# ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ



ਤਾਰਾ ਸਿੰਘ ਅਨਜਾਣ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

### Contact Details

For further information about the process or your contribution - please contact

Email: NamdhariElibrary@gmail.com

# ਸਤਿਗੁਰੂ ਰਾਮ ਸਿੰਘ
# ਤੇ
# ਕੂਕਾ ਲਹਿਰ

# ਸਤਿਗੁਰੂ ਰਾਮ ਸਿੰਘ
# ਤੇ
# ਕੂਕਾ ਲਹਿਰ

ਤਾਰਾ ਸਿੰਘ ਅਨਜਾਣ



ਪ੍ਰਕਾਸ਼ਨ ਵਿਭਾਗ
ਸੂਚਨਾ ਤੇ ਪ੍ਰਸਾਰਣ ਮੰਤਰਾਲਾ
ਭਾਰਤ ਸਰਕਾਰ

ਪਹਿਲਾ ਸੰਸਕਰਨ : 2008 (ਸਾਕਾ 1929)



ਮੁੱਲ : 105.00ਰੁਪਏ

| PD | ISBN: 978-81-230-1482-1 |
|---|---|
| BN | HIS-PUN-OP-067-2007-08 |

ਵਧੀਕ ਮਹਾਂਨਿਰਦੇਸ਼ਕ (ਇੰਚਾਰਜ), ਪ੍ਰਕਾਸ਼ਨ ਵਿਭਾਗ,
ਸੂਚਨਾ ਤੇ ਪ੍ਰਸਾਰਨ ਮੰਤਰਾਲਾ, ਭਾਰਤ ਸਰਕਾਰ,
ਸੂਚਨਾ ਭਵਨ, ਸੀ.ਜੀ.ਓ. ਕੰਪਲੈਕਸ, ਨਵੀਂ ਦਿੱਲੀ-110 003 ਦੁਆਰਾ ਪ੍ਰਕਾਸ਼ਿਤ।

ਵੈਬਸਾਈਟ : **www.publicationsdivision.nic.in**

ਫੋਟੋਆਂ : ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ, ਪੰਜਾਬ।

ਵਿੱਕਰੀ ਕੇਂਦਰ : ਪ੍ਰਕਾਸ਼ਨ ਵਿਭਾਗ : • ਸੂਚਨਾ ਭਵਨ, ਸੀ.ਜੀ.ਓ. ਕੰਪਲੈਕਸ, ਲੋਧੀ ਰੋਡ, ਨਵੀਂ ਦਿੱਲੀ-110003 • ਹਾਲ ਨੰ: 196, ਪੁਰਾਣਾ ਸਕੱਤਰੇਤ, ਦਿੱਲੀ-110054 • ਸੀ-701, ਬੀ-ਵਿੰਗ, ਕੇਂਦਰੀ ਸਦਨ, ਬੇਲਾਪੁਰ, ਨਵੀਂ ਮੁੰਬਈ-400614 • 8, ਐਸਪਲੇਨੇਡ ਈਸਟ, ਕੋਲਕਾਤਾ-700069 • 'ਏ' ਵਿੰਗ, ਰਾਜਾਜੀ ਭਵਨ, ਬੇਸੇਂਟ ਨਗਰ, ਚੇਨੱਈ-600090 • ਪ੍ਰੈੱਸ ਰੋਡ, ਨਿਕਟ ਗੌਰਮਿੰਟ ਪ੍ਰੈਸ, ਤਿਰੁਵਨੰਤਪੁਰਮ-695001 • ਬਲਾਕ ਨੰ: 4, ਪਹਿਲੀ ਮੰਜ਼ਲ, ਗ੍ਰਹਿਕਲਪ ਕੰਪਲੈਕਸ, ਐਮ.ਜੀ. ਰੋਡ, ਨਾਮਪੱਲੀ, ਹੈਦਰਾਬਾਦ-500001 • ਪ੍ਰਥਮ ਤਲ, 'ਐਫ' ਵਿੰਗ, ਕੇਂਦਰੀ ਸਦਨ, ਕੋਰਾਮੰਗਲਾ, ਬੰਗਲੌਰ-560034 • ਬਿਹਾਰ ਰਾਜ ਸਹਿਕਾਰੀ ਬੈਂਕ ਬਿਲਡਿੰਗ, ਅਸ਼ੋਕ ਰਾਜਪਥ, ਪਟਨਾ-800004 • ਹਾਲ ਨੰ: 1, ਦੂਜੀ ਮੰਜ਼ਲ, ਕੇਂਦਰੀ ਭਵਨ, ਸੈਕਟਰ ਐਚ, ਅਲੀਗੰਜ, ਲਖਨਊ-226024 • ਅੰਬਿਕਾ ਕੰਪਲੈਕਸ, ਪਹਿਲੀ ਮੰਜ਼ਲ, ਪਾਲਦੀ, ਅਹਿਮਦਾਬਾਦ-380007 • ਹਾਊਸ ਨੰਬਰ-07, ਚੇਨੀਕੁੱਥੀ, ਨਿਊ ਕਾਲੋਨੀ, ਕੇ. ਕੇ. ਬੀ.ਰੋਡ, ਗੁਵਾਹਾਟੀ-781003

---

**Satguru Ram Singh Te Kuka Lehar** ***(Punjabi)***
**By : Tara Singh Anjan**
**Editing : Balbir Madhopuri**
**Cover Design : Jaswinder Singh**

---

ਟਾਈਪਸੈਟਿੰਗ : ਜਨਤਕ ਪ੍ਰੈੱਸ, ਪਲੱਈਅਰ ਗਾਰਡਨ ਮਾਰਕਿਟ, ਚਾਂਦਨੀ ਚੌਕ, ਦਿੱਲੀ-110006

Printed at : Sita Fine Arts Pvt. Ltd., Delhi - 110028

# ਤਤਕਰਾ

# ਪੂਰਵ ਪ੍ਰਸਥਿਤੀਆਂ

ਭਾਰਤ ਪ੍ਰਕਿਰਤਿਕ ਸਾਧਨਾਂ ਨਾਲ ਭਰਪੂਰ ਅਮੀਰ ਦੇਸ ਹੈ। ਏਥੇ ਚਾਂਦੀ ਵਰਗੇ ਪਾਣੀ ਦੇ ਦਰਿਆ ਵਗਦੇ ਹਨ ਤੇ ਸੋਨਾ ਉਗਲਦੀ ਧਰਤੀ ਹੈ। ਇਸ ਦਾ ਇਤਿਹਾਸ ਮੁੱਢ ਕਦੀਮੀ ਸਭਿਅਤਾ ਤਕ ਜਾਂਦਾ ਹੈ। ਇਸ ਦੇ ਪ੍ਰਕਿਰਤਿਕ ਸਾਧਨਾਂ ਨੇ ਜਿੱਥੇ ਏਥੋਂ ਦੇ ਲੋਕਾਂ ਨੂੰ ਧਨਵਾਨ ਬਣਾਇਆ ਓਥੇ ਦੂਰ ਦੇਸ ਦੇ ਹਮਲਾਵਰਾਂ ਨੂੰ ਵੀ ਲਲਚਾਇਆ। ਸੈਂਕੜੇ ਹਜ਼ਾਰਾਂ ਵਰ੍ਹਿਆਂ ਤੋਂ ਹਮਲਾਵਰ ਆਉਂਦੇ ਰਹੇ, ਇਸ ਦੇਸ ਨੂੰ ਲੁੱਟਦੇ ਰਹੇ ਅਤੇ ਤੇਗ਼-ਤਲਵਾਰ ਦੇ ਜੋਰ ਨਾਲ ਸਰਕਾਰਾਂ ਬਣਾਉਂਦੇ ਰਹੇ। ਉਹਨਾਂ ਦਾ ਰਾਹ ਉੱਤਰ-ਪੱਛਮ ਵਲੋਂ ਹੀ ਸੀ। ਜਿਆਦਾਤਰ ਹਮਲਾਵਰ ਕਬੀਲੇ ਏਥੇ ਹੀ ਵੱਸ ਗਏ ਤੇ ਰਚ-ਮਿਚ ਗਏ। ਏਥੋਂ ਦੇ ਅਣਖੀ ਲੋਕ ਤਾਂ ਉਹਨਾਂ ਨਾਲ ਲੋਹਾ ਲੈਂਦੇ ਰਹੇ ਪਰ ਆਮ ਲੋਕ ਉਨ੍ਹਾਂ ਅੱਗੇ ਝੁਕਦੇ ਰਹੇ। ਕੁਝ ਸਵਾਰਥੀ ਲੋਕ ਉਹਨਾਂ ਦੇ ਨਾਲ ਰਲ ਕੇ ਦੇਸ ਨਾਲ ਗ਼ਦਾਰੀ ਕਰਦੇ ਰਹੇ ਅਤੇ ਕੁਝ ਉਹਨਾਂ ਦੇ ਧਰਮ ਦੀ ਮਹਿਮਾ ਕਰਕੇ ਜਾਂ ਉਹਨਾਂ ਦੇ ਧਰਮ ਨੂੰ ਅਪਣਾ ਕੇ ਸੁਰੱਖਿਅਤਾ ਦਾ ਰਾਹ ਲੱਭਦੇ ਰਹੇ। ਭਾਰਤ ਆਉਣ ਵਾਲੇ ਇਹ ਲੋਕ ਏਸ਼ੀਅਨ ਹੀ ਸਨ।

ਸੋਲ੍ਹਵੀਂ ਸਦੀ ਤੋਂ ਭਾਰਤ ਦੇ ਉਪਮਹਾਂਦੀਪ ਵਿਚ ਦੱਖਣ-ਪੂਰਬ ਵਲੋਂ ਵਿਦੇਸ਼ੀਆਂ ਦੇ ਆਉਣ ਦਾ ਸਿਲਸਲਾ ਸ਼ੁਰੂ ਹੋਇਆ। ਉਹ ਆਏ ਤਾਂ ਵਪਾਰ ਤੇ ਧਰਮ ਪ੍ਰਚਾਰ ਕਰਨ ਸਨ ਪਰ ਮੌਕਾ ਵੇਖ ਕੇ ਆਪਣੀ ਸਰਕਾਰ ਬਣਾਉਣ ਦਾ ਲਾਹਾ ਵੀ ਉਹਨਾਂ ਨੇ ਲਿਆ। ਇਹ ਯੂਰਪ ਦੇ ਗੋਰੇ ਸਨ—ਫ਼ਿਰੰਗੀ।

ਪੁਰਤਗਾਲੀਆਂ ਨੇ 1505 ਈ. ਵਿੱਚ ਅਰਬਾਂ ਨੂੰ ਹਰਾ ਕੇ ਕਾਲੀਕਟ ਰਾਹੀਂ ਭਾਰਤ ਵਿੱਚ ਪੈਰ ਪਸਾਰਨੇ ਸ਼ੁਰੂ ਕੀਤੇ। ਉਹਨਾਂ ਨੇ ਗੋਆ, ਦਮਨ ਤੇ ਦਿਓ ਨੂੰ ਜਿੱਤ ਕੇ ਵਪਾਰਕ ਕੋਠੀਆਂ ਉਸਾਰ ਕੇ ਮੁੰਬਈ ਤੇ ਸ੍ਰੀਲੰਕਾ ਤਕ ਆਪਣੇ ਝੰਡੇ ਝੁਲਾਏ ਪਰ ਜਦ ਸਪੇਨ ਨੇ ਪੁਰਤਗਾਲ ਉਤੇ ਕਬਜ਼ਾ ਕਰ ਲਿਆ ਤਾਂ ਏਥੇ ਵੀ ਪਾਸਾ ਪਲਟ ਗਿਆ।

ਹਾਲੈਂਡ ਦੇ ਡੱਚ 1604 ਈ. ਵਿਚ ਦੱਖਣ-ਪੂਰਬ ਰਾਹੀਂ ਵਧੇ। ਪੁਰਤਗਾਲੀਆਂ ਦੀ ਕਮਜ਼ੋਰੀ ਦਾ ਫ਼ਾਇਦਾ ਉਠਾਉਂਦਿਆਂ ਹੋਇਆਂ ਉਹਨਾਂ ਸੂਰਤ, ਬਰੋਚ, ਅਹਿਮਦਾਬਾਦ ਕੋਚੀਨ, ਪਟਨਾ, ਆਗਰਾ ਆਦਿ ਥਾਵਾਂ ਉੱਤੇ ਵੀ ਵਪਾਰਕ ਟਿਕਾਣੇ ਬਣਾਏ। ਉਹ ਨੀਲ, ਕੱਚੇ ਰੇਸ਼ਮ, ਸੂਤੀ ਕੱਪੜੇ, ਅਫ਼ੀਮ, ਸ਼ੋਰੇ, ਚਾਵਲ ਆਦਿ ਵਿਦੇਸ਼ੀ ਬਜ਼ਾਰ ਵਿਚ ਲੈ ਜਾਂਦੇ ਸਨ। ਉਹਨਾਂ ਆਪਣੇ ਕਿਲੇ ਵੀ ਉਸਾਰਨੇ ਸ਼ੁਰੂ ਕਰ ਦਿੱਤੇ ਸਨ। ਪਰ ਯੂਰਪ ਵਿਚ ਹੋਏ ਅੰਗਰੇਜ਼-ਡੱਚ ਯੁੱਧ ਵਿਚ ਉਹਨਾਂ ਦੇ ਪੈਰ ਉੱਖੜ ਗਏ।

ਅੰਗਰੇਜ਼ਾਂ ਨੇ ਵੀ 16ਵੀਂ ਸਦੀ ਦੇ ਆਖ਼ਰੀ ਵਰ੍ਹੇ ਈਸਟ ਇੰਡੀਆ ਕੰਪਨੀ ਬਣਾ ਕੇ ਭਾਰਤ ਵੱਲ ਨੂੰ ਮੂੰਹ ਕੀਤਾ। 24 ਅਗਸਤ 1600 ਈ. ਨੂੰ ਕੈਪਟਨ ਵਿਲੀਅਮ ਹਾਕਿਨਜ਼ ਦੇ ਸਮੁੰਦਰੀ ਬੇੜੇ ਨੇ ਸੂਰਤ ਦੀ ਬੰਦਰਗਾਹ ਉਤੇ ਲੰਗਰ ਸੁੱਟਿਆ।[1] ਉਹ ਬਾਦਸ਼ਾਹ ਜੇਮਜ਼

ਪਹਿਲੇ ਦੀ ਚਿੱਠੀ ਲੈ ਕੇ ਆਇਆ ਸੀ। ਸੋ ਉਸ ਦਾ ਸੁਆਗਤ-ਸਤਿਕਾਰ ਹੋਇਆ। ਬਾਦਸ਼ਾਹ ਜੇਮਜ਼ ਪਹਿਲੇ ਦੇ ਰਾਜਦੂਤ ਸਰ ਟਾਮਸ ਰੋ ਦਾ ਬਾਦਸ਼ਾਹ ਜਹਾਂਗੀਰ ਦੇ ਦਰਬਾਰ ਵਿੱਚ ਬਹੁਤ ਆਦਰ-ਮਾਣ ਹੋਇਆ। ਉਸ ਦੀ ਸਤੰਬਰ 1615 ਈ. ਤੋਂ 1618 ਈ. ਤਕ ਦੀ ਭਾਰਤ ਯਾਤਰਾ ਦਾ ਇਤਿਹਾਸਿਕ ਮਹੱਤਵ ਹੈ। ਉਹ ਵਿਦਵਾਨ, ਰਾਜ ਦਰਬਾਰੀ ਸੀ। ਉਹ ਸ਼ਰਾਬੀ ਕਬਾਬੀ, ਐਯਾਸ਼ ਜਹਾਂਗੀਰ ਦੀਆਂ ਕਮਜ਼ੋਰੀਆਂ ਸਮਝ ਗਿਆ ਸੀ।

ਅੰਗਰੇਜ਼ਾਂ ਨੇ ਬਾਦਸ਼ਾਹ ਦੀ ਪ੍ਰਵਾਨਗੀ ਲੈ ਕੇ 1612 ਈ. ਵਿਚ ਸੂਰਤ ਵਿਚ ਕੋਠੀ ਬਣਾ ਲਈ। ਉਹਨਾਂ ਅਹਿਮਦਾਬਾਦ, ਆਗਰਾ, ਮੱਛਲੀ ਪੱਟਮ ਵਿੱਚ ਵੀ ਕੋਠੀਆ ਬਣਾਈਆਂ। ਉਹਨਾਂ ਨੇ ਵਿਜੇਨਗਰ ਦੇ ਮਹਾਰਾਜੇ ਤੋਂ ਇਜਾਜ਼ਤ ਲੈ ਕੇ ਮਦਰਾਸ ਵਿੱਚ ਸੇਂਟ ਜਾਰਜ ਨਾਂ ਦਾ ਕਿਲਾ ਬਣਾਇਆ। ਉਹ ਰੂੰ, ਖੰਡ, ਰੇਸ਼ਮ ਤੇ ਛਾਪੇ ਦੇ ਕਪੜੇ ਤੋਂ ਬਿਨਾ ਸੋਰੇ, ਗੂੰਦ, ਅਫ਼ੀਮ, ਮੋਮ, ਕਸਤੂਰੀ ਆਦਿ ਦਾ ਵਪਾਰ ਕਰਨ ਲੱਗੇ। ਚਾਰਲਸ ਦੂਜੇ ਨੇ ਕੰਪਨੀ ਵਾਲਿਆਂ ਨੂੰ ਭਾਰਤ ਵਿਚ ਆਪਣਾ ਸਿੱਕਾ ਚਲਾਉਣ ਤੇ ਆਪਣੇ ਬਚਾ ਲਈ ਫ਼ੌਜ ਰੱਖਣ ਦੀ ਇਜਾਜ਼ਤ ਦੇ ਦਿੱਤੀ। ਕੰਪਨੀ ਬੰਗਾਲ, ਹੈਦਰਾਬਾਦ, ਮੁੰਬਈ ਵਿਚ ਪੈਰ ਪਸਾਰਨ ਲੱਗੀ। ਉਹਨਾਂ ਨੇ ਵਪਾਰ ਲਈ ਮਰਾਠਿਆਂ ਨਾਲ ਵੀ ਸਮਝੌਤਾ ਕਰ ਲਿਆ।

ਅੰਗਰੇਜ਼ਾਂ ਦਾ ਵਪਾਰ ਵਧਦਾ ਵੇਖ ਕੇ ਫ਼ਰਾਸੀਸੀਆ ਨੇ ਸੋਚਿਆ ਬਾਬੇ ਦੀ ਧੀ ਚੱਲੀ, ਮੈਂ ਕਿਉਂ ਰਹਾਂ ਇਕੱਲੀ! ਉਹ ਵੀ ਪੁੱਡੂਚੇਰੀ (ਪਾਂਡੀਚੇਰੀ) ਵਿਚ ਆ ਕੇ ਪਰ ਤੋਲਣ ਲੱਗੇ। ਉਹਨਾਂ ਦਾ ਧਿਆਨ ਕਮਜ਼ੋਰ ਹੋ ਰਹੇ ਮੁਗਲ ਸਾਮਰਾਜ ਵਲ ਸੀ। 1742 ਈ. ਵਿੱਚ ਤਾਂ ਫਰਾਂਸੀਸੀ ਗਵਰਨਰ ਡੂਪਲੇ ਭਾਰਤ ਵਿਚ ਫਰਾਸੀਸੀ ਰਾਜ ਕਾਇਮ ਕਰਨ ਦਾ ਸੁਪਨਾ ਲੈਣ ਲੱਗਾ। ਏਸੇ ਕਰਕੇ ਅੰਗਰੇਜ਼ਾਂ ਤੇ ਫਰਾਂਸੀਸੀਆਂ ਵਿਚਾਲੇ ਖੜਕ ਪਈ। 1763 ਈ. ਤਕ ਕਰਨਾਟਕ ਦੀਆਂ ਤਿੰਨ ਲੜਾਈਆਂ ਹੋਈਆਂ। ਇਹਨਾਂ ਵਿੱਚ ਅੰਗਰੇਜ਼ਾ ਨੇ ਭਾਵੇਂ ਫਰਾਂਸੀਸੀਆਂ ਦੇ ਦੰਦ ਖੱਟੇ ਕੀਤੇ ਸਨ ਪਰ ਪੈਰਿਸ ਵਿੱਚ ਹੋਏ ਇਕ ਸਮਝੌਤੇ ਕਾਰਨ ਅੰਗਰੇਜ਼ਾਂ ਨੇ ਫਰਾਂਸੀਸੀਆਂ ਨੂੰ ਪੁੱਡੂਚੇਰੀ, ਮਹੀ, ਚੰਦਰਨਗਰ ਵਾਪਸ ਮੋੜ ਦਿੱਤੇ।

ਅੰਗਰੇਜ਼ਾਂ ਨੇ ਬੰਗਾਲ ਵਿਚ ਮੱਲ ਮਾਰੀ। ਉਹਨਾਂ ਨੇ ਲਾਰਡ ਕਲਾਈਵ ਦੀ ਅਗਵਾਈ ਹੇਠ ਫੌਜੀ ਮੁਠਭੇੜ ਵਿਚ 1757 ਈ. ਵਿਚ ਪਲਾਸੀ ਦੇ ਮੈਦਾਨ ਵਿਚ ਨਵਾਬ ਸਰਾਜ-ਉਦ-ਦੌਲਾ ਨੂੰ ਹਰਾਇਆ। ਅਸਲ ਵਿਚ ਮਕਾਰੀ ਤੇ ਚਲਾਕੀ ਨਾਲ ਨਵਾਬੀ ਦਾ ਲਾਲਚ ਦੇ ਕੇ ਉਹਨਾਂ ਫ਼ੌਜੀ ਜਰਨੈਲ ਮੀਰ ਜਾਫਰ ਨੂੰ ਹੀ ਆਪਣੇ ਹੱਕ ਵਿੱਚ ਕਰ ਲਿਆ ਸੀ। 1764 ਈ. ਵਿਚ ਮੀਰ ਕਾਸਮ ਨੂੰ ਬਕਸਰ ਦੇ ਮੈਦਾਨ ਵਿੱਚ ਹਰਾ ਕੇ ਅੰਗਰੇਜ਼ ਬੰਗਾਲ ਦਾ ਹਾਕਮ ਹੀ ਬਣ ਬੈਠਾ। ਏਥੋਂ ਹੀ ਉਸ ਦਾ ਸਾਰੇ ਹਿੰਦੁਸਤਾਨ ਨੂੰ ਹੜੱਪਣ ਦਾ ਸਫ਼ਰ ਸ਼ੁਰੂ ਹੋਇਆ।[2]

ਮੁਗ਼ਲ ਹਾਕਮ ਬਹੁਤ ਕਮਜ਼ੋਰ ਹੋ ਗਏ ਸਨ। ਉਹ ਨਾ ਤਾਂ ਦੱਖਣ ਵਿਚ ਮਰਾਠਿਆਂ ਦਾ ਮੁਕਾਬਲਾ ਕਰਨ ਜੋਗੇ ਰਹੇ ਸਨ ਤੇ ਨਾ ਹੀ ਪੰਜਾਬ ਵਿਚ ਨਾਦਰਸ਼ਾਹ ਤੇ ਅਹਿਮਦਸ਼ਾਹ ਹਮਲਾਵਰਾਂ ਦਾ ਮੂੰਹ ਮੋੜ ਸਕੇ। ਜਾਟ ਆਗਰੇ ਤੋਂ ਦਿੱਲੀ ਤਕ ਆਪਣਾ ਦਬਦਬਾ ਬਣਾਈ ਬੈਠੇ ਸਨ। ਜੇ ਕਿਤੇ ਰਾਜਪੂਤ ਵੀ ਆਪਣੀਆਂ ਰਿਆਸਤਾਂ ਜਾਂ ਜਗੀਰਾਂ ਬਣਾ ਲੈਂਦੇ ਤਾਂ ਵੀ ਮੁਗਲ ਹਾਕਮਾਂ ਦੀ ਬਾਦਸ਼ਾਹਤ 'ਤੇ ਅਸਰ ਨਾ ਹੁੰਦਾ। ਮੁਗਲਾਂ ਦੀ ਐਯਾਸ਼ੀ ਦੀ ਸੂਹ

ਤਾਂ ਮੁਹੰਮਦ ਸ਼ਾਹ ਰੰਗੀਲੇ ਦੇ ਸਮੇਂ ਨਾਦਰਸ਼ਾਹ ਈਰਾਨੀ ਨੂੰ ਵੀ ਲੱਗ ਗਈ ਸੀ। ਤਾਂ ਹੀ ਤਾਂ ਉਸ ਸੂਰਬੀਰ ਯੋਧੇ ਨੇ ਈਰਾਨ ਦੀ ਰਾਜ ਸੱਤਾ ਉੱਤੇ ਕਾਬਜ਼ ਹੋ ਕੇ ਕੰਧਾਰ ਤੇ ਗਜ਼ਨੀ ਫ਼ਤਹਿ ਕਰਕੇ ਭਾਰਤ ਵੱਲ ਰੁਖ਼ ਕੀਤਾ। 1739 ਈ. ਵਿੱਚ ਉਹ ਕਾਬਲ, ਪਿਸ਼ਾਵਰ, ਲਾਹੌਰ ਪਾਰ ਕਰਦਾ ਕਰਨਾਲ ਪਹੁੰਚ ਗਿਆ। ਕਿਸੇ ਨੇ ਉਸ ਦੀ ਫ਼ੌਜ ਦਾ ਰਾਹ ਨਾ ਰੋਕਿਆ। ਏਥੇ ਰੰਗੀਲੇ ਬਾਦਸ਼ਾਹ ਨੇ ਕੁਝ ਖਿਲਰੀ-ਪੁਲਰੀ ਫ਼ੌਜ ਇਕੱਠੀ ਕਰਕੇ ਦੋ ਹੱਥ ਕਰਨੇ ਚਾਹੇ ਪਰ ਮਜਬੂਰ ਹੋ ਕੇ ਸਮਝੌਤਾ ਕਰਨਾ ਪਿਆ। ਦਿੱਲੀ ਵਿਚ 20 ਮਾਰਚ 1739 ਈ. ਨੂੰ ਨਾਦਰ ਸ਼ਾਹ ਲਈ ਕੁਤਬਾ ਪੜ੍ਹਨਾ ਪਿਆ। ਜਦੋਂ ਦੋ ਦਿਨ ਬਾਅਦ ਅਫ਼ਵਾਹ ਫੈਲ ਗਈ (ਜੋ ਕਿ ਗ਼ਲਤ ਸੀ) ਕਿ ਨਾਦਰਸ਼ਾਹ ਦੀ ਅਚਾਨਕ ਮੌਤ ਹੋ ਗਈ ਹੈ ਤਾਂ ਦਿੱਲੀ ਵਾਸੀਆਂ ਨੇ ਉਸ ਦੇ ਸੈਂਕੜੇ-ਹਜ਼ਾਰਾਂ ਸਿਪਾਹੀ ਮਾਰ ਦਿੱਤੇ। ਗੁੱਸੇ ਵਿੱਚ ਨਾਦਰਸ਼ਾਹ ਦੀ ਸ਼ਹਿ ਉੱਤੇ ਸਿਪਾਹੀਆਂ ਦਿੱਲੀ ਲੁੱਟੀ, ਸਾੜੀ ਤੇ ਕਤਲੇਆਮ ਕੀਤਾ। ਇੰਜ ਕਤਲ ਕੀਤੇ ਲੋਕਾਂ ਦੀ ਗਿਣਤੀ ਕੋਈ ਇਤਿਹਾਸਕਾਰ ਵੀਹ ਹਜ਼ਾਰ ਦੱਸਦਾ ਹੈ ਤੇ ਕੋਈ ਡੇਢ ਲੱਖ। ਮਾਰਨ ਵੇਲੇ ਨਾ ਹਿੰਦੂ ਦਾ ਲਿਹਾਜ਼ ਸੀ, ਨਾ ਮੁਸਲਮਾਨ ਦਾ, ਨਾ ਜਵਾਨ ਦਾ ਲਿਹਾਜ ਕੀਤਾ ਗਿਆ, ਨਾ ਬਿਰਧ ਦਾ, ਨਾ ਇਸਤਰੀ ਦਾ, ਨਾ ਪੁਰਸ਼ ਦਾ। ਮੁਹੰਮਦ ਸ਼ਾਹ ਰੰਗੀਲਾ ਕੁਝ ਨਾ ਕਰ ਸਕਿਆ। ਉਹ ਤਾਂ 30 ਕਰੋੜ ਰੁਪਏ, ਹੀਰੇ-ਜਵਾਹਰਾਤ, ਸੋਨਾ-ਚਾਂਦੀ, 160 ਹਾਥੀ, 7000 ਘੋੜੇ, ਤਖ਼ਤੇ-ਤਾਊਸ ਅਤੇ ਸ਼ਹਿਜ਼ਾਦੀ ਦਾ ਨਾਦਰਸ਼ਾਹ ਦੇ ਪੁੱਤਰ ਨਾਸਿਰ ਅਲਾਹ ਮਿਰਜ਼ਾ ਨੂੰ ਡੋਲਾ ਦੇ ਕੇ ਵੀ ਨਾ ਛੁੱਟਿਆ। ਉਸ ਨੂੰ ਕਸ਼ਮੀਰ ਤੇ ਸਿੰਧ ਵੀ ਦੇਣਾ ਪਿਆ।[3]

ਨਾਦਰਸ਼ਾਹ ਦੇ ਮੂੰਹ ਨੂੰ ਲਹੂ ਲੱਗ ਚੁੱਕਾ ਸੀ। ਉਹ 1748 ਈ. ਤਕ ਲਗਾਤਾਰ ਹਮਲੇ ਕਰਦਾ ਰਿਹਾ। ਉਹ ਮਾਲ-ਅਸਬਾਬ ਦੇ ਨਾਲ-ਨਾਲ ਏਥੋਂ ਦੀ ਇੱਜ਼ਤ-ਆਬਰੂ ਵੀ ਲੁੱਟਦਾ ਰਿਹਾ। ਏਥੋਂ ਦੀਆਂ ਹਜ਼ਾਰਾਂ ਸੁਨੱਖੀਆਂ ਮੁਟਿਆਰਾਂ ਨੂੰ ਬੰਦੀ ਬਣਾ ਕੇ ਲੈ ਜਾਂਦਾ ਰਿਹਾ। ਪਰ ਉਹ ਸਭ ਕੁਝ ਨਾਲ ਨਾ ਲੈ ਜਾ ਸਕਿਆ। ਰਾਹ ਵਿਚ ਅੰਮ੍ਰਿਤ ਦੀ ਚੁਲੀ-ਚੁਲੀ ਛਕਣ ਵਾਲੇ ਸਿੱਖਾਂ ਦੇ ਜੱਥੇ ਸਨ, ਖ਼ਾਲਸੇ ਸਨ। 1739 ਈ. ਵਿੱਚ ਹੀ ਜਦ ਉਹ ਅਖਨੂਰ ਨੇੜੇ ਚਨਾਬ ਦਰਿਆ ਪਾਰ ਕਰਨ ਲੱਗਾ ਤਾਂ ਸਿੱਖਾਂ ਨੇ ਉਸ ਦੇ ਪਿਛਲੇ ਹਿੱਸੇ ਦਾ ਸਾਜ਼ੋ-ਸਾਮਾਨ ਲੁੱਟ ਲਿਆ। ਬਹੁਤ ਸਾਰੀਆਂ ਲੜਕੀਆਂ ਨੂੰ ਛੁੜਾ ਕੇ ਘਰੋ-ਘਰੀਂ ਪਹੁੰਚਾਇਆ।

ਨਾਦਰਸ਼ਾਹ, ਸਿੱਖਾਂ ਹੱਥੋਂ ਮਾਰ ਖਾ ਕੇ, ਸਮਾਨ ਲੁਟਵਾ ਕੇ ਫ਼ੌਜਾਂ ਮਰਵਾ ਕੇ, ਇਹਨਾਂ ਦਾ ਟਿਕਾਣਾ ਪੁੱਛਦਾ ਤਾਂਕਿ ਇਹਨਾਂ ਨੂੰ ਮਿੱਟੀ ਵਿੱਚ ਮਿਲਾ ਸਕੇ ਤਾਂ ਲਾਹੌਰ ਦੇ ਸੂਬੇਦਾਰ ਜ਼ਕਰੀਆ ਖ਼ਾਂ ਤੋਂ ਜੁਆਬ ਮਿਲਦਾ ਕਿ ਇਹ ਸਿੱਖ ਹਨ, ਗੁਰਧਾਮਾਂ 'ਤੇ ਸੀਸ ਨਿਵਾ ਕੇ, ਖਾਸ ਕਰਕੇ ਹਰਿਮੰਦਰ ਸਾਹਿਬ ਤੋਂ ਤਾਕਤ ਲੈਂਦੇ ਹਨ ਤੇ ਘੋੜਿਆਂ ਦੀਆਂ ਕਾਠੀਆਂ 'ਤੇ ਰਹਿੰਦੇ ਹਨ। ਨਾਦਰਸ਼ਾਹ ਨੇ ਪੇਸ਼ੀਨਗੋਈ ਕੀਤੀ ਕਿ ਇਹ ਇੱਕ ਦਿਨ ਰਾਜ ਕਰਨਗੇ।

ਨਾਦਰਸ਼ਾਹ ਤੋਂ ਬਾਅਦ ਤੋਂ 1748 ਈ. ਤੋਂ 1771 ਈ. ਤਕ ਅਹਿਮਦਸ਼ਾਹ ਅਬਦਾਲੀ ਭਾਰਤ, ਖ਼ਾਸ ਕਰਕੇ ਪੰਜਾਬ ਦੀ ਧਰਤੀ ਨੂੰ ਲਤਾੜਦਾ ਰਿਹਾ। ਉਹ ਲੁੱਟਾਂ-ਖੋਹਾਂ ਕਰਦਾ ਰਿਹਾ। 14 ਫਰਵਰੀ 1761 ਈ. ਵਿੱਚ ਮਰਾਠਿਆਂ ਨੇ ਪਾਣੀਪਤ ਦੇ ਮੈਦਾਨ ਵਿੱਚ

ਉਸ ਨੂੰ ਹਰਾਉਣਾ ਚਾਹਿਆ ਪਰ 75,000 ਫ਼ੌਜੀ ਜਵਾਨ ਮਰਵਾ ਕੇ ਲੱਕ-ਤੋੜਵੀਂ ਹਾਰ ਦੇ ਭਾਗੀ ਬਣੇ। ਉਹਨਾਂ ਦਾ ਭਾਰਤ 'ਤੇ ਰਾਜ ਕਰਨ ਦਾ ਸੁਪਨਾ ਚੂਰ-ਚੂਰ ਹੋ ਗਿਆ।

ਸਿੱਖਾਂ ਨੇ ਅਬਦਾਲੀ ਨੂੰ ਇੱਕੋ ਸਾਹੇ ਪਾਣੀ ਨਾ ਪੀਣ ਦਿੱਤਾ। ਭਾਵੇਂ ਪੰਜਾਬ ਵਿੱਚ ਇਹ ਅਖਾਣ ਮਸ਼ਹੂਰ ਹੋ ਗਿਆ ਸੀ :

ਖਾਧਾ ਪੀਤਾ ਲਾਹੇ ਦਾ,
ਬਾਕੀ ਅਹਿਮਦ ਸ਼ਾਹੇ ਦਾ।

ਪਰ ਸਿੱਖ ਸ਼ਕਤੀ ਵੀ ਪੈਰ ਪਸਾਰ ਰਹੀ ਸੀ। 29 ਮਾਰਚ 1748 ਈ. ਨੂੰ ਦਲ ਖਾਲਸਾ ਕਾਇਮ ਹੋ ਚੁੱਕਾ ਸੀ ਜਿਸ ਦਾ ਮੁੱਖ ਕਮਾਂਡਰ ਜੱਸਾ ਸਿੰਘ ਆਹਲੂਵਾਲੀਆ ਸੀ। ਤੇਗ ਦੇ ਧਨੀ 11 ਹੋਰ ਸਿੱਖ ਸਰਦਾਰਾਂ ਦੇ ਜਥੇ ਬਣੇ ਜਿਹੜੇ ਸਿੱਖ ਮਿਸਲਾਂ ਕਰਕੇ ਜਾਣੇ ਜਾਂਦੇ ਰਹੇ। ਇਹਨਾਂ ਮਿਸਲਾਂ ਨੇ ਪੰਜਾਬ ਵਿੱਚ ਛੋਟੇ-ਛੋਟੇ ਰਾਜ ਕਾਇਮ ਕੀਤੇ। ਇੰਜ ਮੁਗਲਾਂ ਤੇ ਉਹਨਾਂ ਦੇ ਸੂਬਿਆਂ ਦੀਆਂ ਮਾਰਾਂ ਝੱਲਦੇ, ਸ਼ਹੀਦੀਆਂ ਪ੍ਰਾਪਤ ਕਰਦੇ ਛੋਟੇ-ਵੱਡੇ ਘੱਲੂਘਾਰਿਆਂ ਵਿੱਚ ਭਾਰੀ ਜਾਨੀ ਨੁਕਸਾਨ ਉਠਾਉਂਦੇ ਸਿੱਖ ਨਿਰਭੈਤਾ ਦੇ ਘੇਰੇ ਵਿਚ ਆ ਗਏ। ਉਹਨਾਂ ਦੀਆਂ ਜਿੱਤਾਂ ਤੇ ਸੰਗਠਿਤ ਹੋ ਰਹੀ ਤਾਕਤ ਨੂੰ ਧਿਆਨ ਵਿੱਚ ਰੱਖਦਿਆਂ ਹੀ ਸੂਫ਼ੀ ਫ਼ਕੀਰ ਬੁੱਲ੍ਹੇਸ਼ਾਹ ਨੇ ਲਿਖਿਆ ਸੀ :

ਦਰ ਖੁੱਲ੍ਹਾ ਹਸ਼ਰ ਅਜ਼ਾਬ ਦਾ।
ਬੁਰਾ ਹਾਲ ਹੋਇਆ ਪੰਜਾਬ ਦਾ।
ਭੂਰਿਆਂ ਵਾਲੇ ਰਾਜੇ ਕੀਤੇ।
ਮੁਗਲਾਂ ਜ਼ਹਿਰ ਪਿਆਲੇ ਪੀਤੇ।[4]

ਪ੍ਰਸਿੱਧ ਕਵੀ ਸੱਯਦ ਵਾਰਿਸ ਸ਼ਾਹ ਆਪਣੀ ਮਸ਼ਹੂਰ ਕਿਰਤ 'ਹੀਰ' ਵਿੱਚ ਲਿਖਦਾ ਹੈ :

ਜਦੋਂ ਦੇਸ ਦੇ ਜੱਟ ਸਰਦਾਰ ਹੋਏ,
ਘਰ ਘਰ ਜਾਂ ਨਵੀਂ ਸਰਕਾਰ ਹੋਈ।
ਪਿਆ ਦੇਸ ਦੇ ਵਿੱਚ ਹੈ ਬੜਾ ਰੌਲਾ।
ਭੂਤ ਮੰਡਲੀ ਇੱਕ ਦੋ ਚਾਰ ਹੋਈ।[5]

ਉਹ ਗੁਰੂ ਨਾਨਕ ਦੇਵ—ਗੁਰੂ ਗੋਬਿੰਦ ਸਿੰਘ ਦੇ ਪੈਰੋਕਾਰ ਸਨ। ਉਹਨਾਂ ਦੀ ਬਾਣੀ ਪੜ੍ਹਦੇ ਸਨ। ਗੁਰਦੁਆਰਿਆਂ ਉੱਤੇ ਸ਼ਰਧਾ ਰਖਦੇ ਸਨ। ਉਹ ਕਿਸੇ ਦੀ ਇੱਜ਼ਤ ਨੂੰ ਹੱਥ ਨਹੀਂ ਸਨ ਪਾਉਂਦੇ ਸਗੋਂ ਲੁੱਟੀ ਜਾਂਦੀ ਇੱਜ਼ਤ ਬਚਾਉਂਦੇ ਸਨ। ਉਹ ਉੱਚੇ-ਸੁੱਚੇ ਕਿਰਦਾਰ ਦੇ ਮਾਲਕ ਸਨ, ਚਰਿੱਤਰਵਾਨ ਸਨ। ਉਹ ਕਿਸੇ ਜਾਤ ਜਾਂ ਧਰਮ ਨਾਲ ਈਰਖਾ ਦਵੈਤ ਨਹੀਂ ਸਨ ਰੱਖਦੇ। ਉਹ ਇਕ ਅਕਾਲ ਪੁਰਖ ਉੱਤੇ ਭਰੋਸਾ ਰੱਖਣ ਵਾਲੇ ਨਾਮਬਾਣੀ ਦੇ ਅਭਿਆਸੀ ਸਨ। ਸਿੱਖੀ ਅਣਖ ਲਈ ਜਾਨਾਂ ਵਾਰ ਦੇਂਦੇ ਸਨ। ਸ਼ਹਿਰੀ ਤੇ ਪੇਂਡੂ ਵਸੋਂ ਉਹਨਾਂ ਨੂੰ ਆਪਣੇ ਰਾਖੇ ਸਮਝਦੀ ਸੀ। ਏਸੇ ਕਰਕੇ ਉਹ ਆਪ ਵੀ ਫ਼ੌਜੀ ਤਾਕਤ ਦੇ ਨਾਲ ਨਾਲ ਲੋਕਾਂ ਦਾ ਭਰੋਸਾ ਵੀ ਜਿੱਤਦੇ ਰਹੇ। ਉਂਜ ਸੁਭਾ ਫ਼ਕੀਰੀ ਸੀ।

ਸਮਾਂ ਪਾ ਕੇ ਉਹ ਤਾਕਤ ਸ਼ੁਕਰਚਕੀਆ ਮਿਸਲ ਦੇ ਹੋਣਹਾਰ ਰਣਜੀਤ ਸਿੰਘ ਦੇ ਹੱਥਾਂ

ਵਿੱਚ ਇਕੱਠੀ ਹੋ ਗਈ ਤੇ ਸਿੱਖ ਰਾਜ ਦੀ ਸਥਾਪਨਾ ਹੋਈ ਜਿਸ ਦਾ ਮੁਖੀ ਮਹਾਰਾਜਾ ਰਣਜੀਤ ਸਿੰਘ ਸੀ। 12 ਅਪਰੈਲ 1801 ਈ. ਨੂੰ ਬਾਬਾ ਸਾਹਿਬ ਸਿੰਘ ਬੇਦੀ ਨੇ ਉਸ ਨੂੰ ਰਾਜਯੋਗ ਗੱਦੀ ਦਾ ਤਿਲਕ ਲਾਇਆ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ ਦਾ ਵਿਸਤਾਰ ਕਰਨ ਲਈ ਪਹਿਲੇ ਕਮਜ਼ੋਰ ਮਿਸਲਾਂ ਉੱਤੇ ਤਲਵਾਰ ਦੇ ਜ਼ੋਰ ਨਾਲ ਕਬਜ਼ਾ ਕੀਤਾ। ਫੇਰ ਮਿੱਤਰ ਤੇ ਤਾਕਤਵਰ ਮਿਸਲਾਂ ਦਾ ਵੀ ਲਿਹਾਜ਼ ਨਾ ਕੀਤਾ। ਉਸ ਦੀ ਵਧਦੀ ਤਾਕਤ ਵੇਖ ਕੇ 1805 ਈ. ਵਿੱਚ ਮਰਾਠਾ ਆਗੂ ਜਸਵੰਤ ਰਾਓ ਹੋਲਕਰ ਅੰਗਰੇਜ਼ਾਂ ਤੋਂ ਹਾਰਨ ਪਿੱਛੋਂ ਮਦਦ ਲਈ ਮਹਾਰਾਜਾ ਰਣਜੀਤ ਸਿੰਘ ਕੋਲ ਆਇਆ। ਮਹਾਰਾਜਾ ਅੰਗਰੇਜ਼ਾਂ ਦੀ ਤਾਕਤ ਤੋਂ ਪੂਰਾ ਵਾਕਫ਼ ਸੀ। ਸੋ ਉਸ ਨੇ ਹੋਲਕਰ ਤੋਂ ਕੰਨੀ ਕਤਰਾਈ। ਲਾਹੌਰ ਮਹਾਰਾਜੇ ਦੀ ਅੰਗਰੇਜ਼ ਪ੍ਰਤੀਨਿਧਾਂ ਨਾਲ ਗੱਲਬਾਤ ਹੋਈ ਅਤੇ 1 ਜਨਵਰੀ 1806 ਈ. ਨੂੰ ਸਮਝੌਤਾ ਹੋਇਆ ਕਿ ਕੋਈ ਆਪਣੇ ਮਿੱਤਰ ਦੇ ਦੁਸਮਣ ਨੂੰ ਪਨਾਹ ਨਹੀਂ ਦੇਵੇਗਾ ਤੇ ਨਾ ਹੀ ਇੱਕ ਦੂਜੇ ਦੇ ਮਾਮਲਿਆਂ ਵਿੱਚ ਦਖ਼ਲ ਦੇਵੇਗਾ।

ਅੰਗਰੇਜ਼ ਭਾਵੇਂ ਕਹਿਣ ਨੂੰ ਬੰਗਾਲ ਉਤੇ ਕਬਜ਼ਾ ਰਖਦੇ ਸਨ। ਉਹਨਾਂ ਦੇ ਦੇਸ ਇੰਗਲੈਂਡ ਵਲੋਂ ਬੰਗਾਲ ਦੇ ਰਾਜਮੁਖੀ ਗਵਰਨਰ ਜਨਰਲ ਨਿਯੁਕਤ ਕਰਕੇ ਭੇਜੇ ਜਾਂਦੇ ਸਨ ਪਰ ਬਿਹਾਰ ਤੇ ਉੜੀਸਾ ਦੇ ਉਸ ਕੋਲ ਦੀਵਾਨੀ ਹੱਕ ਸਨ। ਅਵਧ ਦੇ ਨਵਾਬ ਉਸ ਦੀ ਮਰਜ਼ੀ ਅਨੁਸਾਰ ਚਲਦੇ ਸਨ। ਦੱਖਣ ਪੱਛਮ ਦੀਆ ਰਿਆਸਤਾ ਕਰਨਾਟਕ, ਮੈਸੂਰ, ਮੁੰਬਈ ਆਦਿ ਸਭ ਉਸ ਦੇ ਇਸ਼ਾਰੇ ਅਨੁਸਾਰ ਚਲਦੇ ਸਨ ਜੇ ਕੋਈ ਨਹੀਂ ਸੀ ਚਲਦਾ ਤਾਂ ਉਸ ਨੂੰ ਫ਼ੌਜੀ ਤਾਕਤ ਨਾਲ ਨਿਵਾਇਆ ਜਾਂਦਾ ਸੀ। ਮੁਗਲ ਸਲਤਨਤ ਦਾ ਬਾਦਸ਼ਾਹ ਤਾਂ ਪਿੰਜਰੇ ਪਿਆ ਕੁਤਰੇ ਖੰਭਾਂ ਵਾਲਾ ਪੰਛੀ ਹੀ ਲੱਗਦਾ ਸੀ। ਅੰਗਰੇਜ਼ ਸਮਝਦਾ ਸੀ ਕਿ ਉਸ ਤੋਂ ਜੇ ਕੋਈ ਬਚਿਆ ਸੀ ਤਾਂ ਪੰਜਾਬ ਸੀ।

ਮਹਾਰਾਜਾ ਰਣਜੀਤ ਸਿੰਘ ਦੀ ਰਾਜਧਾਨੀ ਲਾਹੌਰ ਸੀ। ਉਹ ਪੰਜਾਬ ਵਿੱਚ ਆਪਣੀ ਸੈਨਿਕ ਸ਼ਕਤੀ ਦਾ ਜਲੌਅ ਵਿਖਾ ਕੇ ਹਰ ਇਕ ਨੂੰ ਆਪਣੀ ਲੱਤ ਹੇਠੋਂ ਲੰਘਣ ਲਈ ਮਜਬੂਰ ਕਰਦਾ ਲੱਗਦਾ ਸੀ। ਉਸ ਨੇ 1806 ਵਿੱਚ, ਮਾਲਵੇ ਵਲ ਵੀ ਰੁਖ਼ ਕੀਤਾ। ਉਹ 20 ਹਜ਼ਾਰ ਫੌਜ ਲੈ ਕੇ ਪਟਿਆਲੇ ਵਲ ਵਧਿਆ। ਮਹਾਰਾਜਾ ਸਾਹਿਬ ਸਿੰਘ ਪਟਿਆਲਾ ਨੇ ਉਸ ਦਾ ਮਾਣ ਕੀਤਾ। ਪਟਿਆਲਾ ਦੇ ਹਾਕਮ ਪਹਿਲਾਂ ਵੀ ਬਲਾਵਾਂ ਨੂੰ ਟਾਲਣ ਦੇ ਆਦੀ ਸਨ ਸੋ ਉਹਨਾਂ ਮਹਾਰਾਜਾ ਰਣਜੀਤ ਸਿੰਘ ਨੂੰ ਟਾਲ ਕੇ ਤੇ ਖੁਸ਼ ਕਰਕੇ ਭੇਜਿਆ। ਵਾਪਸੀ ਉੱਤੇ ਉਸ ਨੇ ਲੁਧਿਆਣਾ, ਰਾਏਕੋਟ, ਜਗਰਾਉਂ ਆਦਿ ਜਿੱਤ ਲਏ। ਕੈਥਲ, ਕਲਸੀਆਂ ਆਦਿ ਰਿਆਸਤਾਂ ਦੇ ਰਾਜਿਆਂ ਨੇ ਉਸ ਨੂੰ ਨਜ਼ਰਾਨੇ ਭੇਂਟ ਕੀਤੇ। ਪਰ ਸਣੇ ਜੀਂਦ ਸਭ ਰਾਜੇ ਡਰ ਗਏ। ਉਹ ਦਿੱਲੀ ਜਾ ਕੇ ਅੰਗਰੇਜ਼ ਰੈਜ਼ੀਡੈਂਟ ਸੈਟਨ ਨੂੰ ਪ੍ਰਤੀਨਿਧ ਮੰਡਲ ਦੇ ਰੂਪ ਵਿੱਚ ਮਿਲੇ ਤੇ ਸ਼ਰਣ ਮੰਗੀ। ਅੰਗਰੇਜ਼ ਹਾਕਮਾਂ ਨੂੰ ਉਨ੍ਹਾਂ ਦੀ ਗੱਲ ਪਸੰਦ ਆਈ।

ਮਹਾਰਾਜਾ ਰਣਜੀਤ ਸਿੰਘ ਨਾਲ ਗੱਲਬਾਤ ਕਰਨ ਲਈ ਚਤੁਰ ਨੀਤੀਵਾਨ ਚਾਰਲਸ ਮੈਟਕਾਫ ਤੇ ਸਰ ਡੇਵਿਡ ਅਕਟਰ ਲੋਨੀ ਦੂਤ ਬਣਾ ਕੇ ਲਾਹੌਰ ਭੇਜੇ ਗਏ। ਗੱਲਬਾਤ ਪਿੱਛੋਂ 25 ਅਪਰੈਲ 1809 ਈ. ਦਾ ਸਮਝੌਤਾ ਹੋਇਆ। ਇਸ ਅਨੁਸਾਰ ਮਹਾਰਾਜਾ

ਰਣਜੀਤ ਨੂੰ ਸਤਿਲੁਜ ਦਰਿਆ ਨੂੰ ਹੱਦ ਪਰਵਾਨ ਕਰਨਾ ਪਿਆ। ਉਹਨੂੰ ਸਤਿਲੁਜ ਪਾਰ ਦੀਆਂ ਰਿਆਸਤਾਂ ਫ਼ਰੀਦਕੋਟ, ਮਲੇਰਕੋਟਲਾ, ਅੰਬਾਲਾ ਆਦਿ ਕਬਜ਼ਾ ਕਰਕੇ ਵੀ ਛੱਡਣੀਆ ਪਈਆਂ। ਉਂਜ ਤਾਂ ਅੰਗਰੇਜ਼ਾਂ ਵਲੋਂ 1806 ਈ. ਦੀ ਸੰਧੀ ਦਾ ਉਲੰਘਣ ਸੀ, ਦੂਜੇ ਦੇ ਮਾਮਲਿਆਂ ਵਿਚ ਦਖ਼ਲਅੰਦਾਜ਼ੀ ਪਰ ਰਣਜੀਤ ਸਿੰਘ ਨੇ ਰਾਜ ਵਿਸਤਾਰ ਲਈ ਫ਼ੌਜਾਂ ਦਾ ਰੁਖ਼ ਹੋਰ ਪਾਸੇ ਮੋੜ ਲਿਆ। 1814 ਈ. ਵਿਚ ਉਸ ਨੇ ਸ਼ਾਹ ਸ਼ੁਜਾਹ ਕੋਲੋਂ ਤਾਜ ਦਾ ਸ਼ਿੰਗਾਰ ਕੋਹਿਨੂਰ ਹੀਰਾ ਪ੍ਰਾਪਤ ਕਰ ਲਿਆ। ਸ਼ਾਹ ਮੁਹੰਮਦ ਦੇ ਸ਼ਬਦਾ ਵਿਚ :

ਮਹਾਰਾਜਾ ਰਣਜੀਤ ਸਿੰਘ ਹੋਇਆ ਪੈਦਾ,
ਨਾਲ ਜ਼ੋਰ ਦੇ ਮੁਲਕ ਹਿਲਾਇ ਗਿਆ।
ਮੁਲਤਾਨ ਕਸ਼ਮੀਰ ਪਿਸ਼ੌਰ ਚੰਬਾ,
ਜੰਮੂ ਕਾਂਗੜਾ ਕੋਟ ਨਿਵਾਇ ਗਿਆ।
ਹੋਰ ਦੇਸ ਲੱਦਾਖ ਤੇ ਚੀਨ ਤੋੜੀਂ,
ਸਿੱਕਾ ਆਪਣੇ ਨਾਮ ਚਲਾਇ ਗਿਆ।
ਸ਼ਾਹ ਮੁਹੰਮਦਾ ਜਾਣ ਪਚਾਸ ਬਰਸਾਂ,
ਅੱਛਾ ਰੱਜ ਕੇ ਰਾਜ ਕਮਾਇਆ ਗਿਆ।[6]

*(ਜੰਗ ਸਿੰਘਾ ਤੇ ਫਰੰਗੀਆਂ)*

ਅੰਗਰੇਜ਼ ਸਭ ਪਾਸੇ ਨਜ਼ਰ ਰੱਖਦੇ ਤੇ ਲੋੜੀਂਦੇ ਕਦਮ ਉਠਾਉਂਦੇ ਰਹੇ। ਉਹਨਾਂ ਨੇ 1834 ਈ. ਵਿਚ ਲੁਧਿਆਣੇ ਇਸਾਈ ਮਿਸ਼ਨਰੀ ਖੋਲ੍ਹੀ। ਇਸ ਨੂੰ ਭੋਲੇ-ਭਾਲੇ, ਆਰਥਿਕ ਪੱਖੋਂ ਕਮਜ਼ੋਰ, ਪਛੜੇ ਲੋਕਾਂ ਨੂੰ ਈਸਾਈ ਬਣਾਉਣਾ ਸ਼ੁਰੂ ਕੀਤਾ। ਇਹੀ ਚਲਨ ਭਾਰਤ ਦੇ ਹੋਰ ਇਲਾਕਿਆਂ ਵਿਚ ਪਹਿਲਾਂ ਹੀ ਚਲ ਰਿਹਾ ਸੀ।

ਅੰਗਰੇਜ਼ ਮਹਾਰਾਜੇ ਦੀਆਂ ਪ੍ਰਾਪਤੀਆਂ ਵੱਲ ਧਿਆਨ ਰੱਖ ਰਹੇ ਸਨ। ਉਹ ਉਸ ਨੂੰ ਦੋਸਤਾਨਾ ਮਦਦ ਦੇ ਰਹੇ ਸਨ ਅਤੇ ਉਸ ਦੀ ਵਧਦੀ ਤਾਕਤ ਦਾ ਅੰਦਾਜ਼ਾ ਵੀ ਲਾ ਰਹੇ ਸਨ।

1826 ਈ. ਵਿੱਚ ਉਹਨਾਂ ਮਹਾਰਾਜੇ ਦੀ ਬਿਮਾਰੀ ਸਮੇਂ ਡਾਕਟਰ ਮਰੇ ਨੂੰ ਭੇਜਿਆ। ਉਹ ਕੁਝ ਚਿਰ ਲਾਹੌਰ ਰਿਹਾ। ਮਹਾਰਾਜੇ ਨੇ ਉਸ ਕੋਲੋਂ ਵਾਕਫ਼ੀਅਤ ਹਾਸਲ ਕਰਨ ਲਈ ਇੰਜ ਕੀਤਾ ਸੀ।

1827 ਈ. ਵਿੱਚ ਲਾਰਡ ਐਮਰਸਟ ਬਰਤਾਨਵੀ ਗਵਰਨਰ ਜਨਰਲ ਸ਼ਿਮਲੇ ਪੁੱਜਾ। ਉਸ ਦੀ ਸੇਵਾ ਲਈ ਮਿਸ਼ਨ ਭੇਜਿਆ ਗਿਆ। 1831 ਈ. ਵਿੱਚ ਲਾਰਡ ਵਿਲੀਅਮ ਬੈਂਟਿਕ ਗਵਰਨਰ ਜਨਰਲ ਹਿੰਦ ਸ਼ਿਮਲੇ ਪੁੱਜਾ। ਉਥੇ ਉਸ ਨੂੰ ਮਹਾਰਾਜੇ ਦਾ ਭੇਜਿਆ ਸਿੱਖਾਂ ਦਾ ਪ੍ਰਤੀਨਿਧ ਮੰਡਲ ਮਿਲਿਆ। ਕੰਪਨੀ ਵਲੋਂ ਮਹਾਰਾਜੇ ਦੀ ਫ਼ੌਜੀ ਤਾਕਤ ਦਾ ਅੰਦਾਜ਼ਾ ਲਾਉਣ ਲਈ ਸਿਕੰਦਰ ਬਰਨਜ਼ ਲਾਹੌਰ ਭੇਜਿਆ ਗਿਆ। ਉਹ ਸਿੰਧ ਰਾਹੀਂ ਲਾਹੌਰ ਪੁੱਜਾ। ਉਸ ਨੇ ਮਹਾਰਾਜੇ ਦੀ ਵਿਸ਼ਾਲ ਫ਼ੌਜੀ ਤਾਕਤ ਬਾਰੇ ਜਾਣਕਾਰੀ ਦਿੱਤੀ। ਮਹਾਰਾਜਾ ਦੀ ਵਿਲੀਅਮ ਬੈਂਟਿੰਗ ਨਾਲ ਰੋਪੜ ਵੀ ਗੱਲਬਾਤ ਹੋਈ। ਸਿੰਧ ਨਾਲ ਹੋਈ ਸੰਧੀ ਬਾਰੇ ਮਹਾਰਾਜੇ ਨੂੰ ਦੱਸਿਆ ਗਿਆ ਕਿ ਉਹ ਕੇਵਲ ਵਪਾਰਕ ਸਮਝੌਤਾ ਸੀ।

ਸੈਂਟਰਲ ਏਸ਼ੀਆ ਵਲੋਂ ਰੂਸ ਵਧਦੇ ਆਉਣ ਦੀ ਆਤ ਵਿੱਚ ਕੰਪਨੀ ਨੇ 1835 ਈ. ਵਿੱਚ ਫ਼ਿਰੋਜ਼ਪੁਰ ਛਾਉਣੀ ਪਾ ਲਈ। ਉਸ ਨੇ ਮਹਾਰਾਜੇ ਦੀ ਨਾਰਾਜ਼ਗੀ ਤੇ ਵਿਰੋਧ ਦੀ ਵੀ ਪਰਵਾਹ ਨਾ ਕੀਤੀ।

1837 ਈ. ਵਿੱਚ ਆਪਣੇ ਪੋਤਰੇ ਕੰਵਰ ਨੌਨਿਹਾਲ ਸਿੰਘ (ਸ਼ਹਿਜ਼ਾਦੇ ਖੜਗ ਸਿੰਘ ਦੇ ਲੜਕੇ) ਦੀ ਸ਼ਾਦੀ ਸਮੇਂ ਮਹਾਰਾਜੇ ਨੇ ਮਿੱਤਰ ਹਸਤੀਆਂ ਨੂੰ ਸੱਦਿਆ। ਏਥੇ ਭਾਰਤ ਦੇ ਗਵਰਨਰ ਜਨਰਲ ਲਾਰਡ ਆਕਲੈਂਡ ਨਾਲ, ਸਰ ਚਾਰਲਸ ਮੈਟਕਾਫ, ਗਵਰਨਰ ਆਗਰਾ ਅਤੇ ਹਿੰਦੀ ਫੌਜਾਂ ਦੇ ਕਮਾਂਡਰ-ਇਨ-ਚੀਫ, ਜਨਰਲ ਸਰ ਹੈਨਰੀ ਫੇਨ ਵੀ ਆਏ। ਦੇਸੀ ਰਿਆਸਤਾਂ ਦੇ ਮੁਖੀ ਵੀ ਆਏ। ਇਸ ਸਮੇਂ ਦੀ ਸ਼ਾਨੋ-ਸ਼ੌਕਤ ਉਨ੍ਹਾਂ ਦਾ ਸੁਆਗਤ-ਸਤਿਕਾਰ, ਫ਼ੌਜੀ ਜਲੌਅ ਤੇ ਉਹਨਾਂ ਨੂੰ ਮਿਲੇ ਤੋਹਫ਼ੇ ਵੇਖ ਕੇ ਉਹਨਾਂ ਦੀਆਂ ਅੱਖਾਂ ਚੁੰਧਿਆ ਗਈਆਂ। ਬਹੁਤ ਵੱਡਾ ਆਡੰਬਰ ਸੀ।

ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਾਲ ਰਾਜ ਪਰਜਾ ਨੂੰ ਸੁਖੀ ਸੁਹੇਲਾ ਰੱਖ ਰਿਹਾ ਸੀ। ਉਸ ਦੇ ਨਾਮ ਦਾ ਡੰਕਾ ਵੱਜਦਾ ਸੀ। ਜੋਜ਼ਫ ਡੇਵਿਡ ਕਨਿੰਘਮ ਦੇ ਸ਼ਬਦਾਂ ਵਿੱਚ :

"ਮਹਾਰਾਜਾ ਰਣਜੀਤ ਸਿੰਘ ਹੁਣ ਆਪਣੇ ਤੇਜ ਪ੍ਰਤਾਪ ਦੀ ਟੀਸੀ ਉਤੇ ਪੁੱਜ ਚੁੱਕਿਆ ਸੀ। ਉਹ ਉਸ ਸਲਤਨਤ ਦੀ ਕਿਸਮਤ ਦਾ ਫ਼ੈਸਲਾ ਕਰਨ ਵਾਲਾ ਜੱਜ ਸੀ, ਜਿਸ ਨੇ ਉਸ ਦੇ ਵੱਡੇ-ਵਡੇਰਿਆਂ ਉਤੇ ਜ਼ੁਲਮ ਦੇ ਪਹਾੜ ਢਾਹੇ ਸਨ। ਹਿੰਦ ਦੇ ਗ਼ੈਰ-ਮੁਲਕੀ ਹਾਕਮਾਂ ਨੇ ਉਸ ਨਾਲ ਬੇਹੱਦ ਵਿਸ਼ੇਸ਼ਤਾ ਭਰਪੂਰ ਸਲੂਕ ਰਵਾ ਰੱਖਿਆ।"[7] *(ਸਿੱਖ ਇਤਿਹਾਸ)*

ਮਹਾਰਾਜਾ ਰਣਜੀਤ ਸਿੰਘ ਭਾਵੇਂ ਸਦਾ ਜਿੱਤਾਂ ਜਿੱਤਣ, ਮੱਲਾਂ ਮਾਰਨ ਵਾਲਾ ਸ਼ੇਰੇ-ਪੰਜਾਬ ਸੀ, ਪਰ ਈਸਟ ਇੰਡੀਆ ਕੰਪਨੀ ਨਾਲ ਸੰਬੰਧਾਂ ਬਾਰੇ ਉਸ ਅੰਦਰ ਹੀਣ-ਭਾਵਨਾ ਸੀ। ਉਹ ਬਿਮਾਰ ਵੀ ਰਹਿੰਦਾ ਸੀ ਪਰ ਉਸ ਨੂੰ ਚਿੰਤਾ ਸੀ ਕਿ ਉਹ ਆਪਣਾ ਰਾਜ ਪੱਕੇ ਪੈਰੀਂ ਨਹੀਂ ਖੜਾ ਕਰ ਸਕਿਆ। ਐਨ. ਕੇ. ਸਿਨਹਾ ਦੇ ਸ਼ਬਦਾਂ ਵਿਚ :

"ਆਪਣੇ ਜੀਵਨ-ਪੰਧ ਦੇ ਆਖ਼ਰੀ ਦਹਾਕੇ ਵਿੱਚ ਰਣਜੀਤ ਸਿੰਘ ਤਰਸਯੋਗ, ਬੇਬਸ ਅਤੇ ਢਿੱਲਾ-ਮੱਠਾ ਰਹਿਣ ਵਾਲਾ ਵਿਅਕਤੀ ਸੀ। ਉਹ ਯੁੱਧ ਦੇ ਖ਼ਤਰੇ ਕਰਕੇ ਆਪਣੀ ਸਲਤਨਤ ਦੇ ਭੇਦ ਖੋਲ੍ਹਣ ਤੋਂ ਡਰਦਾ ਸੀ ਅਤੇ ਇਸ ਦੀ ਥਾਂ 'ਤੇ ਉਸ ਨੇ ਝੁਕ ਜਾਣ ਵਾਲੀ ਨੀਤੀ ਨੂੰ ਚੁਣਿਆ।"[8] *(ਰਣਜੀਤ ਸਿੰਘ)*

ਨਵੰਬਰ 1838 ਈ. ਵਿੱਚ ਮਹਾਰਾਜਾ ਰਣਜੀਤ ਸਿੰਘ ਅਤੇ ਲਾਰਡ ਆਕਲੈਂਡ ਦੀ ਮੁਲਾਕਾਤ ਬਾਰੇ ਖੁਸ਼ਵੰਤ ਸਿੰਘ ਨੇ ਲਿਖਿਆ ਹੈ :

"ਇਸ ਤਿੰਨ ਪੱਖੀ ਸੰਧੀ ਦੀਆਂ ਸ਼ਰਤਾਂ ਤਾਂ ਪਹਿਲਾਂ ਹੀ ਤੈਅ ਹੋ ਚੁੱਕੀਆਂ ਸਨ। ਇਸ ਲਈ ਫ਼ਿਰੋਜ਼ਪੁਰ ਦੀ ਮੁਲਾਕਾਤ ਤਾਂ ਕੇਵਲ ਰੰਗ-ਤਮਾਸ਼ੇ, ਸ਼ਰਾਬ ਦੀਆਂ ਮਹਿਫਲਾਂ ਅਤੇ ਨਾਚ-ਗਾਣੇ ਦੇ ਵੇਖਣ-ਚਾਖਣ ਅਤੇ ਮਜ਼ੇ ਲੈਣ ਲਈ ਰੱਖੀ ਗਈ ਸੀ।"[9]

*(ਹਿਸਟਰੀ ਆਫ ਦ ਸਿੱਖਸ)*

ਕੁਝ ਸਮੇਂ ਪਿੱਛੋਂ ਹੀ ਮਹਾਰਾਜਾ ਅਧਰੰਗ ਦਾ ਸ਼ਿਕਾਰ ਹੋ ਗਿਆ ਅਤੇ ਆਕਲੈਂਡ ਨੂੰ ਬਿਸਤਰੇ ਤੋਂ ਉਠ ਕੇ ਵਿਦਿਆ ਵੀ ਨਾ ਕਰ ਸਕਿਆ। ਜੂਨ 1839 ਈ. ਵਿੱਚ ਮਹਾਰਾਜਾ ਰਣਜੀਤ ਸਿੰਘ ਅੱਖਾਂ ਮੀਟ ਗਿਆ ਤਾਂ ਪੰਜਾਬ ਦੀ ਬਦਕਿਸਮਤੀ ਦੀ ਬੰਦ ਮੁੱਠੀ ਖੁੱਲ੍ਹਣ

ਦਾ ਦੌਰ ਸ਼ੁਰੂ ਹੋ ਗਿਆ।

ਅੰਗਰੇਜ਼ ਇਸ ਸਮੇਂ ਤਕ ਰਾਜਨੀਤਕ ਤੌਰ ਉੱਤੇ ਸਾਰੇ ਭਾਰਤ ਨੂੰ ਮੁੱਠੀ ਵਿਚ ਕਰ ਚੁੱਕਿਆ ਸੀ। 500 ਤੋਂ ਵੱਧ ਰਿਆਸਤਾਂ ਦੇ ਮੁਖੀ ਕਹਿਣ ਨੂੰ ਤਾਂ ਰਾਜੇ-ਮਹਾਰਾਜੇ ਤੇ ਨਵਾਬ ਆਦਿਕ ਸਨ ਪਰ ਉਹਨਾਂ ਦੇ ਅਧਿਕਾਰ ਐਸ਼ ਅਤੇ ਮਾੜਿਆਂ ਗ਼ਰੀਬਾਂ ਉੱਤੇ ਜ਼ਿਆਦਤੀਆਂ ਕਰਨ ਤਕ ਸੀਮਿਤ ਸਨ। ਆਪਣੇ ਆਕਾਵਾਂ ਦੇ ਤਾਂ ਪਰਛਾਵੇਂ ਤੋਂ ਵੀ ਉਹ ਤ੍ਰਹਿੰਦੇ ਸਨ। ਜੇ ਕੋਈ ਅੜਨ ਦੀ ਕੋਸ਼ਿਸ਼ ਕਰਦਾ ਤਾਂ ਮਾਰ ਖਾਂਦਾ।

ਅੰਗਰੇਜ਼ਾਂ ਨੇ ਆਪਣੇ ਰਾਜ ਪ੍ਰਬੰਧ ਨੂੰ ਸਹੀ ਚਲਾਉਣ ਲਈ ਤੇ ਵਪਾਰ ਨੂੰ ਹੋਰ ਲਾਹੇ-ਵੰਦਾ ਕਰਨ ਲਈ ਨੇਮ-ਕਾਨੂੰਨ ਬਣਾਏ। ਉਹਨਾਂ ਨੇ ਕੁਝ ਸੁਧਾਰ ਵੀ ਕੀਤੇ। ਲਾਰਡ ਵਿਲੀਅਮ ਬੈਂਟਿੰਗ ਦੇ ਜ਼ਮਾਨੇ (1828-35 ਈ.) ਦੇ ਸਮੇਂ ਵਿਚ ਸਤੀ-ਪ੍ਰਥਾ ਤੇ ਕੁੜੀਆਂ ਨੂੰ ਜੰਮਦਿਆਂ ਮਾਰਨ ਵਿਰੁੱਧ ਅਤੇ ਠੱਗਾਂ ਨੂੰ ਮਿੱਟੀ ਵਿੱਚ ਮਿਲਾਉਣ ਲਈ ਕਾਨੂੰਨ ਬਣਾਏ ਜਿਸ ਬਦਲੇ ਉਸ ਨੂੰ ਬੰਗਾਲ ਦੇ ਰਾਜਾ ਰਾਮ ਮੋਹਨ ਰਾਏ ਅਤੇ ਦੇਵਿੰਦਰ ਨਾਥ ਟੈਗੋਰ ਵਲੋਂ ਪ੍ਰਸੰਸਾ ਵੀ ਮਿਲੀ।

ਉਸ ਨੇ ਪਰੰਪਰਾਵਾਦੀ ਸਿੱਖਿਆ ਪ੍ਰਬੰਧ ਨੂੰ ਚੰਗੇਰਾ ਬਣਾਉਣ ਤੋਂ ਵੱਧ ਨਵੀਂ ਸਿੱਖਿਆ ਨੀਤੀ ਵੱਲ ਧਿਆਨ ਦਿੱਤਾ। ਇਹ ਸਿੱਖਿਆ ਨੀਤੀ ਸੀ ਅੰਗਰੇਜ਼ੀ ਮਾਧਿਅਮ ਰਾਹੀਂ ਪੜ੍ਹਾਉਣ ਦੀ ਅਤੇ ਪੱਛਮੀ ਸਿੱਖਿਆ ਦੇਣ ਦੀ। ਇਸ ਦਾ ਜਨਮ-ਦਾਤਾ ਲਾਰਡ ਮੈਕਾਲੇ ਨੂੰ ਮੰਨਿਆ ਜਾਂਦਾ ਹੈ।

ਮੈਕਾਲੇ ਗਵਰਨਰ ਜਨਰਲ ਦੀ ਕੌਂਸਲ ਦਾ ਕਾਨੂੰਨੀ ਮੈਂਬਰ ਬਣ ਕੇ, 10 ਜੂਨ 1834 ਈ. ਨੂੰ ਭਾਰਤ ਆਇਆ। ਉਹ ਅੰਗਰੇਜ਼ੀ ਸਾਹਿਤ ਦਾ ਵਿਦਵਾਨ ਤੇ ਵਧੀਆ ਬੁਲਾਰਾ ਸੀ। ਉਸ ਨੂੰ ਪਬਲਿਕ ਇਨਸਟ੍ਰਕਸ਼ਨ ਕਮੇਟੀ ਦਾ ਪ੍ਰਧਾਨ ਬਣਾਇਆ ਗਿਆ। ਇਸ ਕਮੇਟੀ ਨੇ ਨਿਰਣਾ ਲੈਣਾ ਸੀ ਕਿ ਸਿੱਖਿਆ ਦਾ ਮਾਧਿਅਮ ਅੰਗਰੇਜ਼ੀ ਹੋਵੇ ਜਾਂ ਪੂਰਬੀ ਭਾਸ਼ਾਵਾਂ। ਇਸ ਕਮੇਟੀ ਵਿਚ ਰਾਜਾ ਰਾਮ ਮੋਹਨ ਰਾਏ ਵੀ ਸੀ। ਕਮੇਟੀ ਨੇ 2 ਫਰਵਰੀ 1835 ਈ. ਨੂੰ ਆਪਣੇ ਮਿਨਟ ਰੱਖੇ ਜਿਨ੍ਹਾਂ ਅਨੁਸਾਰ ਅਰਬੀ ਤੇ ਸੰਸਕ੍ਰਿਤ ਨੂੰ ਤਾਂ ਮੁੱਢੋਂ ਹੀ ਨਕਾਰਿਆ ਗਿਆ। ਮੈਕਾਲੇ ਨੇ ਅੰਗਰੇਜ਼ੀ ਦੇ ਹੱਕ ਵਿਚ ਦਲੀਲ ਲਿਖਦਿਆਂ ਕਿਹਾ,

"ਇਸ ਸਮੇਂ ਸਾਨੂੰ ਐਸੇ ਵਿਅਕਤੀਆਂ ਦਾ ਸਮੂਹ ਸਿਰਜਣਾ ਚਾਹੀਦਾ ਹੈ ਜਿਹੜਾ ਸਾਡੇ ਅਤੇ ਸਾਧਾਰਨ ਲੋਕਾਂ ਵਿੱਚ ਵਿਚੋਲੇ ਦਾ ਕੰਮ ਕਰ ਸਕੇ, ਵਿਅਕਤੀਆਂ ਦੀ ਇੱਕ ਜਮਾਤ ਜਿਹੜੀ ਰੰਗ-ਨਸਲ ਵਲੋਂ ਭਾਰਤੀ ਹੋਵੇ, ਪਰ ਆਪਣੀ ਪਸੰਦ, ਨਿਸ਼ਠਾ, ਇਖ਼ਲਾਕ ਅਤੇ ਬੁੱਧੀ ਵਜੋਂ ਅੰਗਰੇਜ਼ ਹੋਵੇ। ਸਥਾਨਕ ਭਾਸ਼ਾਵਾਂ ਨੂੰ ਵਿਕਸਿਤ ਕਰਨਾ ਅਤੇ ਉਹਨਾਂ ਦਾ ਗਿਆਨ ਜਨ-ਸਧਾਰਨ ਤਕ ਪਹੁੰਚਾਉਣਾ ਉਹਨਾਂ ਦੀ ਜ਼ੁੰਮੇਵਾਰੀ ਹੋਵੇਗੀ।"[10]

ਇਸ ਵਿੱਚ ਭਾਵੇਂ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ ਕਿ ਉਹ ਅੰਗਰੇਜ਼ ਭਗਤ ਜਮਾਤ ਹੀ ਪੈਦਾ ਕਰਨਾ ਚਾਹੁੰਦਾ ਸੀ। ਫਿਰ ਵੀ 1836 ਈ. ਵਿੱਚ ਮੈਕਾਲੇ ਦੀ ਆਪਣੇ ਪਿਤਾ ਨੂੰ ਲਿਖੀ ਚਿੱਠੀ ਉਸ ਦਾ ਮਨਸ਼ਾ ਹੋਰ ਸਪੱਸ਼ਟ ਕਰ ਦੇਂਦੀ ਹੈ :

"ਸਾਡੇ ਅੰਗਰੇਜ਼ੀ ਸਕੂਲ ਛਾਲਾਂ ਮਾਰਦੇ ਵੱਧ ਰਹੇ ਹਨ। ਹੁਣ ਸਥਿਤੀ ਏਥੋਂ ਤਕ ਪਹੁੰਚ ਗਈ ਹੈ ਕਿ ਹੋਰ ਵਿਦਿਆਰਥੀਆਂ ਨੂੰ ਜਗ੍ਹਾ ਦੇਣਾ ਮੁਸ਼ਕਿਲ ਹੋ ਗਿਆ ਹੈ। ਹਿੰਦੂ



ਸੁਤੰਤਰਤਾ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਕੁੱਝ ਸਰਗਰਮ ਸੂਬਿਆਂ ਅਤੇ ਸਿੱਖਾਂ ਨਾਲ।



ਸਿੱਖ [illegible] ਪਹਿਲੀ ਵਾਰ ਅੰਤਰਜਾਤੀ, ਸਮੂਹਿਕ ਅਨੰਦ ਕਾਰਜ - 3 ਜੂਨ 1863, ਪਿੰਡ ਖੋਟੇ (ਫ਼ਿਰੋਜ਼ਪੁਰ)




ਮਲੇਰਕੋਟਲੇ ਦੇ ਰੱਕੜ ਵਿੱਚ ਮੌਤ ਨੂੰ ਮਖੌਲਾਂ ਕਰਦੇ ਕੂਕੇ ਸ਼ਹੀਦ-1872



ਸਤਿਗੁਰੂ ਰਾਮ ਸਿੰਘ ਜੀ ਨਾਲ ਸੇਵਕ ਨਾਨੂੰ ਸਿੰਘ ਨੂੰ ਕਲਕੱਤਿਓਂ ਰੰਗੂਨ ਲੈ ਜਾਣ ਦੀ ਤਿਆਰੀ-1872



ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਬੰਗਲੇ ਵਿੱਚ ਪਹਿਰਦਾਰਾਂ ਤੋਂ ਨਜ਼ਰ ਬਚਾ ਕੇ ਮਿਲਣ ਜਾਂਦਾ ਸੰਤ ਮੀਹਾਂ ਸਿੰਘ।

ਸਿੱਖਿਆ ਤੋਂ ਵੱਧ ਪ੍ਰਭਾਵਿਤ ਹੋਏ ਹਨ। ਅੰਗਰੇਜ਼ੀ ਪੜ੍ਹਨ ਤੋਂ ਬਿਨਾਂ ਕੋਈ ਹਿੰਦੂ ਐਸਾ ਨਹੀਂ ਹੋਵੇਗਾ ਜਿਹੜਾ ਆਪਣੇ ਧਰਮ ਵਿੱਚ ਪੱਕਾ ਵਿਸ਼ਵਾਸ ਰੱਖ ਸਕੇਗਾ। ਮੈਨੂੰ ਪੂਰਾ ਭਰੋਸਾ ਹੈ ਕਿ ਜੇ ਸਾਡੀ ਸਿੱਖਿਆ ਨੀਤੀ ਕਾਮਯਾਬ ਰਹੀ ਤਾਂ ਬੰਗਾਲ ਵਿੱਚ ਕੋਈ ਬੁੱਤ-ਪੂਜ ਨਹੀਂ ਰਹੇਗਾ। ਇਹ ਸਾਰਾ ਕੁਝ ਸਹਿਜੇ ਹੀ ਬਿਨਾਂ ਕਿਸੇ ਧਾਰਮਿਕ ਉਪਦੇਸ਼ਾਂ ਤੇ ਧਰਮ ਵਿੱਚ ਦਖ਼ਲਅੰਦਾਜ਼ੀ ਤੋਂ ਕੀਤਾ ਜਾਏਗਾ।"[11]

ਮੈਕਾਲੇ ਭਾਰਤੀਆਂ ਵਿਚ ਹੀਨਭਾਵਨਾ ਪੈਦਾ ਕਰਨ ਲਈ ਹੀ ਲਿਖਦਾ ਹੈ ਕਿ ਅੰਗਰੇਜ਼ੀ ਸਾਹਿਤ ਦਾ ਇੱਕ ਸ਼ੈਲਫ਼ ਭਾਰਤ ਅਤੇ ਅਰਬ ਦੇ ਸਾਰੇ ਸਾਹਿਤ ਦੇ ਤੁੱਲ ਹੈ।

ਇਹੀ ਸਿੱਖਿਆ ਨੀਤੀ ਹੋਰ ਵੱਧ ਅਮਲ ਵਿੱਚ ਆਉਂਦੀ ਗਈ ਤੇ ਭਾਰਤ ਦੇ ਹਿੰਦੂ ਤੇ ਮੁਸਲਮਾਨ ਆਪਣੇ ਧਾਰਮਿਕ ਤੇ ਸਾਹਿਤਕ ਅਮੀਰ ਵਿਰਸੇ ਤੋਂ ਬੇਮੁਖ ਹੁੰਦੇ ਗਏ।

21ਵੀਂ ਸਦੀ ਤਕ ਪਹੁੰਚਦੇ-ਪਹੁੰਚਦੇ ਭਾਰਤ ਵਿੱਚ ਰੇਲ ਗੱਡੀਆਂ ਦਾ ਜਾਲ ਵਿਛਿਆ ਹੋਇਆ ਹੈ। ਪਰ ਹਾਵੜਾ ਸਟੇਸ਼ਨ ਤੋਂ ਪਹਿਲੀ ਮੁਸਾਫ਼ਰ ਰੇਲਗੱਡੀ 15 ਅਗਸਤ 1854 ਈ. ਨੂੰ ਹੁਗਲੀ ਲਈ, ਲਾਰਡ ਡਲਹੌਜ਼ੀ ਦੇ ਕਾਰਜ-ਕਾਲ ਸਮੇਂ ਚੱਲੀ ਸੀ। ਕੰਪਨੀ ਸਰਕਾਰ ਦਾ ਰੇਲ ਗੱਡੀਆਂ ਚਲਾਉਣ ਦਾ ਮੰਤਵ ਵਪਾਰਕ ਕਾਰਜਾਂ ਲਈ ਢੋਆ-ਢੁਆਈ ਤੇ ਆਵਾਜਾਈ ਨੂੰ ਹੋਰ ਸਰਲ, ਘੱਟ ਖਰਚੀਲਾ ਤੇ ਵੱਧ ਲਾਭ ਦੇਣ ਵਾਲਾ ਬਣਾਉਣਾ ਸੀ। 1863 ਈ. ਤੋਂ 1872 ਈ. ਵਿਚਕਾਰ ਅੰਮ੍ਰਿਤਸਰ ਤੋਂ ਅਲਾਹਾਬਾਦ, ਆਗਰੇ ਤਕ ਰੇਲ ਗੱਡੀਆਂ ਦਾ ਪਸਾਰਾ ਵਧ ਚੁੱਕਿਆ ਸੀ।

ਸਿੱਖ ਰਾਜ ਦੀ ਚੜ੍ਹਦੀ ਕਲਾ ਅਤੇ ਅੰਗਰੇਜ਼ ਕੰਪਨੀ ਦੇ ਰਾਜ ਦੇ ਵਿਸਤਾਰ ਦੇ ਸਮੇਂ ਵਿੱਚ ਜ਼ਿਲ੍ਹਾ ਲੁਧਿਆਣਾ ਦੇ ਸਧਾਰਨ ਜਿਹੇ ਪਿੰਡ ਰਾਈਆਂ ਦੇ ਇਕ ਕਿਰਤੀ ਦੇ ਗ੍ਰਹਿ ਨੂੰ ਇੱਕ ਬਾਲਕ ਨੇ ਭਾਗ ਲਾਇਆ, ਜਿਸ ਦਾ ਨਾਂ ਪਿਤਾ ਜੱਸਾ ਸਿੰਘ ਨੇ ਰਾਮ ਧਨ ਰੱਖਿਆ। ਇਸੇ ਨੇ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਦੇ ਰੂਪ ਵਿੱਚ ਪ੍ਰਗਟ ਹੋ ਕੇ ਧਾਰਮਿਕ, ਸਮਾਜਿਕ, ਸਦਾਚਾਰਕ ਤੇ ਰਾਜਨੀਤਕ ਜੀਵਨ ਵਿਚ ਕ੍ਰਾਂਤੀ ਲਿਆਂਦੀ। ਉਹਨਾਂ ਦਾ ਪ੍ਰਕਾਸ਼ ਮਾਘ ਸੁਦੀ ਪੰਜਵੀਂ ਤੇ ਛੇਵੀਂ ਦੀ ਵਿਚਕਾਰਲੀ ਰਾਤ, ਸੰਮਤ 1872 ਬਿ. (3 ਫ਼ਰਵਰੀ 1816 ਈ.) ਨੂੰ ਹੋਇਆ। ਉਹਨਾਂ ਦੀ ਮਾਤਾ ਦਾ ਨਾਂ ਮਾਤਾ ਸਦਾ ਕੌਰ ਸੀ। ਪਿਤਾ ਜੱਸਾ ਸਿੰਘ ਪਿੰਡ ਰਾਈਆਂ ਵਿਚ ਲੁਹਾਰੇ ਤਰਖਾਣੇ ਕੰਮ ਦੇ ਸੁੱਚੇ ਕਾਰੀਗਰ ਸਨ।

ਰਾਈਆਂ ਦੋ ਪੱਤੀਆਂ ਵਾਲਾ ਪਿੰਡ ਸੀ। ਦੂਰ ਪੈਂਦੀ ਜ਼ਮੀਨ ਦੀ ਪੱਤੀ ਨੇ ਨਵਾਂ ਪਿੰਡ ਬੰਨ੍ਹ ਲਿਆ, ਭੈਣੀ ਆਲਾ। ਇਹੀ ਭੈਣੀ ਭੂੰਦੜ ਬਣਿਆ, ਜਿਸ ਦਾ ਨਾਂ ਹੁਣ ਸ੍ਰੀ ਭੈਣੀ ਸਾਹਿਬ ਹੈ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਗ੍ਰੰਥ 'ਸਤਿਗੁਰੂ ਬਿਲਾਸ' ਵਿੱਚ ਇਸ ਦਾ ਨਾਂ ਰਾਮਦਾਸ ਪੁਰਾ ਆਇਆ ਹੈ।[12] ਇਸ ਪਿੰਡ ਦੇ ਜ਼ਿਮੀਂਦਾਰ, ਬਾਬਾ ਜੱਸਾ ਸਿੰਘ ਨੂੰ ਮਾਣ-ਸਤਿਕਾਰ ਨਾਲ ਰਾਈਆਂ ਤੋਂ ਏਥੇ ਲੈ ਆਏ। ਇਹਨਾਂ ਦੀ ਸੁੱਚੀ ਕਿਰਤ ਕਰਕੇ ਪਿੰਡ ਵਿੱਚ ਬਾਬਾ ਜੀ ਦਾ ਬੜਾ ਆਦਰ ਸੀ। ਐਨਸਾਈਕਲੋਪੀਡੀਆ ਆਫ ਬ੍ਰਿਟੇਨਿਕਾ ਵਿੱਚ ਦਰਜ ਹੈ :

"ਜੱਸਾ ਸਿੰਘ ਇੱਕ ਤਰਖਾਣ ਤੇ ਕਿਸਾਨ ਛੋਟੇ ਪੰਜਾਬੀ ਭਾਈਚਾਰੇ ਦਾ ਸਤਿਕਾਰਿਆ ਮੈਂਬਰ ਸੀ।"[13]

ਸ੍ਰੀ ਸਤਿਗੁਰੂ ਰਾਮ ਸਿੰਘ ਦਾ ਬਚਪਨ ਭੈਣੀ ਸਾਹਿਬ ਹੀ ਬੀਤਿਆ । ਪੰਜ ਸਾਲ ਦੀ ਉਮਰ ਵਿੱਚ ਉਹਨਾਂ ਦੀ ਮੰਗਣੀ ਧਰੋੜ ਪਿੰਡ ਦੇ ਸਾਹਿਬ ਸਿੰਘ ਦੀ ਲੜਕੀ ਬੀਬੀ ਜੱਸਾ ਨਾਲ ਹੋਈ । ਸੱਤ ਸਾਲਾਂ ਦੀ ਉਮਰ ਵਿੱਚ, 1823 ਈ. ਵਿੱਚ, ਉਹਨਾਂ ਦੀ ਵੇਦ ਰੀਤੀ ਨਾਲ ਸ਼ਾਦੀ ਹੋਈ । ਮਾਤਾ ਜੀ ਨੇ ਉਹਨਾਂ ਨੂੰ ਗੁਰਮੁਖੀ ਅੱਖਰ ਸਿਖਾਏ । ਉਹ ਉਹਨਾਂ ਨੂੰ ਸ਼ਰਧਾ-ਭਗਤੀ ਦੀਆਂ ਸਾਖੀਆਂ ਵੀ ਸੁਣਾਉਂਦੇ ਰਹਿੰਦੇ ਸਨ ।

ਕੁਝ ਸਮੇਂ ਲਈ ਉਹਨਾਂ ਨੂੰ ਪੜ੍ਹਨ ਤੇ ਧਾਰਮਿਕ ਸਿੱਖਿਆ ਲਈ ਪਿੰਡ ਬਿਲਗਾ, ਜ਼ਿਲ੍ਹਾ ਜਲੰਧਰ ਇੱਕ ਸਾਧੂ ਦੇ ਡੇਰੇ ਭੇਜਿਆ ਗਿਆ ।

ਘਰ ਆ ਕੇ ਆਪ ਪਸ਼ੂਆਂ ਦੇ ਛੇੜੂ ਬਣੇ । 9 ਸਾਲ ਦੀ ਉਮਰ ਵਿੱਚ ਉਹ ਅੱਡੇ ਉੱਤੇ ਕਾਰੀਗਰੀ ਦੇ ਕੰਮ ਵਿੱਚ ਬਾਬਾ ਜੱਸਾ ਸਿੰਘ ਦਾ ਹੱਥ ਵਟਾਉਣ ਲੱਗੇ । ਉਹ ਮੰਜੀ-ਪੀੜ੍ਹੀ ਠੋਕਦੇ, ਫਾਲ-ਪੱਚਰ ਲਾਉਂਦੇ, ਰੰਬੇ ਦਾਤੀਆਂ ਠੱਪਦੇ, ਫ਼ਾਲੇ ਡੰਗਦੇ ਤੇ ਹੋਰ ਨਿੱਕਾ-ਮੋਟਾ ਸਮਾਨ ਬਣਾਉਂਦੇ ਵੱਡੇ ਹੁੰਦੇ ਗਏ ।

ਉਹ ਪਿਤਾ ਜੀ ਦੇ ਕਿਹਾਂ ਕਦੀ ਡੰਗਰ-ਵੱਛਾ ਚਾਰਦੇ, ਕਦੀ ਹਿੱਸੇ 'ਤੇ ਲਈ ਜ਼ਮੀਨ ਵਿੱਚ ਹਲ ਦੀ ਜੰਘੀ ਫੜ ਲੈਂਦੇ । ਉਹ ਸਰੀਰ ਨੂੰ ਕਮਾਉਂਦੇ ਤੇ ਭਜਨ-ਬੰਦਗੀ ਕਰਦੇ ਸਨ । ਬਾਬਾ ਜੱਸਾ ਸਿੰਘ ਜੀ ਦਾ ਇਕ ਛੋਟਾ ਸਪੁੱਤਰ ਸੀ, ਜਿਸ ਦਾ ਨਾ ਬੁੱਧ ਸਿੰਘ ਸੀ । ਉਸ ਦਾ ਜਨਮ 1819 ਈ. ਵਿੱਚ ਭੈਣੀ ਸਾਹਿਬ ਦਾ ਹੈ । ਬਾਬਾ ਜੀ ਦੀਆ ਦੋ ਲੜਕੀਆ ਬੀਬੀ ਮਾਨ ਕੌਰ ਤੇ ਬੀਬੀ ਉੱਤਮ ਕੌਰ ਸਨ ।

1837 ਈ. ਵਿੱਚ ਗੁਰੂ ਰਾਮ ਸਿੰਘ ਉੱਚੇ ਲੰਮੇ ਗੱਭਰੂ ਹੋ ਨਿੱਖਰੇ । ਉਹਨਾਂ ਦੇ ਭਣਵੱਈਏ ਕਾਬਲ ਸਿੰਘ ਨੇ ਜੋ ਖ਼ੁਦ ਲਾਹੌਰ ਦਰਬਾਰ ਵਿੱਚ, ਫ਼ੌਜ ਵਿਚ ਜਮਾਂਦਾਰ ਸੀ, ਨੇ ਉਹਨਾਂ ਨੂੰ ਕੰਵਰ ਨੌਨਿਹਾਲ ਸਿੰਘ ਦੀ ਪਲਟਨ ਵਿਚ ਭਰਤੀ ਕਰਵਾ ਦਿੱਤਾ । ਏਸੇ ਸਾਲ ਕੰਵਰ ਨੌਨਿਹਾਲ ਸਿੰਘ ਦੀ ਸ਼ਾਦੀ ਸਮੇਂ ਜਿਸ ਤਰ੍ਹਾਂ ਦੀ ਖ਼ਾਤਰਦਾਰੀ ਆਏ ਮਹਿਮਾਨਾਂ ਵਿੱਚੋਂ ਗਵਰਨਰ ਜਨਰਲ ਲਾਰਡ ਆਕਲੈਂਡ, ਸਰ ਚਾਰਲਸ ਮੈਟਕਾਫ਼ ਗਵਰਨਰ ਆਗਰਾ ਤੇ ਸਾਥੀਆਂ ਦੀ ਹੋਈ ਉਸ ਦੀ ਚਰਚਾ ਖ਼ਾਲਸਾ ਫੌਜ ਵਿਚ ਹੁੰਦੀ ਸੀ । ਸਤਿਗੁਰੂ ਜੀ ਉਸ ਨੂੰ ਸੁਣਦੇ ਤਾਂ ਧਿਆਨ ਮਗਨ ਹੋ ਜਾਂਦੇ । ਉਹਨਾਂ ਦਾ ਸੁਭਾਅ ਭਜਨ-ਬੰਦਗੀ ਵਾਲਾ ਸੀ । ਉਹ ਆਪਣਾ ਪਰਸ਼ਾਦਾ ਵੀ ਆਪ ਬਣਾਉਂਦੇ ਸਨ । ਉਹ ਸੁੱਚ ਪਵਿੱਤ੍ਰਤਾ ਰੱਖਦੇ ਸਨ । ਉਹਨਾਂ ਕਰਕੇ ਉਹਨਾਂ ਵਾਲੀ ਰਜਮੈਂਟ ਨੂੰ ਭਗਤਾਂ ਵਾਲੀ ਰਜਮੈਂਟ ਕਿਹਾ ਜਾਣ ਲੱਗਾ ।

ਉਹਨਾਂ ਨੇ ਸਿੱਖ ਫ਼ੌਜ ਵੱਲ ਨਿਗਾਹ ਮਾਰੀ ਤਾਂ ਸਿੱਖੀ ਰਹਿਤ ਮਰਯਾਦਾ ਨੂੰ ਘੁਣ ਲੱਗਾ ਮਹਿਸੂਸ ਹੋਇਆ । ਐਸ਼ੋ-ਇਸ਼ਰਤ ਉੱਤੇ ਪਾਣੀ ਵਾਂਗ ਪੈਸਾ ਵਹਾਇਆ ਜਾਂਦਾ ਸੀ । ਉਹ ਨਸ਼ੱਈ ਤੇ ਵਿਸ਼ਈ ਸਨ । ਵੇਸਵਾਵਾਂ ਨਚਾਉਂਦੇ ਤੇ ਡੂਮ, ਮਰਾਸੀਆਂ ਨਕਲੀਆਂ ਦੀਆਂ ਨਕਲਾਂ ਵੇਖਦੇ ਸਨ । ਗੁਲਾਬ ਦਾਸੀਏ ਇਹਨਾਂ ਦੇ ਧਾਰਮਿਕ ਰਹਿਨੁਮਾ ਸਨ ਪਰ ਉਹਨਾਂ ਦੀ ਆਪਣੀ ਹੀ ਕੋਈ ਮਰਯਾਦਾ ਨਹੀਂ ਸੀ, ਹੋਰਾਂ ਨੂੰ ਕੀ ਮੱਤ ਦੇਂਦੇ ? ਸਤਿਗੁਰੂ ਜੀ ਨੂੰ ਸਿੱਖੀ ਦਾ ਸਦਾਚਾਰਕ ਪਤਨ ਸਾਫ਼ ਦਿਸਦਾ ਸੀ । ਰਾਜਨੀਤਕ ਓਹਲਾ ਹੀ ਬਣਿਆ ਹੋਇਆ ਸੀ । ਮਹਾਰਾਜ ਨੇ ਤਾਂ :

"(ਮਹਾਰਾਜਾ) ਰਣਜੀਤ ਸਿੰਘ ਨੇ ਸਵਾਰਥ ਸਿੱਧੀ ਲਈ ਹੀ ਸਾਰੇ ਸਿੱਖਾਂ ਨੂੰ ਛਲ-ਬਲ, ਕੌਸ਼ਲ ਨਾਲ ਸੰਗਠਤ ਕਰਕੇ ਰੱਖਿਆ ਹੋਇਆ ਸੀ।"[14]

*(ਰਵਿੰਦਰ ਨਾਥ ਟੈਗੋਰ ਦੀ ਰਚਨਾ 'ਇਤਿਹਾਸ' ਵਿਚੋਂ)*

ਉਸ ਸੰਗਠਨ ਨੂੰ ਖ਼ਤਰਾ ਨਜ਼ਰ ਆਇਆ ਤਾਂ ਸਤਿਗੁਰੂ ਜੀ ਨੇ ਸਹਿਜੇ ਹੀ ਕਿਹਾ, "ਲਾਹੌਰ ਵਿੱਚ ਵੀ ਗੋਰਿਆਂ ਦੇ ਵਾਜੇ ਵੱਜਣਗੇ। ਏਥੇ ਆ ਕੇ ਫ਼ਰੰਗੀਆਂ ਵਤੂਰ ਪਾਉਣਾ ਹੈ। ਗ਼ਦਾਰਾਂ ਕਾਰਨ ਸਾਰਾ ਰਾਜ-ਭਾਗ ਨਸ਼ਟ ਹੋ ਜਾਣਾ ਹੈ।" ਮਹਾਰਾਜੇ ਕੋਲ ਚੁਗਲੀ ਕੀਤੀ ਗਈ। ਉਸ ਨੇ ਦੂਲਾ ਸਿੰਘ ਕੋਤਵਾਲ ਹੱਥ ਆਪ ਨੂੰ ਸੰਮਨ ਕੀਤਾ। ਉੱਥੇ ਆਪ ਨੇ ਫਿਰ ਉਹੀ ਸ਼ਬਦ ਦੁਹਰਾਏ ਤਾਂ ਮਹਾਰਾਜੇ ਦੇ ਹੁਕਮ ਨਾਲ ਉਹਨਾਂ ਨੂੰ ਜੇਲ੍ਹ ਅੰਦਰ ਡੱਕ ਦਿੱਤਾ ਗਿਆ।

ਮਹਾਰਾਜਾ ਡੋਲਿਆ ਵੀ ਕਿ ਕਿਤੇ ਇਸ ਮਸਤਾਨੇ ਜਹੇ ਦਾ ਕਿਹਾ ਸੱਚ ਨਾ ਹੋ ਜਾਵੇ। ਉਸ ਨੇ ਆਪ ਹੀ ਲੁਧਿਆਣਿਓਂ ਅੰਗਰੇਜ਼ੀ ਬੈਂਡ ਮੰਗਵਾ ਕੇ, ਲਾਹੌਰ ਤੇ ਛਾਉਣੀ ਵਾਜੇ ਵਜਵਾ ਕੇ ਸਤਿਗੁਰੂ ਜੀ ਨੂੰ ਦੱਸ ਦਿੱਤਾ ਤੇ ਜੇਲ੍ਹ ਵਿੱਚੋਂ ਮੁਕਤ ਕਰ ਦਿੱਤਾ ਗਿਆ।

ਸਤਿਗੁਰੂ ਜੀ ਜਦੋਂ ਵੀ ਛੁੱਟੀ ਲੈ ਕੇ ਘਰ ਆਉਂਦੇ ਤਾਂ ਲੁਧਿਆਣੇ ਈਸਾਈ ਮਿਸ਼ਨਰੀ ਦਾ ਪ੍ਰਚਾਰ-ਪ੍ਰਸਾਰ ਹੁੰਦੇ ਵੇਖਦੇ ਤਾਂ ਉਹਨਾਂ ਨੂੰ ਇਸ ਦੇਸ ਦਾ ਭਲਾ ਨਾ ਦਿਸਦਾ।

27 ਜੂਨ 1839 ਈ. ਨੂੰ ਮਹਾਰਾਜੇ ਦੇ ਅੱਖਾਂ ਮੀਟਣ ਬਾਅਦ ਉਸ ਦੇ ਸਸਕਾਰ ਸਮੇਂ ਹੀ ਕਲਜੁਗ ਦਾ ਪ੍ਰਭਾਵ ਨਜ਼ਰ ਆਇਆ। 4 ਰਾਣੀਆਂ ਅਤੇ 7 ਦਾਸੀਆਂ ਉਸ ਨਾਲ ਸਤੀ ਹੋਈਆ। ਸਤੀ ਹੋਣ ਵਾਲੀ ਇੱਕ ਰਾਣੀ ਕਟੋਚਾਂ ਨੂੰ ਪ੍ਰਧਾਨ ਮੰਤਰੀ ਧਿਆਨ ਸਿੰਘ ਡੋਗਰੇ ਦੀ ਨੀਤ ਸਾਫ਼ ਨਾ ਲੱਗੀ ਤਾਂ ਹੀ ਉਸ ਨੇ ਡੋਗਰੇ ਨੂੰ ਸਹੁੰ ਪੁਆਈ ਕਿ ਉਹ ਮਹਾਰਾਜੇ ਦੇ ਵੱਡੇ ਸ਼ਹਿਜ਼ਾਦੇ ਖੜਗ ਸਿੰਘ ਪ੍ਰਤੀ ਵਫਾਦਾਰ ਰਹੇਗਾ।[15] ਉਸ ਨੇ ਵਫ਼ਾਦਾਰੀ ਦਾ 'ਸਬੂਤ' ਉਸ ਤੋਂ 3-4 ਮਹੀਨੇ ਪਿੱਛੋਂ ਹੀ ਦੇ ਦਿੱਤਾ ਜਦ ਮਹਾਰਾਜਾ ਖੜਗ ਸਿੰਘ ਦੇ ਚਹੇਤੇ ਚੇਤ ਸਿੰਘ ਬਾਜਵੇ ਦਾ 8 ਅਕਤੂਬਰ 1839 ਈ. ਨੂੰ ਕਤਲ ਕਰਵਾ ਦਿੱਤਾ। ਮਹਾਰਾਜਾ ਕੁਰਲਾ ਉਠਿਆ :

ਚੇਤ ਸਿੰਘ ਨੂੰ ਮਾਰਿਆ ਕੌਰ ਸਾਹਿਬ,
ਸ਼ੁਰੂ ਹੋਈ ਦਰਬਾਰ ਤਲਵਾਰ ਮੀਆਂ।
ਖੜਗ ਸਿੰਘ ਮਹਾਰਾਜ ਨੇ ਆਹ ਮਾਰੀ,
ਮੋਇਆ ਮੁੱਢ ਕਦੀਮੀਂ ਦਾ ਯਾਰ ਮੀਆਂ।[16]

*(ਸ਼ਾਹ ਮੁਹੰਮਦ—ਜੰਗ ਸਿੰਘਾਂ ਤੇ ਫ਼ਰੰਗੀਆਂ)*

ਸਾਲ ਕੁ ਪਿੱਛੋਂ ਨਾ ਬਚਿਆ ਮਹਾਰਾਜਾ ਖੜਗ ਸਿੰਘ ਤੇ ਨਾ ਹੀ ਕੰਵਰ ਨੌਨਿਹਾਲ ਸਿੰਘ। ਰਾਣੀ ਚੰਦ ਕੌਰ ਨੂੰ ਇਕ ਜਗੀਰ ਦੇ ਦਿੱਤੀ ਗਈ। 27 ਜਨਵਰੀ 1841 ਈ. ਨੂੰ ਮਹਾਰਾਜਾ ਸ਼ੇਰ ਸਿੰਘ ਨੂੰ ਬਾਬਾ ਬਿਕਰਮ ਸਿੰਘ ਬੇਦੀ ਨੇ ਰਾਜ ਤਿਲਕ ਲਗਾਇਆ।

1841 ਈ. ਵਿੱਚ ਸ਼ਾਹੀ ਖ਼ਜ਼ਾਨਾ ਲਿਆਉਣ ਲਈ ਕੰਵਰ ਨੌਨਿਹਾਲ ਸਿੰਘ ਦੀ ਪਲਟਨ ਵਿਚੋਂ ਇੱਕ ਫ਼ੌਜੀ ਟੁਕੜੀ ਨੇ ਲਾਹੌਰ ਤੋਂ ਪਿਸ਼ਾਵਰ ਨੂੰ ਕੂਚ ਕੀਤਾ। ਉਸ ਵਿੱਚ ਸਤਿਗੁਰੂ ਰਾਮ ਸਿੰਘ ਵੀ ਸਨ।

ਫ਼ੌਜ ਅਟਕ ਦਰਿਆ ਦੇ ਉਰਲੇ ਕੰਢੇ ਪਹੁੰਚੀ ਹੀ ਸੀ ਕਿ ਪਿਸ਼ਾਵਰ ਦੀ ਫ਼ੌਜ ਖ਼ਜ਼ਾਨਾ ਲੈ ਕੇ ਆ ਮਿਲੀ। ਉਸ ਨੇ ਖ਼ਜ਼ਾਨਾ ਸੌਂਪਿਆ ਤੇ ਵਾਪਸ ਮੁੜ ਗਈ। ਫ਼ੌਜ ਨੇ ਹਜ਼ਰੋ ਦੇ ਕਿਲੇ ਵਿਚ ਜਾ ਡੇਰਾ ਲਾਇਆ ਤੇ ਆਰਾਮ ਕਰਨ ਲੱਗੇ।

ਉਥੋਂ ਬਾਬਾ ਜਮੀਅਤ ਸਿੰਘ ਗਿੱਲ, ਸਤਿਗੁਰੂ ਬਾਲਕ ਸਿੰਘ ਦੇ ਦਰਸ਼ਨ ਕਰਨ ਗਏ ਤੇ ਨਾਮ ਦੀ ਦਾਤ ਲੈ ਕੇ ਪਰਤੇ। ਫਿਰ ਸਤਿਗੁਰੂ ਰਾਮ ਸਿੰਘ 25 ਕੁ ਫ਼ੌਜੀਆ ਨਾਲ ਦਰਸ਼ਨ ਕਰਨ ਗਏ ਅਤੇ ਸੀਸ ਨਿਵਾ ਕੇ ਬੈਠ ਗਏ। ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ :

"ਗੁਰੂ ਬਾਲਕ ਸਿੰਘ ਪ੍ਰਸੰਨ ਹੋਇ ਕੇ ਬਚਨ ਕੀਤਾ ਆਓ ਠਾਕਰ ਜੀ ਤੁਹਾਨੂੰ ਹੀ ਉਡੀਕਦੇ ਸੇ। ਤੁਹਾਡੇ ਮੰਗਵਾਉਣ ਵਾਸਤੇ ਏਤਨੀ ਫ਼ੌਜ ਨੂੰ ਭਜਨ ਦਿੱਤਾ ਹੈ। ਹੁਣ ਨਹੀਂ ਫ਼ੌਜ ਦਾ ਕੋਈ ਵੀ ਸਾਡੇ ਪਾਸੋਂ ਭਜਨ ਪੁੱਛੇਗਾ। ਹੁਣ ਤੁਸੀਂ ਆਇ ਗਏ ਹੋ ਸਾਡੇ ਮਨ ਦਾ ਸੰਕਲਪ ਪੂਰਾ ਹੋਇਆ ਹੈ। ਗੁਰੂ ਬਾਲਕ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਕੋ ਭਜਨ ਦਿੱਤਾ। ਬਚਨ ਕੀਤਾ ਗੁਪਤ ਹੀ ਕੰਨ ਮੇਂ ਦੱਸਣਾ, ਗੁਪਤ ਹੀ ਰੱਖਣਾ, ਗੁਪਤ ਹੀ ਜਪਣਾ। ਉੱਚੀ ਦੱਸੇ ਤੇ ਨਿਹਫਲ ਹੋਇ ਜਾਂਦਾ ਹੈ। ਗੁਰੂ ਜੀ ਬਚਨ ਕੀਤਾ ਠਾਕਰੋ ਅਸੀਂ ਤਾਂ ਰਾਖੇ ਹੀ ਬੈਠੇ ਹਾਂ, ਤੁਹਾਨੂੰ ਉਡੀਕਦੇ ਸੇ। ਸੋ ਤੁਸੀਂ ਆਇ ਗਏ ਹੋ। ਏਹ ਨਾਮ ਦਾ ਗੱਫਾ ਤੁਸੀਂ ਹੀ ਵਰਤਾਵਣਾ ਹੈ। ਨਾਮ ਦੇ ਖਜ਼ਾਨੇ ਨੂੰ ਕੁੰਜੀ ਤੁਸਾਂ ਹੀ ਲਾਵਣੀ ਹੈ।

ਪਤਾਸਿਆਂ ਦਾ ਬੁੱਕ ਭਰ ਕੇ ਸਤਿਗੁਰੂ ਰਾਮ ਸਿੰਘ ਦੀ ਝੋਲੀ ਵਿੱਚ ਪਾਇਆ ਤੇ ਉਸੇ ਵੇਲੇ ਗੁਰੂ ਬਾਲਕ ਸਿੰਘ ਜੀ ਦੇ ਪੰਜ ਪੈਸੇ ਤੇ ਨਾਰਯੇਲ ਮੰਗਾਇ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅੱਗੇ ਰੱਖ ਕੇ ਪਾਂਚ ਪ੍ਰਕਰਮਾ ਕਰ ਕੇ ਨਮਸਕਾਰ ਕਰ ਦਿੱਤੀ।"[17]

*(ਸਤਿਗੁਰੂ ਬਿਲਾਸ ਭਾਗ ਪਹਿਲਾ, ਸੰਪਾਦਕ ਜਸਵਿੰਦਰ ਸਿੰਘ)*

ਰੱਬੀ ਜੋਤ ਦੇ ਕਾਇਆ ਪਲਟਣ ਦਾ ਸੁਭਾਗਾ ਸਮਾਂ ਜਿਨ੍ਹਾਂ ਨੂੰ ਵੇਖਣਾ ਨਸੀਬ ਹੋਇਆ ਉਹ ਸਨ ਖ਼ਾਲਸਾ ਫ਼ੌਜ ਦੇ ਵੱਡੇ ਭਾਗਾਂ ਵਾਲੇ ਸਿੱਖ : ਸੂਬੇਦਾਰ ਕਾਹਨ ਸਿੰਘ ਵੱਡਾ ਚੱਕ, ਮਤਾਬ ਸਿੰਘ ਉਬੋਕੇ, ਦੂਲਾ ਸਿੰਘ ਰਾਜੇਆਣੀਆਂ, ਅਨੋਖ ਸਿੰਘ ਬਿਲੀਆਂ-ਜਲੰਧਰ, ਬਘੇਲ ਸਿੰਘ ਰਾਜਾ ਜੰਗ-ਲਾਹੌਰ, ਜੋਤਾ ਸਿੰਘ ਢਪਈ, ਮਤਾਬ ਸਿੰਘ ਹਨੂਰ-ਲੁਧਿਆਣਾ, ਕਾਹਨ ਸਿੰਘ ਫ਼ਿਰੋਜ਼ਪੁਰ, ਹਰਸਾ ਸਿੰਘ ਕੰਗਨਪੁਰੀ ਆਦਿ।

ਫ਼ੌਜੀ ਟੁਕੜੀ ਖ਼ਜ਼ਾਨਾ ਲੈ ਕੇ ਰਸਤੇ ਵਿੱਚ ਪੰਜਾ ਸਾਹਿਬ ਮੱਥਾ ਟੇਕ ਕੇ ਵਾਪਸ ਲਾਹੌਰ ਪਹੁੰਚੀ।

ਲਾਹੌਰ ਦਰਬਾਰ ਵਿੱਚ ਅਰਾਜਕਤਾ ਵਧ ਰਹੀ ਸੀ। ਜਿਸ ਨੂੰ ਅੰਗਰੇਜ਼ ਹਾਕਮ ਟਿਕਟਿਕੀ ਲਾ ਕੇ ਵੇਖ ਰਿਹਾ ਸੀ। ਉਸ ਦਾ ਸਦਭਾਵਨਾ ਮਿਸ਼ਨ 23 ਅਪਰੈਲ 1842 ਈ. ਨੂੰ ਲਾਹੌਰ ਆਇਆ। ਅਸਲ ਵਿੱਚ ਉਹ ਏਥੋਂ ਦੀ ਰਾਜਨੀਤਕ ਹਾਲਤ ਵੇਖਣ ਸਮਝਣ ਅਤੇ ਉਸ ਅਨੁਸਾਰ ਕਾਰਵਾਈ ਦੀ ਤਿਆਰੀ ਲਈ ਆਇਆ ਸੀ।

ਲਾਹੌਰ ਦਰਬਾਰ ਸੂਲਾਂ ਦੀ ਸੇਜ ਸੀ। ਸਾਜ਼ਸ਼ਾਂ ਹੋ ਰਹੀਆਂ ਸਨ ਜਿਨ੍ਹਾਂ ਕਰਕੇ ਰਾਣੀ ਚੰਦ ਕੌਰ, ਮਹਾਰਾਜਾ ਸ਼ੇਰ ਸਿੰਘ, ਕੰਵਰ ਪ੍ਰਤਾਪ ਸਿੰਘ, ਪ੍ਰਧਾਨ ਮੰਤਰੀ, ਧਿਆਨ ਸਿੰਘ ਡੋਗਰਾ, ਅਜੀਤ ਸਿੰਘ ਤੇ ਲਹਿਣਾ ਸਿੰਘ ਸੰਧਾਂਵਾਲੀਏ ਸਭ 1843 ਈ. ਤਕ ਵਾਰੀ-ਵਾਰੀ

ਮਾਰ ਦਿੱਤੇ ਗਏ। 18 ਸਤੰਬਰ 1843 ਈ. ਨੂੰ ਮਹਾਰਾਜਾ ਰਣਜੀਤ ਸਿੰਘ ਦਾ ਸਭ ਤੋਂ ਛੋਟਾ ਪੰਜ ਸਾਲ ਦਾ ਸ਼ਹਿਜ਼ਾਦਾ, ਮਹਾਰਾਜਾ ਦਲੀਪ ਸਿੰਘ ਸਿੰਘਾਸਣ ਉੱਤੇ ਬੈਠਾ। ਬੁਰਛਾਗਰਦੀ ਨੂੰ ਉਸ ਨਾਬਾਲਿਗ ਨੇ ਕੀ ਰੋਕਣਾ ਸੀ!

ਸਤਿਗੁਰੂ ਜੀ 1845 ਈ. ਵਿੱਚ ਛੁੱਟੀ ਲੈ ਕੇ ਭੈਣੀ ਸਾਹਿਬ ਆਏ। ਅਜੇ ਪਰਵਾਰ ਨੇ ਰਲ ਬੈਠ ਕੇ ਗੱਲਾਂ ਵੀ ਨਹੀਂ ਕੀਤੀਆਂ ਸਨ ਕਿ ਛੇਤੀ ਮੁੜਨ ਦੀ ਚਿੱਠੀ ਆ ਗਈ।

ਇਕ ਸੂਚਨਾ ਅਨੁਸਾਰ ਅੰਗਰੇਜ਼ ਗਵਰਨਰ ਜਨਰਲ ਲਾਰਡ ਹਾਰਡਿੰਗ ਪੰਜਾਬ ਉੱਤੇ ਚੜ੍ਹ ਆਇਆ ਸੀ। ਮਹਾਂਸੰਗਰਾਮ ਹੋਣ ਦਾ ਭੈਅ ਬਣਿਆ ਹੋਇਆ ਸੀ। ਸੋ, ਸਤਿਗੁਰੂ ਜੀ ਵਾਪਸ ਚਲੇ ਗਏ। ਦਸੰਬਰ 1845 ਈ. ਵਿਚ ਅੰਗਰੇਜ਼ ਫ਼ੌਜ ਦਾ ਮੁਕਾਬਲਾ ਕਰਨ ਲਈ ਤਿਆਰੀ ਸੀ। ਇਹਨਾਂ ਨੂੰ ਭਗਤਾਂ ਵਾਲੀ ਪਲਟਣ ਦੇ ਕੂਚ ਕਰਨ ਸਮੇਂ ਫ਼ਤਹਿ ਦੀ ਅਰਦਾਸ ਕਰਨ ਲਈ ਆਖਿਆ ਗਿਆ। ਇਹ ਚੜ੍ਹਦੇ ਵੱਲ ਮੂੰਹ ਕਰਕੇ, ਦੋਇ ਕਰ ਜੋੜ ਨੈਣ ਮੁੰਦ ਕੇ ਖੜੇ ਗਏ। ਇਹਨਾਂ ਬੀਤੇ 'ਤੇ ਝਾਤ ਮਾਰੀ। ਖ਼ਾਲਸੇ ਦੇ ਲੱਛਣਾਂ ਵਲ ਧਿਆਨ ਦਿੱਤਾ ਤੇ ਅੰਤਰਆਤਮੇ ਦੀ ਅਵਾਜ਼ ਸੁਣਾ ਦਿੱਤੀ ਕਿ ਅਰਦਾਸ ਭਾਵੇਂ ਕਰੋ ਜਾਂ ਨਾ ਕਰੋ, ਖਾਲਸਾ ਫ਼ੌਜ ਦੀ ਜਿੱਤ ਦੇ ਆਸਾਰ ਨਜ਼ਰ ਨਹੀਂ ਆਉਂਦੇ, ਤੇ ਅਰਦਾਸ ਕਰਨੋਂ ਮਨ੍ਹਾਂ ਕਰ ਦਿੱਤਾ। ਆਪ ਨੇ ਖ਼ੁਦ ਵੀ ਫ਼ੌਜੀ ਨੌਕਰੀ ਨੂੰ ਤਿਲਾਂਜਲੀ ਦੇ ਦਿੱਤੀ ਤੇ ਘਰ ਦੇ ਰਾਹ ਪਏ।

ਖ਼ਾਲਸਾ ਫ਼ੌਜ ਆਪਣੇ ਜਰਨੈਲ ਤੇਜਾ ਸਿੰਘ ਦੇ ਕੂਚ ਦੇ ਹੁਕਮ ਅਨੁਸਾਰ ਮੁਦਕੀ ਪਹੁੰਚੀ। 18 ਦਸੰਬਰ 1845 ਈ. ਨੂੰ ਖੰਡਾ ਖ਼ੂਬ ਖੜਕਿਆ ਪਰ ਦੇਸ ਧਰੋਹੀ, ਕੌਮਘਾਤੀ ਆਗੂਆਂ, ਗ਼ਦਾਰ ਜਰਨੈਲਾਂ, ਐਸ਼ਪ੍ਰਸਤ ਰਈਸਾਂ, ਸਰਦਾਰਾਂ ਤੇ ਅੰਗਰੇਜ਼ ਭਗਤ ਰਾਜਿਆਂ ਦੀ ਸਾਜ਼ਸ਼ ਦੇ ਸਿੱਟੇ ਵਜੋਂ ਖ਼ਾਲਸਾ ਜਿੱਤਦਾ ਜਿੱਤਦਾ ਹਾਰ ਗਿਆ। ਬਹੁਤ ਸਾਰੇ ਅਣਖੀਲੇ ਯੋਧਿਆਂ ਦੀ ਸ਼ਹਾਦਤ ਅਜਾਈਂ ਗਈ। ਇਹੀ ਕੁਝ ਫੇਰੂ ਸ਼ਹਿਰ, ਬੱਦੋਵਾਲ, ਅਲੀਵਾਲ, ਸਭਰਾਵਾਂ ਦੀਆਂ ਲੜਾਈਆਂ ਵਿਚ ਹੋਇਆ। ਪੰਜਾਬ ਦੀ ਪੀੜ ਰੱਖਣ ਵਾਲਾ ਅਣਖੀਲਾ, ਸਮਕਾਲੀ ਕਵੀ ਸ਼ਾਹ ਮੁਹੰਮਦ ਖ਼ਾਲਸਾ ਫ਼ੌਜ ਦੀ ਹਾਰ ਦਾ ਕਾਰਨ ਮਹਾਰਾਜਾ ਰਣਜੀਤ ਸਿੰਘ ਵਰਗੇ ਸ਼ੇਰੇ-ਪੰਜਾਬ ਦੀ ਕਮੀ ਸਮਝਦਾ ਹੈ:

ਜੰਗ ਹਿੰਦ ਪੰਜਾਬ ਦਾ ਹੋਣ ਲੱਗਾ
ਦੋਵੇਂ ਪਾਤਸ਼ਾਹੀ ਫੌਜਾਂ ਭਾਰੀਆਂ ਨੀ।
ਅੱਜ ਹੋਵੇ ਸਰਕਾਰ ਤਾਂ ਮੁੱਲ ਪਾਵੇ,
ਜੇਹੜੀਆਂ ਖਾਲਸੇ ਨੇ ਤੇਗਾਂ ਮਾਰੀਆਂ ਨੀ।
ਸਣੇ ਆਦਮੀਆਂ ਗੋਲੀਆਂ ਨਾਲ ਉੱਡਣ,
ਹਾਥੀ ਡਿਗਦੇ ਸਣੇ ਅੰਬਾਰੀਆਂ ਨੀ।
ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ,
ਫੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੀ।[18]

*(ਸ਼ਾਹ ਮੁਹੰਮਦ—ਜੰਗ ਸਿੰਘਾਂ ਤੇ ਫ਼ਰੰਗੀਆਂ)*

ਸਭਰਾਵਾਂ ਦੀ ਲੜਾਈ ਹਾਰਨ ਪਿੱਛੋਂ ਖ਼ਾਲਸਾ ਰਾਜ ਨੂੰ ਅੰਗਰੇਜ਼ਾਂ ਨਾਲ 9 ਤੇ 12

ਮਾਰਚ 1846 ਈ. ਵਿੱਚ ਦੋ ਸੰਧੀਆਂ ਕਰਨੀਆਂ ਪਈਆਂ ਜਿਨ੍ਹਾਂ ਦੇ ਸਿੱਟੇ ਵਜੋਂ ਲਾਹੌਰ ਦਰਬਾਰ ਦੀ ਫ਼ੌਜ ਘਟਾਉਣੀ ਪਈ। ਜੰਗ ਦਾ ਖਰਚ ਤਾਰਨਾ ਪਿਆ, ਲਾਹੌਰ ਦੇ ਕਿਲੇ ਵਿੱਚ ਅੰਗਰੇਜ਼ੀ ਫੌਜ ਰੱਖਣੀ ਪਈ ਤੇ ਹੈਨਰੀ ਲਾਰੰਸ ਨੂੰ ਲਾਹੌਰ ਵਿੱਚ ਬਰਤਾਨਵੀ ਰੇਜ਼ੀਡੈਂਟ ਸਵੀਕਾਰ ਕਰਨਾ ਪਿਆ। ਸੰਧੀ ਉੱਤੇ ਅੰਗਰੇਜ਼ਾਂ ਵਲੋਂ ਫਰੈਡਰਿਕ ਕਰੀ ਤੇ ਹੈਨਰੀ ਲਾਰੰਸ ਨੇ ਦਸਖ਼ਤ ਕੀਤੇ ਤੇ ਲਾਹੌਰ ਦਰਬਾਰ ਵਲੋਂ ਜਾਂ ਨਾਬਾਲਗ ਮਹਾਰਾਜੇ ਦਲੀਪ ਸਿੰਘ ਵਲੋਂ ਭਾਈ ਰਾਮ ਸਿੰਘ, ਲਾਲ ਸਿੰਘ, ਤੇਜਾ ਸਿੰਘ, ਚਤਰ ਸਿੰਘ ਅਟਾਰੀਵਾਲਾ, ਰਣਜੋਧ ਸਿੰਘ ਮਜੀਠੀਆ, ਦੀਵਾਨ ਦੀਨਾਨਾਥ ਤੇ ਨੂਰ-ਉਦ-ਦੀਨ ਨੇ ਦਸਖ਼ਤ ਕੀਤੇ। ਇਹਨਾਂ ਵਿਚੋਂ ਪਹਿਲੇ ਤਿੰਨ ਤੇ ਪੱਕੇ ਅੰਗਰੇਜ਼ ਭਗਤ ਤੇ ਪੰਜਾਬ ਨਾਲ ਧਰੋਹ ਕਮਾਉਣ ਵਾਲੇ ਸਨ। ਇੰਜ ਲੱਗਾ ਜਿਵੇਂ ਦੁੱਧ ਦੀ ਰਾਖੀ ਬਿੱਲੀ ਨੂੰ ਬਿਠਾ ਦਿੱਤਾ ਗਿਆ ਹੋਵੇ।

ਹੈਨਰੀ ਨੇ ਪੰਜਾਬੀਪੁਣੇ ਦੀਆਂ ਜੜ੍ਹਾਂ ਹੀ ਵੱਢਣੀਆਂ ਸਨ, ਉਸ ਨੇ ਮਹਾਰਾਣੀ ਜਿੰਦਾ ਨੂੰ ਜ਼ਲੀਲ ਤੇ ਬੇਇੱਜ਼ਤ ਕਰਨਾ ਅਤੇ ਦਲੀਪ ਸਿੰਘ ਤੋਂ ਦੂਰ ਕਰਨਾ ਸ਼ੁਰੂ ਕਰ ਦਿੱਤਾ।

ਰੈਜ਼ੀਡੈਂਟ ਨੇ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਲਈ 24 ਮਾਰਚ 1847 ਈ. ਨੂੰ ਇੱਕ ਹੁਕਮ ਜਾਰੀ ਕਰਵਾਇਆ ਜਿਸ ਉੱਤੇ ਲਿਖਿਆ ਸੀ :

ਅੰਮ੍ਰਿਤਸਰ ਦੇ ਪੁਜਾਰੀਆਂ ਵਲੋਂ ਪਰੇਸ਼ਾਨ ਕੀਤੇ ਜਾਣ ਦੀ ਸ਼ਕਾਇਤ ਕੀਤੇ ਜਾਣ ਉੱਤੇ ਗਵਰਨਰ ਜਨਰਲ ਦੇ ਹੁਕਮ ਅਨੁਸਾਰ ਸਭ ਸੰਬੰਧਿਤ ਵਿਅਕਤੀਆ ਦੀ ਜਾਣਕਾਰੀ ਲਈ ਦੱਸਿਆ ਜਾਂਦਾ ਹੈ ਕਿ ਬਰਤਾਨਵੀ ਸ਼ਾਸਨ ਅਧੀਨ ਲੋਕਾਂ ਨੂੰ ਜੁੱਤੀਆਂ ਪਾ ਕੇ ਮੰਦਰ ਜਿਸ ਨੂੰ ਦਰਬਾਰ ਕਿਹਾ ਜਾਂਦਾ ਹੈ ਜਾਂ ਇਸ ਦੇ ਚੌਗਿਰਦੇ ਵਿੱਚ ਅੰਮ੍ਰਿਤਸਰ ਵਿੱਚ ਜਾਂ ਅਸਲ ਵਿੱਚ ਕਿਸੇ ਮੰਦਰ-ਗੁਰਦੁਆਰੇ ਵਿੱਚ, ਜਾਣ ਦੀ ਮਨਾਹੀ ਹੈ।

ਅੰਮ੍ਰਿਤਸਰ ਗਊ-ਘਾਤ ਨਹੀਂ ਹੋਵੇਗਾ, ਨਾ ਹੀ ਸਿੱਖਾਂ ਨੂੰ ਕਿਸੇ ਤਰ੍ਹਾਂ ਤੰਗ-ਪਰੇਸ਼ਾਨ ਕੀਤਾ ਜਾਵੇਗਾ, ਨਾ ਹੀ ਉਹਨਾਂ ਦੇ ਧਰਮ ਵਿੱਚ ਕਿਸੇ ਪ੍ਰਕਾਰ ਦੀ ਦਖ਼ਲਅੰਦਾਜ਼ੀ ਕੀਤੀ ਜਾਵੇਗੀ।

ਸਰੋਵਰ ਦੇ ਕੋਨੇ ਵਿੱਚ ਬਣੇ ਬੁੰਗੇ ਵਿੱਚ ਜੋੜੇ ਲਾਹੇ ਜਾਣਗੇ। ਕੋਈ ਵਿਅਕਤੀ ਬੂਟ ਪਾ ਕੇ ਸਰੋਵਰ ਦੁਆਲੇ ਪਰਕਰਮਾ ਨਹੀਂ ਕਰ ਸਕੇਗਾ।

ਸਹੀ,
ਹੈਨਰੀ ਐਚ. ਲਾਰੰਸ
ਰੈਜ਼ੀਡੈਂਟ[19]

ਲਾਹੌਰ
ਮਾਰਚ 24, 1847

ਅੰਗਰੇਜ਼ਾਂ ਨੂੰ ਪਤਾ ਸੀ ਕਿ ਪੰਜਾਬ ਹੀ ਨਹੀਂ ਸਾਰੇ ਹਿੰਦੁਸਤਾਨ ਵਿੱਚ ਹਿੰਦੁਸਤਾਨੀ ਮੂਲ ਦੇ ਧਰਮ ਮੰਨਣ ਵਾਲੇ ਬੋਧੀ, ਜੈਨੀ, ਹਿੰਦੂ, ਸਿੱਖ ਗਊ-ਹੱਤਿਆ ਕਰਨ ਤੇ ਗਊ ਮਾਸ ਖਾਣ ਦੇ ਵਿਰੁੱਧ ਹਨ। ਪੰਜਾਬ ਵਿਚ ਮੁਸਲਮਾਨ ਵੀ ਗਊ ਮਾਸ ਨਹੀਂ ਖਾਂਦੇ ਕਿਉਂਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਗਊ-ਹੱਤਿਆ ਦੀ ਸਜ਼ਾ ਮੌਤ ਸੀ, ਹੋਰ ਕਿਸੇ ਗੁਨਾਹ ਦੀ ਨਹੀਂ।

ਅੰਗਰੇਜ਼ਾਂ ਨੇ ਜਦ 1838 ਈ. ਵਿਚ ਸ਼ਾਹ ਸ਼ੁਜਾਹ ਨੂੰ ਅਫ਼ਗਾਨਿਸਤਾਨ ਦੇ ਤਖ਼ਤ ਉੱਤੇ ਬਿਠਾਉਣਾ ਸੀ ਤਾਂ ਪੰਜਾਬ ਵਿਚੋਂ ਲੰਘਣਾ ਸੀ, ਤਾਂ ਪੰਜਾਬ ਸਰਕਾਰ ਨੇ ਗਊ-ਹੱਤਿਆ ਨਾ ਕਰਨ ਦੀ ਸ਼ਰਤ ਰੱਖੀ ਸੀ।

ਪਹਿਲੀ ਅੰਗਰੇਜ਼-ਸਿੱਖ ਲੜਾਈ 1845-46 ਪਿੱਛੋਂ 21 ਅਪਰੈਲ 1846 ਈ. ਨੂੰ ਲਾਹੌਰ ਵਿੱਚ ਤੋਪਖ਼ਾਨੇ ਦੇ ਸੰਤਰੀ ਵਲੋਂ ਗਊਆਂ ਦੇ ਵੱਗ ਉੱਤੇ ਤਲਵਾਰ ਚਲਾਉਣ ਕਾਰਨ 3-4 ਗਊਆਂ ਜ਼ਖ਼ਮੀ ਹੋ ਗਈਆਂ, ਤਾਂ ਲਾਹੌਰ ਦੇ ਸਾਰੇ ਹਿੰਦੂ-ਸਿੱਖ-ਮੁਸਲਮਾਨਾਂ ਨੇ ਹੜਤਾਲ ਕਰ ਦਿੱਤੀ। ਲਾਰੰਸ ਉੱਥੇ ਪੁੱਜਾ ਤਾਂ ਉਸ ਉੱਤੇ ਘਰਾਂ ਤੋਂ ਵੱਟੇ ਮਾਰੇ ਗਏ। ਉਸ ਨੇ ਲੋਕਾਂ ਦੀਆਂ ਭਾਵਨਾਵਾਂ ਦੀ ਕੋਈ ਕਦਰ ਨਾ ਕਰਦਿਆਂ ਉਲਟਾ ਦੱਤ ਬ੍ਰਾਹਮਣ ਤੇ ਰੁਲੀਏ ਮਿਸ਼ਰ ਨੂੰ ਮੌਤ ਦੀ ਸਜ਼ਾ ਦਿੱਤੀ। ਦੋ ਹੋਰਾਂ ਨੂੰ ਅੰਗਰੇਜ਼ੀ ਇਲਾਕੇ ਵਿਚੋਂ ਬਾਹਰ ਕੱਢਿਆ ਗਿਆ। ਜਿਥੋਂ ਇੱਟਾਂ-ਵੱਟੇ ਆਏ ਸਨ, ਉਹ ਮਕਾਨ ਢਹਿ-ਢੇਰੀ ਕਰ ਦਿੱਤਾ ਗਿਆ ਪਰ ਸੰਤਰੀ ਨੂੰ ਕੇਵਲ ਤਾੜਨਾ ਹੀ ਕੀਤੀ ਗਈ। ਇੰਜ ਉਹਨਾਂ ਨੂੰ ਸੌਖਾ ਗਊ ਮਾਸ ਮਿਲਣ ਲੱਗਾ। ਐਸੀ ਹੀ ਭਾਵਨਾ ਉਸ ਦੀ ਅੰਮ੍ਰਿਤਸਰ ਵਿੱਚ ਸੀ।

29 ਮਾਰਚ 1849 ਈ. ਨੂੰ ਭਾਰਤ ਦੇ ਆਖ਼ਰੀ ਅਜ਼ਾਦ ਰਾਜ ਪੰਜਾਬ ਨੂੰ ਈਸਟ ਇੰਡੀਆ ਕੰਪਨੀ ਦਾ ਮਗਰਮੱਛ ਨਿਗਲ ਗਿਆ। ਕਿਰਪਾਲ ਸਿੰਘ ਕਸੇਲ ਦੇ ਸ਼ਬਦਾਂ ਵਿੱਚ :

"ਦਰਬਾਰ ਦਾ ਭੋਗ ਪੈਣ ਉਪਰੰਤ ਅੰਗਰੇਜ਼ਾਂ ਨੇ ਤੋਪਾਂ ਦੀ ਆਕਾਸ਼-ਗੂੰਜਾਊ ਗੜਗੜਾਹਟ ਵਿੱਚ ਸ਼ਾਹੀ ਕਿਲੇ 'ਤੇ ਝੂੱਲ ਰਹੇ ਸੁਤੰਤਰ ਝੰਡੇ ਨੂੰ ਧਰਤੀ 'ਤੇ ਪਟਕਾ ਮਾਰਿਆ ਅਤੇ ਬੜੀ ਹੈਂਕੜ ਨਾਲ ਉਸ ਦੀ ਥਾਂ ਯੂਨੀਅਨ ਜੈਕ ਝੁਲਾ ਦਿੱਤਾ।"[20]

*(ਤਵਾਰੀਖ਼ ਸੰਤ ਖ਼ਾਲਸਾ)*

ਕੰਪਨੀ ਦੇ ਵਫ਼ਾਦਾਰਾਂ ਨੂੰ ਜਗੀਰਾਂ, ਇਨਾਮ, ਅਹੁਦੇ, ਸਰਦਾਰੀਆਂ, ਖ਼ਿਤਾਬ ਵੰਡ ਕੇ ਆਪਣੇ ਹੱਥ ਬੰਨ੍ਹ ਗ਼ੁਲਾਮ ਬਣਾ ਲਿਆ।

ਫ਼ੌਜ ਦੀ ਨੌਕਰੀ ਵੱਲ ਪਿੱਠ ਕਰਕੇ ਸਤਿਗੁਰੂ ਰਾਮ ਸਿੰਘ ਸਿੱਧੇ ਲੁਧਿਆਣੇ, ਮਾਮੇ ਹਰੀ ਸਿੰਘ ਘਰ ਪਹੁੰਚੇ। ਮਲਾਹ ਨੇ ਜਦ ਦਰਿਆ ਸਤਿਲੁਜ ਪਾਰ ਕਰਨ ਦੀ ਗੱਲ ਨਾ ਗੌਲੀ ਤਾਂ ਉਹ ਸਤਿਲੁਜ ਦਰਿਆ ਕੰਢੇ ਤੁਰਦੇ ਤੁਰਦੇ ਫਲੌਰ ਦੇ ਪੱਤਣ ਤੋਂ ਤਰ ਕੇ ਪਾਰ ਹੋ ਗਏ। ਮਾਮੀ ਉਹਨਾਂ ਦੇ ਸੁੱਖੀ-ਸਾਂਦੀ ਘਰ ਪਹੁੰਚਣ ਲਈ ਦੇਵੀ-ਦੇਵਤਿਆਂ ਅੱਗੇ ਪ੍ਰਾਰਥਨਾ ਕਰਦੀ। ਮਾਮਾ ਬਾਬੇ ਗੁਰਦਿੱਤੇ ਦਾ ਸੇਵਕ ਸੀ, ਸੋ ਉਹ ਉਸ ਅੱਗੇ ਬੇਨਤੀ ਕਰਦਾ।

ਮਾਮੀ ਘਰੋਂ ਉਹਨਾਂ ਨੂੰ ਪਤਾ ਲੱਗਾ ਕਿ ਉਹਨਾਂ ਘਰ ਇੱਕ ਲੜਕਾ ਹੋ ਕੇ ਗੁਜ਼ਰ ਗਿਆ ਸੀ। ਉਸ ਤੋਂ ਵੱਡੀਆਂ ਲੜਕੀਆਂ ਹੀ ਸਨ : ਬੀਬੀ ਨੰਦ ਕੌਰ ਤੇ ਦਇਆ ਕੌਰ।

ਲੁਧਿਆਣੇ ਉਹਨਾਂ ਦਾ ਮੌਲਵੀ ਹਬੀਬੁਲ ਰਹਿਮਾਨ ਨਾਲ ਮੇਲ ਹੋਇਆ। ਉਸ ਨੇ ਉਹਨਾਂ ਨੂੰ ਦੇਸਭਗਤੀ ਤੇ ਅੱਲਾ ਤਾਲਾ ਦੀ ਇਬਾਦਤ ਦੇ ਰਾਹ ਤੋਰਿਆ।

ਪਿੰਡ ਵਿਚ ਉਹ ਮਾਮੀ ਨਾਲ ਕੂਕ ਮਾਰਦੇ ਪੁੱਜੇ ਸਨ ਤਾਂਕਿ ਮਾਤਾ ਜੱਸਾਂ ਨੂੰ ਧਿਆਨ ਆਵੇ ਕਿ ਉਹਨਾਂ ਨੂੰ ਵੀ ਪੁੱਤਰ ਦੀ ਮੌਤ ਦਾ ਦੁੱਖ ਸੀ। ਏਥੇ ਉਹਨਾਂ ਨੇ ਸੁਖੂ ਨੰਬਰਦਾਰ ਤੇ ਖੇਮੇ ਜੱਟ ਨਾਲ ਰਲ ਕੇ ਵਾਹੀ ਕੀਤੀ। ਉਹਨਾਂ ਨੇ ਪਿਤਾ ਜੱਸਾ ਸਿੰਘ ਨਾਲ ਕਾਰਖ਼ਾਨੇ

ਵਿੱਚ ਅੱਡੇ ਉੱਤੇ ਕੰਮ ਕੀਤਾ। ਸਵਾ ਪਹਿਰ ਦੇ ਤੜਕੇ ਉਠੱ ਕੇ ਜੰਗਲ-ਮੈਦਾਨ ਜਾ ਕੇ ਸਣੇ ਕੇਸੀਂ ਖੂਹ ਦੇ ਜਲ ਦਾ ਇਸ਼ਨਾਨ ਕਰਨ ਦਾ ਉੱਦਮ ਆਪ ਕਰਦੇ ਹੀ ਸਨ। ਫੇਰ ਅਕਾਲ ਬੁੰਗੇ ਬੈਠ ਕੇ ਅਕਾਲਪੁਰਖ ਨਾਲ ਇਕਮਿਕ ਹੁੰਦੇ ਸਨ ਤੇ ਦੇਸ ਦੀ ਸਥਿਤੀ ਬਾਰੇ ਸੋਚ ਕੇ ਕੁਝ ਕਰਨ ਦੀਆਂ ਵਿਉਂਤਾਂ ਗੁੰਦਦੇ ਸਨ।

ਪਿੰਡ ਦੇ ਹੋਰ ਲੋਕ ਤਾਂ ਆਪ ਦੇ ਪ੍ਰਤੀ ਸਤਿਕਾਰ ਦੀ ਭਾਵਨਾ ਰੱਖਦੇ ਸਨ, ਭਜਨੀਕ ਤੇ ਸੱਚਾ-ਸੁੱਚੀ ਕਿਰਤੀ ਹੋਣ ਕਰਕੇ, ਪਰ ਹਮੀਰਾ ਜੱਟ ਖਹਿਬੜਬਾਜ਼ੀ ਰੱਖਦਾ ਸੀ। ਸੋ ਆਪ ਦਾ ਦਿਲ ਉਚਾਟ ਹੋ ਗਿਆ ਤਾਂ ਆਪ ਨੇ ਰਾਈਆਂ ਜਾ ਕੇ ਨੰਬਰਦਾਰ ਜੀਵਣ ਸਿੰਘ ਨਾਲ ਭਿਆਲੀ ਪਾ ਲਈ। ਉਹ ਭਾਰੀ ਕੰਮ ਆਪ ਨੂੰ ਨਾ ਕਰਨ ਦੇਂਦਾ। ਪਿੰਡ ਦੇ ਲੋਕ ਆਦਰ ਨਾਲ ਆਪ ਨੂੰ ਭਾਈ ਜੀ ਕਹਿੰਦੇ ਸਨ।

ਭੈਣੀ ਸਾਹਿਬ ਹਮੀਰੇ ਨੇ ਕੱਚੇ ਕੋਠੇ ਵੀ ਨਹੀਂ ਸਨ ਛੱਤਣ ਦਿੱਤੇ ਤਾਂ ਆਪ ਤੋਂ ਸਹਿਜੇ ਬਚਨ ਹੋਇਆ ਕਿ ਜਿਵੇਂ ਕੋਠਿਆਂ ਲਈ ਥੱਪੀਆਂ ਕੱਚੀਆਂ ਇੱਟਾਂ ਮੀਂਹ ਦੇ ਪਾਣੀ ਵਿੱਚ ਗਲ ਜਾਣਗੀਆਂ, ਇੰਜ ਹੀ ਹਮੀਰਾ ਗਲ ਕੇ ਮਰੇਗਾ। ਉਹ ਜਵਾਲਾ ਜੀ ਦੇ ਦਰਸ਼ਨ ਕਰਨ ਗਿਆ। ਉਥੋਂ ਆਇਆ ਤੇ ਗਲ ਕੇ ਮਰਿਆ।

ਪਿੰਡ ਦੇ ਲੋਕਾਂ ਨੂੰ ਭੈਅ ਵਿਆਪਣ ਲੱਗਾ ਕਿਤੇ ਉਹਨਾਂ ਦੇ ਬੋਲਾਂ ਕਰਕੇ ਪਿੰਡ ਹੀ ਨਾ ਸਰਾਪਿਆ ਜਾਵੇ। ਸੋ ਉਹਨਾਂ ਸਤਿਗੁਰੂ ਜੀ ਦੇ ਬਾਲ-ਸਖਾਈ ਮਿੱਤਰ ਲਹਿਣਾ ਸਿੰਘ ਸਪੁੱਤਰ ਰੁਲਦੂ ਸਿੰਘ ਨੂੰ ਆਪ ਨੂੰ ਰਾਈਆਂ ਤੋਂ ਵਾਪਸ ਲਿਆਉਣ ਲਈ ਭੇਜਿਆ। ਉਹਨਾਂ ਨਾਲ ਖੇਮਾ ਤੇ ਬੂਰਾ ਗਏ। ਲਹਿਣਾ ਸਿੰਘ ਨੇ ਕਿਹਾ ਮੇਰੀਆਂ ਤਿੰਨਾਂ ਥਾਵਾਂ ਵਿਚੋਂ ਕਿਤੇ ਕੋਠੇ ਛੱਤੋ, ਆਓ ਜ਼ਰੂਰ। ਆਪ ਨੇ ਬਚਨ ਨਿਭਾਉਣ ਦਾ ਇਕਰਾਰ ਲੈ ਕੇ 1848 ਈ. ਵਿਚ ਰਾਈਆਂ ਨੂੰ ਅਲਵਿਦਾ ਕਹੀ ਤੇ ਭੈਣੀ ਸਾਹਿਬ ਪੱਕਾ ਟਿਕਾਣਾ ਬਣਾ ਲਿਆ। ਏਥੇ ਦੋਹਾਂ ਭਾਈਆਂ ਨੇ ਦੋ ਕੋਠੜੀਆਂ ਛੱਤ ਕੇ ਅੱਗੇ ਥੜ੍ਹਾ ਵਧਾ ਲਿਆ।

ਅੰਗਰੇਜ਼ ਹਾਕਮਾਂ ਨੇ ਫ਼ਿਰੋਜ਼ਪੁਰ ਛਾਉਣੀ ਦੀ ਉਸਾਰੀ, ਕਿਲਾ ਬਣਾਉਣ, ਸੜਕਾਂ ਦਾ ਕੰਮ ਕਰਵਾਉਣ ਲਈ ਠੇਕੇ ਦਿੱਤੇ। ਸਤਿਗੁਰੂ ਜੀ ਦੇ ਮਾਮੇ ਦੇ ਪੁੱਤ ਭਰਾ ਖ਼ਜ਼ਾਨ ਸਿੰਘ ਨੇ ਠੇਕਾ ਲੈ ਕੇ 1850 ਈ. ਵਿੱਚ ਆਪ ਨੂੰ ਵੀ ਸੱਦ ਲਿਆ। ਉਥੇ ਇੱਕ ਕਮਰੇ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਗਿਆ। ਸਾਰਾ ਦਿਨ ਕੰਮ ਕਰਦੇ ਤੇ ਸਵੇਰੇ-ਸ਼ਾਮ ਪਾਠ ਕਰਨ, ਨਿੱਤਨੇਮ ਕਰਨ ਤੇ ਕੀਰਤਨ ਕਰਨ ਸਮੇਂ ਮਿਸਤਰੀ ਮਜ਼ਦੂਰ ਇਕੱਠੇ ਹੋ ਕੇ ਬੈਠਦੇ। ਸਭ ਸਤਿਗੁਰੂ ਜੀ 'ਤੇ ਸ਼ਰਧਾ ਰੱਖਦੇ ਸਨ। ਉਹ ਆਪ ਅੱਗੇ ਆਪਣੀਆਂ ਲੋੜਾਂ-ਥੋੜਾਂ ਲਈ ਅਰਜ਼ਾਂ ਕਰਦੇ ਸਨ। ਮਿਸਤਰੀ ਹੀਰਾ ਸਿੰਘ ਨੇ ਅਰਜ਼ ਕੀਤੀ ਉਸ ਦੇ ਘਰ ਬੱਚੇ ਹੁੰਦੇ ਹਨ ਪਰ ਗੁਜ਼ਰ ਜਾਂਦੇ ਹਨ। ਮਿਸਤਰੀ ਨਿਹਾਲ ਸਿੰਘ ਨੇ ਕਿਹਾ ਉਸ ਦੀ ਕਮਾਈ ਵਿਚ ਬਰਕਤ ਨਹੀਂ ਪੈਂਦੀ। ਸਤਿਗੁਰੂ ਜੀ ਨੇ ਹੌਸਲਾ ਦਿੱਤਾ ਤੇ ਕਿਹਾ ਸਭ ਠੀਕ ਹੋ ਜਾਏਗਾ ਰੱਬ 'ਤੇ ਭਰੋਸਾ ਰੱਖੋ। ਦੋਹਾਂ ਦੀ ਮਨੋਕਾਮਨਾ ਪੂਰੀ ਹੋਈ ਤਾਂ ਹੋਰਾਂ ਦਾ ਭੀ ਭਰੋਸਾ ਬਣਿਆ।

ਫ਼ਿਰੋਜ਼ਪੁਰ ਕੰਮ ਪੂਰਾ ਹੋਣ ਬਾਅਦ ਆਪ 1855 ਈ. ਵਿੱਚ ਭੈਣੀ ਸਾਹਿਬ ਆ ਗਏ। ਖ਼ਜ਼ਾਨ ਸਿੰਘ, ਲੁਧਿਆਣੇ ਆਇਆ। ਆਪ ਨੂੰ ਪਤਾ ਲੱਗਾ ਕਿ ਉਹ ਪੂਰਾ ਹੋ ਗਿਆ ਹੈ।

ਆਪ ਮਾਮੇ ਦੇ ਘਰ ਗਏ। ਪਤਾ ਲੱਗਾ ਕਿ ਖ਼ਜ਼ਾਨ ਸਿੰਘ ਦੇ ਹਰਿਦੁਆਰ ਫੁੱਲ ਤਾਰਨ ਗਿਆ ਮਾਮਾ ਵੀ ਰਾਹ ਵਿਚ ਹੀ ਰੱਬ ਨੂੰ ਪਿਆਰਾ ਹੋ ਗਿਆ ਸੀ। ਆਪ ਨੇ ਮਾਮੀ ਤੇ ਉਸ ਦੀ ਨੂੰਹ ਭੋਲੀ ਨੂੰ ਹੌਸਲਾ ਰੱਖਣ ਲਈ ਕਿਹਾ।

ਮਾਮੀ ਰਾਮੀ ਕੋਲ ਧਨ ਪਦਾਰਥ ਸੀ। ਉਸ ਨੇ ਆਪ ਨੂੰ ਅੱਧੋ-ਅੱਧ ਮੁਨਾਫ਼ੇ 'ਤੇ ਅਨਾਜ ਦਾ ਵਪਾਰ ਕਰਨ ਲਈ ਕਿਹਾ। ਸਤਿਗੁਰੂ ਜੀ ਨੇ ਆਪਣੇ ਇਤਬਾਰੀ ਵਿਅਕਤੀ ਰਣ ਸਿੰਘ ਦੀ ਮਦਦ ਨਾਲ ਅਨਾਜ ਖ਼ਰੀਦਿਆ। ਇਕ ਰੁਪਈਏ ਦਾ 5-6 ਮਣ ਬੇਰੜਾ, ਸਾਢੇ ਚਾਰ ਮਣ ਕਣਕ, ਅੱਠ ਸੇਰ ਘਿਉ ਸੀ। ਉਹਨਾਂ ਮਾਲ ਖ਼ਰੀਦ ਕੇ ਦੁਕਾਨ ਵਿੱਚ ਰਾਸ ਪਾ ਲਈ। ਉਹਨਾਂ ਨੇ ਲੋਹਾ, ਕਪੜਾ ਤੇ ਪਰਚੂਨ ਵੀ ਰੱਖ ਲਿਆ। ਪਿੰਡ ਵਿੱਚ ਹੱਟੀ ਪਾ ਲਈ। ਉਹ ਰੁਪਈਏ ਦਾ ਇੱਕ ਆਨਾ ਮੁਨਾਫ਼ਾ ਲੈਂਦੇ ਸਨ। ਮਾਲ ਪੂਰਾ ਤੇ ਸਹੀ ਤੋਲਿਆ ਜਾਦਾ, ਸੋ ਦੁਕਾਨ ਖ਼ੂਬ ਚੱਲੀ। ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ ਵੀ ਸੌਦਾ ਲੈ ਕੇ ਜਾਂਦੇ ਸਨ। ਸਤਿਗੁਰੂ ਜੀ ਮਾਮੀ ਰਾਮੀ ਨੂੰ ਵੀ ਨਫ਼ੇ ਵਿੱਚੋਂ ਬਣਦਾ ਹਿੱਸਾ ਦੇਂਦੇ ਸਨ। ਸੁੱਚੇ ਵਿਹਾਰ ਨੇ ਆਪ ਜੀ ਦੀ ਸੋਭਾ ਵਧਾ ਦਿੱਤੀ।

ਸਤਿਗੁਰੂ ਜੀ ਦੀ ਨੂਰਾਨੀ ਝਲਕ ਪਾਉਣ, ਸ਼ੁਭ ਬਚਨ ਸੁਣਨ ਤੇ ਸੌਦਾ-ਪੱਤਾ ਲੈਣ ਲਈ ਲੋਕ ਆਉਣ ਲੱਗੇ। ਕਈਆਂ ਨੂੰ ਤਸੱਲੀ ਸੀ ਕਿ ਉਹਨਾਂ ਦੀਆਂ ਲੋੜਾਂ ਪੂਰੀਆਂ ਹੁੰਦੀਆਂ ਹਨ ਤੇ ਆਤਮਾ ਦੀ ਖ਼ੁਰਾਕ ਮਿਲਦੀ ਹੈ। ਗੇਂਦਾ ਖੱਤਰੀ ਐਸਾ ਆਇਆ ਕਿ ਵਾਪਸ ਜਾਣ 'ਤੇ ਜੀਅ ਹੀ ਨਾ ਕੀਤਾ। ਲਾਹੌਰ ਦਰਬਾਰ ਦੇ ਸਾਥੀ ਵੀ ਆਉਣੇ ਸ਼ੁਰੂ ਹੋ ਗਏ। ਦੁਕਾਨ ਇੱਕ ਬਹਿਣ ਦਾ ਟਿਕਾਣਾ ਜੁ ਸੀ। ਕਾਹਨ ਸਿੰਘ ਨਿਹੰਗ, ਸੂਬੇਦਾਰ ਚੱਕ ਦਾ ਆਇਆ। ਦੁਰਗਾਪੁਰ ਦਾ ਸੁੱਧ ਸਿੰਘ, ਦਿਆਲ ਦਾਸ ਸਾਧ ਆਦਿ ਆਏ। ਦਿਆਲ ਦਾਸ ਦੇ ਪ੍ਰਗਟ ਹੋਣ ਲਈ ਕਹਿਣ 'ਤੇ ਆਪ ਨੇ ਕਿਹਾ ਸਮੇਂ ਨਾਲ ਪ੍ਰਗਟ ਹੋਵਾਂਗੇ। ਕਈ ਏਥੇ ਆ ਕੇ ਰਹਿਣ 'ਤੇ ਸਤਿਗੁਰੂ ਜੀ ਦਾ ਕੰਮ ਸੰਭਾਲਣ ਲੱਗੇ। ਵਰਿਆਮ ਸਿੰਘ ਝੋਟੜ ਨੇ ਵਾਹੀ ਸੰਭਾਲ ਲਈ। ਗੁਪਾਲ ਸਿੰਘ ਪਿੰਡ ਰੁੱਖੜ ਨੇ ਹੱਟੀ ਦਾ ਕੰਮ ਸੰਭਾਲ ਲਿਆ। ਲਾਭ ਸਿੰਘ ਰਾਗੀ, ਸੂਰਮਾ ਸਿੰਘ ਗੁਰਮੰਤਰ ਲੈਣ ਲਈ ਸਤਿਗੁਰੂ ਬਾਲਕ ਸਿੰਘ ਹਜ਼ਰੋਂ ਗਿਆ। ਉਹਨਾਂ ਇਹ ਕਹਿ ਕੇ ਨਾਮ ਦੀ ਕੁੰਜੀ ਸਤਿਗੁਰੂ ਰਾਮ ਸਿੰਘ ਕੋਲ ਹੈ, ਭੈਣੀ ਸਾਹਿਬ ਭੇਜਿਆ। ਆਪ ਖ਼ੁਦ ਇਕ ਵਾਰੀ ਸਤਿਗੁਰੂ ਬਾਲਕ ਸਿੰਘ ਦੇ ਦਰਸ਼ਨਾਂ ਦੀ ਸਿੱਕ ਪੂਰੀ ਕਰਨ ਕਰਕੇ ਹਜ਼ਰੋਂ ਗਏ। ਉਹਨਾਂ ਵੀ ਬਚਨ ਕੀਤਾ ਕਿ ਨਾਮ ਦੇ ਗੱਫੇ ਵਰਤਾਓ।

ਲਾਹੌਰ ਦਰਬਾਰ ਦੇ ਸਾਥੀ, ਬੀਤੇ ਰਾਜਭਾਗ ਤੇ ਅੰਗਰੇਜ਼ਾਂ ਦੀ ਚਲਾਕੀ, ਮੱਕਾਰੀ ਦੀ ਗੱਲ ਕਰਦੇ ਕਿ ਕਿਵੇਂ ਮਹਾਰਾਜਾ ਦਲੀਪ ਸਿੰਘ ਨੂੰ ਇੰਗਲੈਂਡ ਲੈ ਗਏ। ਕਿਵੇਂ ਰਾਣੀ ਜਿੰਦਾਂ ਬਨਾਰਸ ਕੈਦ ਕਰਕੇ ਰੱਖੀ ਗਈ ਤੇ ਉਹ ਫ਼ਕੀਰਨੀ ਦੇ ਭੇਸ ਵਿੱਚ ਨਿਕਲੀ। ਕਿਵੇਂ ਮਹਾਰਾਜ ਸਿੰਘ ਨੂੰ ਖ਼ਤਰਨਾਕ ਸਮਝ ਕੇ ਦੇਸ ਬਦਰ ਕਰਕੇ ਸਿੰਘਾਪੁਰ ਭੇਜ ਦਿੱਤਾ ਗਿਆ। ਉਹ 5 ਜੁਲਾਈ 1856 ਈ. ਨੂੰ ਉੱਥੇ ਹੀ ਗੁਜ਼ਰ ਗਿਆ। ਦੀਵਾਨ ਮੂਲ ਰਾਜ ਨੂੰ ਲਾਹੌਰ ਕੈਦ ਕਰ ਲਿਆ ਗਿਆ ਤੇ ਅਲਾਹਾਬਾਦ ਭੇਜ ਦਿੱਤਾ ਗਿਆ। ਬਨਾਰਸ ਨੂੰ ਲੈ ਜਾਂਦਿਆਂ 11 ਅਗਸਤ 1851 ਈ. ਨੂੰ ਉਹ ਗੁਜ਼ਰ ਗਿਆ। ਚਤਰ ਸਿੰਘ ਅਟਾਰੀ

ਵਾਲੇ ਤੇ ਉਸ ਦੇ ਪੁੱਤਰ ਸ਼ੇਰ ਸਿੰਘ ਨੂੰ, ਅਟਾਰੀ ਨਜ਼ਰਬੰਦ ਕਰਕੇ ਪਹਿਲਾਂ ਅਲਾਹਾਬਾਦ ਤੇ ਫੇਰ ਕਲਕੱਤੇ ਫੋਰਟ ਵਿਲੀਅਮ ਵਿੱਚ ਨਜ਼ਰਬੰਦ ਕੀਤਾ ਗਿਆ। ਚਤਰ ਸਿੰਘ 1885 ਈ. ਵਿਚ ਚੜ੍ਹਾਈ ਕਰ ਗਿਆ। ਇੰਜ ਸਿੱਖ ਰਾਜ ਦੀ ਪੀੜ ਰੱਖਣ ਵਾਲੇ, ਅੰਗਰੇਜ਼ਾਂ ਖ਼ਿਲਾਫ਼ ਲੜਨ ਵਾਲੇ ਆਗੂਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ। ਫ਼ੌਜੀ ਸਿਪਾਹੀਆਂ ਦੇ ਹਥਿਆਰ ਸੁਟਾ ਕੇ ਨਿਹੱਥੇ ਕਰ ਦਿੱਤਾ ਗਿਆ। ਇੱਕ ਲੱਖ ਵੀਹ ਹਜ਼ਾਰ ਤੋਂ ਵੱਧ ਫ਼ੌਜੀਆ ਤੋਂ ਹਥਿਆਰ ਸੁਟਵਾਏ ਗਏ ਸਨ—ਤਲਵਾਰਾਂ ਤੇ ਤੋੜੇਦਾਰ ਬੰਦੂਕਾਂ। ਜੇ ਕਿਸੇ ਨੇ ਕਿਸੇ ਦੇ ਪਿੰਡ ਹਥਿਆਰ ਰੱਖੇ ਸਨ, ਤਾਂ ਉਹ ਵੀ ਨੰਬਰਦਾਰਾਂ ਰਾਹੀਂ ਮੰਗਵਾ ਲਏ ਗਏ। ਖ਼ਾਲਸਾ ਦਰਬਾਰ ਦੇ ਫ਼ੌਜੀ ਪੈਨਸ਼ਨ ਦੇ ਕੇ ਘਰੀਂ ਬਿਠਾਏ ਗਏ। 8000 ਵਿਅਕਤੀ ਜੇਲ੍ਹੀਂ ਡੱਕੇ ਗਏ। ਪੂਰੀ ਦਹਿਸ਼ਤ ਪੈਦਾ ਕੀਤੀ ਗਈ।

ਸਾਰੇ ਰਾਜ ਵਿੱਚ ਅੰਗਰੇਜ਼ਾਂ ਦੀ ਚਲਦੀ ਸੀ। ਉਹਨਾਂ ਦਾ ਰਾਜ ਪ੍ਰਬੰਧ, ਸਿੱਖਿਆ ਪ੍ਰਬੰਧ, ਅਦਾਲਤਾਂ ਤੇ ਧਰਮ ਪ੍ਰਚਾਰ ਸੀ। ਈਸਾਈ ਮੱਤ ਦਾ ਪ੍ਰਚਾਰ ਵੱਧ ਗਿਆ। ਉਹ ਆਪਣੇ ਆਪ ਨੂੰ ਸਿਰਮੌਰ ਦੱਸਦੇ ਤੇ ਭਾਰਤੀ ਧਰਮਾਂ ਤੇ ਸਭਿਆਚਾਰਾਂ ਨੂੰ ਨਿੰਦਦੇ, ਉਸ ਦੀ ਨੁਕਤਾਚੀਨੀ ਕਰਦੇ ਤੇ ਉਹਨਾਂ ਦਾ ਮਖ਼ੌਲ ਉਡਾਉਂਦੇ ਸਨ। ਉਹਨਾਂ ਨੂੰ ਕੈਦੀਆਂ ਵਿੱਚ ਵੀ ਧਰਮ ਪ੍ਰਚਾਰ ਕਰਨ ਦੀ ਖੁੱਲ੍ਹ ਸੀ। ਗੋਲਕ ਨਾਥ ਮਸੀਹੀ ਫਲੌਰ ਦੇ ਕਿਲੇ ਵਿੱਚ ਅੰਜੀਲ ਦਾ ਪ੍ਰਚਾਰ ਕਰਨ ਲਈ ਲੁਧਿਆਣਿਓਂ ਭੇਜਿਆ ਗਿਆ। ਪੰਜਾਬ ਦੇ ਵੱਡੇ ਵੱਡੇ ਸ਼ਹਿਰਾਂ ਵਿੱਚ ਈਸਾਈ ਹਸਪਤਾਲ, ਗਿਰਜੇ, ਮਿਸ਼ਨਰੀ ਸਕੂਲ ਖੋਲ੍ਹੇ ਗਏ। ਸਰਕਾਰ ਇਹਨਾਂ ਦੀ ਸਰਪ੍ਰਸਤੀ ਕਰਦੀ ਸੀ ਤੇ ਇਹਨਾਂ ਨੂੰ ਆਰਥਿਕ ਮਦਦ ਦੇਂਦੀ ਸੀ। ਅੰਗਰੇਜ਼ ਅਫ਼ਸਰ ਵੀ ਦਾਨ ਦੇਂਦੇ ਸਨ। ਸੋ ਮਿਸ਼ਨਰੀ ਸੰਸਥਾਵਾਂ ਦੇ ਪੌਂ-ਬਾਰਾਂ ਸਨ।

ਇਹ ਖ਼ਬਰ ਵੀ ਲੁਕੀ ਨਾ ਰਹੀ ਕਿ ਮਹਾਰਾਜਾ ਦਲੀਪ ਸਿੰਘ ਈਸਾਈ ਬਣ ਗਿਆ ਹੈ। ਉਸ ਨੂੰ ਜੌਹਨ ਲੋਗਨ ਨੇ ਭਰਮਾਇਆ ਸੀ। ਇਸ ਨਾਲ ਲਾਰਡ ਡਲਹੌਜ਼ੀ ਬਹੁਤ ਖ਼ੁਸ਼ ਹੋਇਆ।

ਅੰਗਰੇਜ਼ ਤਾਂ ਏਥੋਂ ਧਰਮ, ਸਮਾਜ, ਦੇਸ ਨੂੰ ਆਪਣੇ ਅਨੁਸਾਰ ਚਲਾਉਣਾ ਤੇ ਵਰਤਣਾ ਚਾਹੁੰਦੇ ਸਨ। ਏਥੋਂ ਦੇ ਹਿੰਦੂ ਸਿੱਖ ਵੀ ਆਪਣੀਆਂ ਧਾਰਮਿਕ ਤੇ ਸਮਾਜਿਕ ਰਹੁ-ਰੀਤਾਂ, ਸਦਾਚਾਰ ਤੇ ਜੀਵਨ-ਜਾਚ ਵਲੋਂ ਉਦਾਸੀਨ ਹੋ ਗਏ ਸਨ। ਸਿੱਖ ਤਾਂ ਸਿੱਖੀ ਰਹਿਤ ਮਰਯਾਦਾ ਵੱਲ ਸ਼ਾਇਦ ਪਿੱਠ ਹੀ ਕਰ ਬੈਠੇ ਸਨ। ਉਹ ਡੇਰੇਦਾਰਾਂ, ਮਹੰਤਾਂ, ਬਾਬਿਆਂ ਦੇ ਮਗਰ ਲੱਗੇ ਹੋਏ ਸਨ। ਉਹਨਾਂ ਵਿੱਚੋਂ ਕੋਈ ਰਾਮਰਾਈਆਂ ਦਾ ਪੈਰੋਕਾਰ ਸੀ, ਕੋਈ ਗੁਲਾਬਦਾਸੀਆਂ ਦਾ, ਕੋਈ ਬਾਬੇ ਗੁਰਦਿੱਤੇ ਦੀ ਗੱਦੀ ਨੂੰ ਮੰਨਦਾ ਸੀ, ਕੋਈ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਦੇ ਅੰਸ-ਬੰਸ ਵਿਚੋਂ ਬੇਦੀਆਂ-ਸੋਢੀਆਂ ਅੱਗੇ ਸਿਰ ਨਿਵਾਉਂਦਾ ਸੀ। ਕੋਈ ਮੜ੍ਹੀਆਂ-ਮਸਾਣਾਂ ਨੂੰ ਪੂਜਦਾ ਸੀ, ਕੋਈ ਦੇਵੀ ਦੇ ਥਾਨ ਨੂੰ, ਕੋਈ ਬੀਬੜੀਆਂ ਨੂੰ ਮੰਨਦਾ ਸੀ। ਗਿਆਨੀ ਗਿਆਨ ਸਿੰਘ ਨੇ ਉਸ ਸਮੇਂ ਦੀ ਸਿੱਖੀ ਦਾ ਨਕਸ਼ਾ ਇਸ ਤਰ੍ਹਾਂ ਖਿੱਚਿਆ ਹੈ :

ਜਾਗ ਜਿਨਕੇ ਬਡੇਰੇ ਬਾਣੀ ਪੜ੍ਹਤੇ ਸਵੇਰੇ
ਗੁਰੂ ਗ੍ਰੰਥ ਬਿਨ ਹੇਰੇ ਅੰਨ ਜਲ ਪਾਨ ਨਾ ਕਰੈਂ।

ਤਿਨਹੀ ਕੇ ਨਾਤੀ ਧੂਪ ਦੀਪ ਕੀ ਕਹਾ ਬਿਖਿਆਤੀ,
ਪਾਇ ਹੈ ਨਾ ਸ਼ਾਤੀ, ਮੂਸਖਾਤ ਗ੍ਰੰਥ ਕੋ ਪਰੈਂ ।
ਜਪੁਜੀ ਨ ਰਹਿਰਾਸ ਸੁਨੇ ਪੜੇ ਕਬੀ ਖਾਸ,
ਔਰ ਜੇ ਪੜਤ ਪਾਸ ਹਾਸ ਤਿਨ ਯੋਂ ਹਰੈ ।
ਕਹਾ ਰਬ ਬਹਿਰਾ ਹੈ ਗਹਿਰਾ ਪੁਕਾਰੈ ਜੋ ਤੂ
ਸਹਿਰਾ ਮੈ ਜਾਇ ਲੁਕਮੇ ਰਿਝਾਇ ਲੈ ਤਰੈ ।
.....................
ਔਰੇ ਰੀਤ ਔਰੇ ਮੀਤ ਔਰੇ ਪਰਤੀਤ ਪ੍ਰੀਤ,
ਖਾਨ ਪਹਿਰਾਨ ਗਯਾਨ ਮਾਨ ਔਰੇ ਜਨ ਕੈ ।
ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇ ਅੱਛੇ,
ਕਛੈ ਤਜ ਗਏ ਧੋਤੀ ਸੁਥੂ ਸੰਗ ਤਨ ਕੈ ।
ਧਾਰੈ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ,
ਜਿਨੇ ਦੇਖ ਸਿਖੀ ਗਊ ਕੰਬੈ ਤੁਰਕ ਗਨ ਕੈ ।
ਸਿੱਖੀ ਦਸਮੇਸ਼ ਕੀ ਸੁ ਕੀ ਅਪਰ ਦੇਸ ਕੀ,
ਅਸਿੱਖੀ ਭਰੀ ਪੇਸ਼ਗੀ, ਛਿਨਾਰ ਬਣ ਠਣ ਕੈ ।[21]

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਸਿੱਖ ਨਸ਼ੇ ਕਰਦੇ ਸਨ, ਵੇਸਵਾਵਾਂ ਦੇ ਜਾਂਦੇ ਸਨ, ਮਾਸ ਮਿੱਟੀ ਖਾਂਦੇ ਸਨ, ਕੇਸਾਂ ਦੀ ਬੇਅਦਬੀ ਕਰਦੇ ਸਨ । ਉਹਨਾਂ ਦਾ ਸਿੱਖੀ ਤੋਂ ਨਿਸ਼ਚਾ ਡੋਲ ਗਿਆ ਸੀ । ਉਹ ਮਾਨਸਿਕ ਤੌਰ ਉੱਤੇ ਢਹਿੰਦੀਆਂ ਕਲਾਂ ਵਿੱਚ ਜਾ ਚੁੱਕੇ ਸਨ, ਉਹਨਾਂ ਦੀ ਅਣਖ ਮਰ ਚੁੱਕੀ ਸੀ । ਉਹਨਾਂ ਨੂੰ ਹਥਿਆਰਬੰਦ ਲੜਾਈ ਲਈ ਤਿਆਰ ਕਰਨ ਬਾਰੇ ਸੋਚਿਆ ਹੀ ਨਹੀਂ ਸੀ ਜਾ ਸਕਦਾ ।

ਸਤਿਗੁਰੂ ਰਾਮ ਸਿੰਘ ਦੀ ਭਾਵਨਾ ਸੀ ਇਹਨਾਂ ਵਿੱਚ ਨਵੀਂ ਰੂਹ ਫੂਕੀ ਜਾਏ । ਪਹਿਲਾਂ ਆਪਣਾ ਘਰ ਸੰਭਾਲਿਆ ਜਾਏ । ਸਿੱਖ, ਮਰਯਾਦਾਧਾਰੀ ਸੱਚੇ ਸੁੱਚੇ ਸਿੱਖ ਬਣਨ । ਉਹ ਆਪਣੇ ਅਸੂਲਾਂ 'ਤੇ ਪਹਿਰਾ ਦੇਣ । ਜੇ ਉਹ ਦ੍ਰਿੜ ਸੰਕਲਪ ਹੋਣ ਤਾਂ ਹੀ ਅੰਗਰੇਜ਼ਾਂ ਦੇ ਮਿਸ਼ਨਰੀਆਂ ਲਈ ਫ਼ੈਲਾਏ ਇਸਾਈਅਤ ਦੇ ਜਾਲ ਨੂੰ ਕੁਤਰਿਆ ਜਾ ਸਕਦਾ ਸੀ; ਉਹਨਾਂ ਦੀ ਸਿੱਖਿਆ ਨੀਤੀ ਦੀ ਮਾਰ ਤੋਂ ਬਚਿਆ ਜਾ ਸਕਦਾ ਸੀ । ਉਹਨਾਂ ਦੇ ਰਾਜਨੀਤਿਕ ਚੱਕਰਵਿਊ ਨੂੰ ਭੇਦਿਆ ਜਾ ਸਕਦਾ ਸੀ; ਉਹਨਾਂ ਦੇ ਵਪਾਰ ਨੂੰ ਢਾਹ ਲਾਈ ਜਾ ਸਕਦੀ ਸੀ । ਸਿੱਖਾਂ ਅੰਦਰ ਜਾਗਰਿਤੀ ਲਿਆਉਣ ਦੇ ਸੰਕਲਪ ਲਈ, ਵਿਉਂਤ ਕੀਤੇ ਕਾਰਜ-ਕ੍ਰਮ ਨੂੰ ਅਮਲੀ ਜਾਮਾ ਪਹਿਨਾਉਣ ਦਾ ਸਮਾਂ ਆ ਚੁੱਕਾ ਸੀ । ਇਹਨਾਂ ਪੂਰਵ ਪ੍ਰਸਥਿਤੀਆਂ ਅਨੁਸਾਰ ਉਸ ਦੀ ਅਤਿਅੰਤ ਲੋੜ ਸੀ ।

ਹਵਾਲੇ :

1. Freedom At Midnight : Larry Collin Dominique Lapierre
2. The Dicisive Balles of India : G. D. Malleson
3. A New Look on Modern India History : B.L. Grover, S. Grover
4. ਕਾਫ਼ੀਆਂ : ਬੁਲ੍ਹੇਸ਼ਾਹ
5. ਹੀਰ : ਵਾਰਿਸਸ਼ਾਹ
6. ਜੰਗ ਸਿੰਘਾਂ ਤੇ ਫਰੰਗੀਆਂ : ਸ਼ਾਹ ਮੁਹੰਮਦ
7. ਸਿੱਖ ਇਤਿਹਾਸ : ਜੋਜ਼ਫ ਡੇਵਿਡ ਕਨਿੰਘਮ
8. ਰਣਜੀਤ ਸਿੰਘ : ਐਨ. ਕੇ. ਸਿਨਹਾ
9. Khushwant Singh
10. भारत में अंग्रेजी शिक्षा का इतिहास—एन. एन. मुकर्जी
11. ਓਹੀ
12. ਸਤਿਗੁਰੂ ਬਿਲਾਸ, ਭਾਗ ਦੋ : ਸੰਤ ਸੰਤੋਖ ਸਿੰਘ ਥਾਹੋਵਾਲ, ਸੰਪਾ: ਜਸਵਿੰਦਰ ਸਿੰਘ
13. Encyclopedia Britannica : Vol. VII/VIII
14. ਇਤਿਹਾਸ : ਰਵਿੰਦਰ ਨਾਥ ਟੈਗੋਰ
15. ਤਵਾਰੀਖ਼ ਸੰਤ ਖਾਲਸਾ : ਭਾਗ ਪਹਿਲਾ, ਪ੍ਰੋ. ਕਿਰਪਾਲ ਸਿੰਘ ਕਸੇਲ
16. ਜੰਗ ਸਿੰਘਾਂ ਤੇ ਫਰੰਗੀਆਂ : ਸ਼ਾਹ ਮੁਹੰਮਦ
17. ਸਤਿਗੁਰੂ ਬਿਲਾਸ, ਦੋ ਭਾਗ · ਸੰਤ ਸੰਤੋਖ ਸਿੰਘ ਥਾਹੋਵਾਲ,
18. ਜੰਗ ਸਿੰਘਾਂ ਤੇ ਫਰੰਗੀਆਂ : ਸ਼ਾਹ ਮੁਹੰਮਦ
19. Rebels Against The British Rule—Bhai Nahar Singh-Bhai Kirpal Singh
20. ਤਵਾਰੀਖ਼ ਸੰਤ ਖਾਲਸਾ : ਭਾਗ ਪਹਿਲਾ, ਪ੍ਰੋ. ਕਿਰਪਾਲ ਸਿੰਘ ਕਸੇਲ
21. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ

# ਕੂਕਾ ਜਥੇਬੰਦੀ

ਸਤਿਗੁਰੂ ਰਾਮ ਸਿੰਘ ਨੇ ਇਹ ਮਹਿਸੂਸ ਕਰਦਿਆਂ ਹੋਇਆਂ ਕਿ ਪੰਜਾਬੀ ਮਨੋਵਿਗਿਆਨਕ ਤੌਰ ਉੱਤੇ ਵੀ ਢੇਰੀ ਢਾਹ ਬੈਠੇ ਹਨ ਉਹਨਾਂ ਅੰਦਰ ਪ੍ਰਾਣਾਂ ਦਾ ਸੰਚਾਰ ਕਰਨਾ ਚਾਹਿਆ। ਉਹ ਸਮਝਦੇ ਸਨ ਕਿ ਉੱਚੀ-ਸੁੱਚੀ ਬਲਵਾਨ ਆਤਮਾ ਵਾਲਾ ਵਿਅਕਤੀ ਹੀ ਦੇਸ-ਕੌਮ-ਧਰਮ ਲਈ ਜਾਨ ਕੁਰਬਾਨ ਕਰ ਸਕਦਾ ਹੈ। ਉਹ ਹੀ ਗਊ-ਗ਼ਰੀਬ ਦਾ ਭਲਾ ਸੋਚ ਸਕਦਾ ਹੈ।

ਉਹਨਾਂ ਆਪਣੀ ਕਸਵੱਟੀ ਉੱਤੇ ਲਾ ਕੇ ਵੇਖਿਆ ਤਾਂ ਉਨ੍ਹਾਂ ਨੂੰ ਸ਼ਾਰੇ ਦਿਸਦੇ, ਕਹਿੰਦੇ-ਕਹਾਉਂਦੇ ਸਿੱਖ ਪੰਥ ਵਿਚੋਂ ਕੇਵਲ ਢਾਈ ਹੀ ਗੁਰਸਿੱਖ ਲੱਭੇ। ਉਹੀ ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਦੀ ਰਹਿਤ ਮਰਯਾਦਾ ਦੇ ਧਾਰਨੀ ਗੁਰਸਿੱਖ ਸਨ। ਉਹਨਾਂ ਦੇ ਨਾਂ ਸਨ: ਬਾਬਾ ਜਮੀਅਤ ਸਿੰਘ ਕਾਨ੍ਹਾ ਕਾਛਾ, ਸ: ਲਹਿਣਾ ਸਿੰਘ ਘਰਜਾਖ, ਦੋਵੇਂ ਪੂਰੇ ਅਤੇ ਬਾਬਾ ਜਮੀਅਤ ਸਿੰਘ ਗਿੱਲ ਅੱਧਾ—ਉਹ ਅੱਧਾ ਸਿੱਖ ਸੂਦਖੋਰ ਹੋਣ ਕਰਕੇ ਸੀ।

ਸਤਿਗੁਰੂ ਗੋਬਿੰਦ ਸਿੰਘ ਦੀ ਮੁਰਝਾਏ ਸਿੱਖੀ-ਬਾਗ਼ ਨੂੰ ਮੁੜ ਸਰਸਬਜ਼ ਕਰਨ ਲਈ ਸਤਿਗੁਰੂ ਰਾਮ ਸਿੰਘ ਨੇ ਉਹੀ ਵਸਾਖੀ ਦਾ ਦਿਹਾੜਾ ਚੁਣਿਆ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਮੁਗ਼ਲ ਸਲਤਨਤ ਨਾਲ ਟੱਕਰ ਲੈਣ ਲਈ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਬਣਾਇਆ ਸੀ। ਸਤਿਗੁਰੂ ਰਾਮ ਸਿੰਘ ਨੇ ਸਾਰੇ ਭਾਰਤ ਨੂੰ ਹੜੱਪਣ ਵਾਲੇ ਸੱਤ ਸਮੁੰਦਰੋਂ ਪਾਰੋਂ ਆਏ ਅੰਗਰੇਜ਼ਾਂ ਨੂੰ ਦੇਸ ਵਿਚੋਂ ਕੱਢਣ ਲਈ ਕੂਕਾ ਜਥੇਬੰਦੀ ਦੀ ਸ਼ੁਰੂਆਤ ਕੀਤੀ ਸੀ।

ਸਤਿਗੁਰੂ ਜੀ ਨੇ 12 ਅਪਰੈਲ ਸੰਨ 1857 ਨੂੰ ਵਸਾਖੀ 1914 ਬਿ. ਵਾਲੇ ਦਿਨ ਪੰਜਾਂ ਪਿਆਰਿਆਂ ਨੂੰ ਖੰਡੇ-ਬਾਟੇ ਦਾ ਅੰਮ੍ਰਿਤ ਛਕਾਇਆ ਅਤੇ ਅਜ਼ਾਦੀ ਲਈ ਲੱਕ ਬੰਨ੍ਹ ਕੇ ਤੁਰਨ ਦਾ ਪ੍ਰਤੀਕ ਤਿਕੋਨਾ ਚਿੱਟਾ ਝੰਡਾ ਝੁਲਾਇਆ। ਇਹ ਝੰਡਾ ਅਮਨ, ਸਾਂਝੀਵਾਲਤਾ, ਦੇਸਭਗਤੀ, ਸੁਦੇਸ਼ੀ, ਅੰਗਰੇਜ਼ ਹਾਕਮਾਂ ਨਾਲ ਨਾਮਿਲਵਰਤਣ ਤੇ ਅਹਿੰਸਾ ਦਾ ਸੰਕੇਤ ਦੇਂਦਾ ਸੀ।

ਡਾ. ਫ਼ੌਜਾ ਸਿੰਘ ਦੇ ਸ਼ਬਦਾਂ ਵਿੱਚ :

"ਝੰਡੇ ਦਾ ਝੁਲਾਉਣਾ ਅਤੇ 1857 ਵਿਚ ਸੰਤ ਖ਼ਾਲਸਾ ਨਾਂ ਦੀ ਜਥੇਬੰਦੀ ਦੀ ਸਥਾਪਨਾ ਕਰਨਾ ਕੇਵਲ ਸਮਾਜਿਕ ਤੇ ਧਾਰਮਿਕ ਜੀਵਨ ਨੂੰ ਇਕਸੁਰ ਕਰਨ ਲਈ ਚੁੱਕਿਆ ਗਿਆ ਕਦਮ ਨਹੀਂ ਸੀ ਸਗੋਂ ਰਾਜਨੀਤਿਕ ਲਹਿਰ ਦਾ ਉਦਘਾਟਨ ਸੀ।"[1]

*(ਕੂਕਾ ਮੂਵਮੈਂਟ)*

ਕੂਕਾ ਲਹਿਰ ਦੇ ਹੋਰ ਦੋ ਨਾਂ ਵੀ ਪ੍ਰਚੱਲਤ ਹੋਏ ਉਹ ਸਨ : 'ਸੰਤ ਖ਼ਾਲਸਾ' ਤੇ 'ਨਾਮਧਾਰੀ'।

ਗਿਆਨੀ ਗਿਆਨ ਸਿੰਘ ਪੰਥ ਖਾਲਸੇ ਦੀ ਇਸ ਸ਼ਾਖ ਬਾਰੇ ਲਿਖਦੇ ਹਨ :

ਸਹੀ ਨਾਮ ਨਾਮਧਾਰੀ ਆਹਿ ਤਿਨ ਕਾ ਉਚਾਰੀ,
ਕੂਕ ਮਾਰਨੇ ਤੇ ਕੂਕੇ ਜਗਤ ਬਖਾਨ ਹੈਂ ।[2]

*(ਸ੍ਰੀ ਗੁਰੂ ਪੰਥ ਪ੍ਰਕਾਸ)*

ਸਤਿਗੁਰੂ ਜੀ ਨੇ ਪੰਜਾਂ ਪਿਆਰਿਆਂ ਦੀ ਚੋਣ ਰਾਜੇ-ਮਹਾਰਾਜਿਆਂ, ਜਾਗੀਰਦਾਰਾਂ ਵਿੱਚੋਂ ਨਹੀਂ ਕੀਤੀ ਸਗੋਂ ਸਾਧਾਰਨ ਪੇਂਡੂ ਲੋਕਾਂ ਵਿੱਚੋਂ ਕੀਤੀ। ਉਹ ਸਮਝਦੇ ਸਨ ਕਿ ਉਹੀ ਪਛੜੇ ਦੱਬੇ-ਕੁਚਲੇ ਲਤਾੜੇ ਜਾਂਦੇ ਰਹੇ ਹਨ। ਇਨ੍ਹਾਂ ਦੀ ਬਾਂਹ ਫੜਨ ਦੀ ਲੋੜ ਹੈ। ਸਤਿਗੁਰੂ ਜੀ ਦੇ ਸਾਜੇ ਖੰਡੇ ਦੀ ਪਾਹੁਲ ਛਕਣ ਵਾਲੇ ਪਹਿਲੇ ਪੰਜ ਸਿੰਘ ਸਨ :

1. *ਕਾਹਨ ਸਿੰਘ ਨਿਹੰਗ* : ਇਹ ਸ. ਨੱਥਾ ਸਿੰਘ ਪਿੰਡ ਵੱਡਾ ਚੱਕ ਰਿਆਸਤ ਮਲੇਰ-ਕੋਟਲਾ ਦੇ ਸਪੁੱਤਰ ਸਨ। ਉਹ ਖ਼ਾਲਸਾ ਫ਼ੌਜ ਵਿਚ ਕੰਵਰ ਨੌਨਿਹਾਲ ਸਿੰਘ ਦੀ ਪਲਟਨ (ਰੈਜੀਮੈਂਟ) ਵਿਚ ਬ੍ਰਿਗੇਡੀਅਰ ਮੇਜਰ ਮੈਕਸਨ ਦੀ ਕਮਾਨ ਹੇਠ ਹਵਾਲਦਾਰ ਸਨ। ਸਤਿਗੁਰੂ ਜੀ ਵੀ ਓਸੇ ਪਲਟਨ ਵਿਚ ਸਨ। ਉਥੇ ਹੀ ਆਤਮਿਕ ਸਾਂਝ ਪੈਦਾ ਹੋਈ ਸੀ। ਨਿਹੰਗ ਜੀ ਮੁੱਦਕੀ ਦੀ ਲੜਾਈ ਵਿਚ ਖ਼ਾਲਸਾ ਫ਼ੌਜ ਦੀ ਨਿਰਾਸ਼ਾਜਨਕ ਸਥਿਤੀ ਤੇ ਗ਼ਦਾਰ ਆਗੂਆਂ ਕਰਕੇ ਨੌਕਰੀ ਛੱਡ ਕੇ ਪਿੰਡ ਆ ਗਏ ਸਨ। ਉਹ ਸਤਿਗੁਰੂ ਦੀ ਸੋਭਾ ਸੁਣ ਕੇ 1856 ਈ. ਵਿੱਚ ਭੈਣੀ ਸਾਹਿਬ ਆਏ ਤੇ ਮੋਹੇ ਗਏ।

2. *ਲਾਭ ਸਿੰਘ* : ਇਹ ਪਿਤਾ ਸ. ਜੀਤ ਸਿੰਘ ਦੇ ਲੜਕੇ ਨਵਾਂ ਸ਼ਹਿਰ ਦੇ ਵਸਨੀਕ ਸਨ। ਇਹ ਸੂਰਮੇ ਸਿੰਘ ਸਨ। ਕਮਾਲ ਦਾ ਸਰੰਦਾ ਵਜਾਉਂਦੇ ਸਨ ਤੇ ਗੁਰਮਤ ਸੰਗੀਤ ਦੇ ਮਾਹਿਰ ਸਨ। ਇਹ ਗੁਰੂ ਬਾਲਕ ਸਿੰਘ ਤੋਂ ਦੀਖਿਆ ਲੈਣ ਗਏ ਪਰ ਉਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਦੇ ਚਰਨਾਂ ਵਿੱਚ ਭੇਜ ਦਿੱਤਾ। ਇਹ ਜਲੰਧਰ ਤੇ ਅੰਮ੍ਰਿਤਸਰ ਜ਼ਿਲ੍ਹਿਆ ਵਿਚ ਪ੍ਰਚਾਰ ਕਰਦੇ ਰਹੇ।

3. *ਆਤਮਾ ਸਿੰਘ* : ਉਹਨਾਂ ਦਾ ਪਿੰਡ ਘਾਲੋ ਮੁਹਾਰ, ਜ਼ਿਲ੍ਹਾ ਸਿਆਲਕੋਟ ਸੀ। ਉਹ ਬੜੇ ਵਿਦਵਾਨ ਸਨ। ਕਿਸੇ ਕਾਮਲ ਮੁਰਸ਼ਦ ਦੀ ਭਾਲ ਵਿੱਚ ਘਰੋਂ ਨਿਕਲੇ। ਉਹ ਵਜ਼ੀਰਾਬਾਦ, ਲਾਹੌਰ ਦੇ ਗੇੜੇ ਕੱਢਦੇ ਸ੍ਰੀ ਭੈਣੀ ਸਾਹਿਬ ਪਹੁੰਚੇ ਅਤੇ ਸਤਿਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਆਤਮਿਕ ਅਨੰਦ ਮਹਿਸੂਸ ਕੀਤਾ।

4. *ਨੈਣਾ ਸਿੰਘ* : ਇਹ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ ਦੇ ਵਸਨੀਕ ਸਨ। ਇਹਨਾਂ ਦੇ ਪਿਤਾ ਦਾ ਨਾਂ ਸ. ਸਮੁੰਦ ਸਿੰਘ ਸੀ। ਇਨ੍ਹਾਂ ਰਾਗੀ ਲਾਭ ਸਿੰਘ ਤੋਂ ਸਤਿਗੁਰੂ ਜੀ ਦੀ ਮਹਿਮਾ ਸੁਣੀ ਅਤੇ ਭੈਣੀ ਸਾਹਿਬ ਦੇ ਪਾਂਧੀ ਬਣੇ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਇਨ੍ਹਾਂ ਦੀਆਂ ਸਭ ਭਟਕਣਾਂ ਮੁੱਕ ਗਈਆਂ।

5. *ਸੁਧ ਸਿੰਘ* : ਇਹਨਾਂ ਦਾ ਪਿੰਡ ਦੁਰਗਾਪੁਰ ਜ਼ਿਲ੍ਹਾ ਜਲੰਧਰ ਸੀ। ਇਹਨਾਂ ਦੇ ਪਿਤਾ ਦਾ ਨਾਂ ਜਗਤ ਸਿੰਘ ਸੀ। ਇਹ ਚੌਥੀ ਅਨਿਯਮਿਤ ਘੋੜਸਵਾਰ ਫ਼ੌਜ ਵਿੱਚ ਨੌਕਰੀ ਕਰ ਚੁੱਕੇ ਸਨ। ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੀ ਕਿਰਪਾ ਦੇ ਪਾਤਰ ਬਣੇ।

ਵਸਾਖੀ ਵਾਲੇ ਦਿਨ ਸਤਿਗੁਰੂ ਜੀ ਦੇ ਹਜ਼ੂਰ ਸੰਗਤ ਬੈਠੀ ਹੋਈ ਸੀ। ਆਸਾ ਦੀ ਵਾਰ ਦਾ ਕੀਰਤਨ ਹੋਇਆ। ਸਤਿਗੁਰੂ ਜੀ ਦੀ ਵਿਉਂਤ ਅਨੁਸਾਰ ਪੰਜ ਸਿੰਘ ਸੁੱਚ ਸੋਧ ਦਾ, ਸਣੇ ਕੇਸੀਂ ਇਸ਼ਨਾਨ ਕਰਕੇ ਖੰਡਾ-ਬਾਟਾ ਸੁਕ-ਮਾਂਜ ਕਰਕੇ, ਉਸ ਵਿੱਚ ਸੁੱਚਾ ਜਲ ਤੇ ਪਤਾਸੇ

ਪਾ ਕੇ ਅੰਮ੍ਰਿਤ ਤਿਆਰ ਕਰਵਾਇਆ । ਉਨ੍ਹਾਂ ਦੇ ਹੁਕਮ ਅਨੁਸਾਰ ਦਸਵੇਂ ਪਾਤਸ਼ਾਹ ਦੀਆਂ ਤਿੰਨ ਬਾਣੀਆਂ—ਜਾਪੁ, ਚੌਪਈ (ਪੁਨਿ ਰਾਛਸ ਕਾ ਕਾਟਾ ਸੀਸਾ), ਦਸ ਸ੍ਵੈਯੇ (ਸ੍ਰਾਵਗ ਸੁਧ ਸਮੂਹ) ਪੜ੍ਹੀਆਂ ਗਈਆਂ । ਉਹਨਾਂ ਨੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਅਤੇ ਗੁਰੂ ਅਮਰਦਾਸ ਜੀ ਦੀ ਬਾਣੀ ਆਨੰਦ ਪੂਰੀਆਂ ਪੜ੍ਹੀਆਂ । ਪਹਿਲਾਂ ਪੰਜ ਸਿੰਘਾਂ ਨੂੰ ਅੰਮ੍ਰਿਤ ਛਕਾਇਆ ਗਿਆ, ਕੇਸਾਂ ਵਿੱਚ ਅੰਮ੍ਰਿਤ ਪਾਇਆ ਗਿਆ ਅਤੇ ਨੇਤਰਾਂ ਵਿੱਚ ਜਲ ਦੇ ਛਿੱਟੇ ਮਾਰੇ ਗਏ । ਹਰ ਵਾਰੀ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹਿ ਬੋਲਿਆ ਗਿਆ । ਅੰਮ੍ਰਿਤ ਤਿਆਰ ਕਰਨ ਤੇ ਛਕਣ-ਛਕਾਉਣ ਵਾਲਿਆਂ ਨੇ ਕਮਰਕੱਸੇ ਵਿੱਚ ਸਫਾਜੰਗ ਲਾਏ ਹੋਏ ਸਨ । ਉਹ ਪੰਜ ਕਕਾਰਾਂ ਦੇ ਧਾਰਨੀ ਸਨ ।

ਉਹਨਾਂ ਤੋਂ ਬਾਅਦ ਬ੍ਰਹਮਬੂਟੇ ਅਖਾੜੇ ਦੇ ਸਾਧ ਬ੍ਰਹਮ ਸੁਧ ਨੇ ਅੰਮ੍ਰਿਤ ਛਕਿਆ ਜਿਸ ਦਾ ਨਾਂ ਸਾਹਿਬ ਸਿੰਘ ਰੱਖਿਆ ਗਿਆ । ਸ੍ਰੀ ਸਤਿਗੁਰੂ ਜੀ ਤੇ ਛੋਟੇ ਵੀਰ ਬੁੱਧ ਸਿੰਘ ਨੇ ਗੋਮੁਖ ਤੋਂ ਨਿਕਲੀ ਅੰਮ੍ਰਿਤ ਦੀ ਇਸ ਗੰਗਾ ਦੇ ਚੁਲੇ ਛਕੇ । ਫਿਰ ਹੋਰ ਅੰਮ੍ਰਿਤ ਅਭਿਲਾਸ਼ੀ ਸਿੱਖਾਂ ਦੀ ਬੇਨਤੀ ਪ੍ਰਵਾਨ ਕਰਕੇ ਅੰਮ੍ਰਿਤ ਛਕਾਇਆ ਗਿਆ ।

ਸਤਿਗੁਰੂ ਰਾਮ ਸਿੰਘ ਜੀ ਨੇ ਕੂਕਿਆਂ ਲਈ ਸਵਾ ਪਹਿਰ ਦੇ ਤੜਕੇ ਉੱਠ ਕੇ, ਗੜਵਾ ਲੈ ਕੇ ਮੈਦਾਨ ਜਾਣਾ, ਆ ਕੇ ਸਣੇ ਕੇਸੀਂ ਇਸ਼ਨਾਨ ਕਰਨਾ, ਪਦਮ ਆਸਣ ਲਾ ਕੇ ਬੈਠ ਕੇ ਮਾਲਾ ਫੇਰਨੀ, 'ਚੁਅਖਰੇ' ਦਾ ਭਜਨ ਕਰਨਾ ਨਿੱਤਨੇਮ ਬਣਾ ਦਿੱਤਾ । ਇਸੇ ਨਿੱਤਨੇਮ ਦਾ ਹਿੱਸਾ ਜਪ, ਜਾਪ ਦੋਹਾਂ ਦੇ ਸ਼ਬਦ ਹਜ਼ਾਰਿਆਂ ਤੇ ਚੰਡੀ ਦੀ ਵਾਰ ਦਾ ਪਾਠ ਸੀ । ਆਸਾ ਦੀ ਵਾਰ ਦਾ ਕੀਰਤਨ ਮਿਲ ਬੈਠ ਕੇ ਕਰਨਾ ਮਿਥਿਆ ਗਿਆ । ਸਾਰਾ ਦਿਨ ਧਰਮ ਦੀ ਕਿਰਤ ਕਰਨਾ ਜ਼ਰੂਰੀ ਸੀ । ਸ੍ਵਾਸ ਸ੍ਵਾਸ ਨਾਮ ਜਪਦੇ ਰਹਿਣਾ ਸੀ ।

ਉਹਨਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪਾਠ ਕਰਨ ਦੀ ਸੰਥਾ ਦਿੱਤੀ । ਉਹਨਾਂ ਆਲਿਆਂ, ਅਲਮਾਰੀਆਂ ਵਿੱਚ ਪਏ ਗ੍ਰੰਥਾਂ ਨੂੰ ਕੱਢ ਕੇ ਧਰਮਸ਼ਾਲਾਵਾਂ ਵਿੱਚ, ਝਾੜ-ਪੂੰਝ ਕੇ, ਸਾਫ਼ ਕਰਕੇ, ਆਦਰ ਨਾਲ ਪ੍ਰਕਾਸ਼ ਕਰਨ ਦਾ ਹੁਕਮ ਦਿੱਤਾ ।

ਉਹਨਾਂ ਨੇ ਕੂਕਿਆਂ ਨੂੰ ਕਿਸੇ ਪੀਰ, ਫ਼ਕੀਰ, ਗੁੱਗੇ, ਭੈਰੋਂ, ਮਾਤਾ, ਦੇਵੀ ਦੇ ਥਾਨ, ਗ੍ਰਾਮ ਦੇਵਤੇ, ਠਾਕੁਰ ਦੁਆਰੇ ਨੂੰ 'ਪੂਜਣ', ਉਥੇ ਮੱਥਾ ਟੇਕਣ ਦੀ ਮਨਾਹੀ ਕੀਤੀ । ਮੜ੍ਹੀਆਂ ਮਸਾਣਾਂ ਨੂੰ ਨਾ ਮੰਨਣ, ਮੱਥਾ ਟੇਕਣ, ਨਾ ਸੁੱਖਣਾ ਸੁੱਖਣ ਦੀ ਇਜਾਜ਼ਤ ਦਿੱਤੀ ।

ਕੂਕਿਆਂ ਨੂੰ ਪ੍ਰਸ਼ਾਦਾ ਸੁੱਚ ਸੋਧ ਦਾ ਛਕਣ ਦਾ ਹੁਕਮ ਹੋਇਆ । ਸਣੇ ਕੇਸੀਂ ਖੂਹ ਤੋਂ ਸੋਧ ਦਾ ਇਸ਼ਨਾਨ ਕਰਕੇ, ਆਪ ਪ੍ਰਸ਼ਾਦ ਬਣਾਉਣਾ ਜਾਂ ਸੋਧੀ ਹੱਥੋਂ ਛਕਣਾ, ਕਿਸੇ ਗ਼ੈਰ-ਮਰਯਾਦਾ ਵਾਲੇ ਅਨਮਤੀਏ ਦੇ ਹੱਥ ਦਾ ਨਹੀਂ ਖਾਣਾ । ਏਥੋਂ ਤਕ ਕਿ ਪਾਣੀ ਵੀ ਆਪਣਾ ਛਕਣਾ । ਇਸ ਲਈ ਗੜਵਾ ਡੋਰੀ ਨਾਲ ਰੱਖਣਾ । ਇਸ ਨਾਲ ਉੱਦਮ ਰਹਿੰਦਾ ਹੈ, ਸੁਸਤੀ ਨਹੀਂ ਆਉਂਦੀ ।

ਸਤਿਗੁਰੂ ਜੀ ਨੇ ਬਾਣੀ ਦੇ ਨਾਲ ਕੂਕਿਆਂ ਨੂੰ ਵਿਸ਼ੇਸ਼ ਬਾਣਾ ਦੇ ਕੇ ਨਵੇਕਲੀ ਪਛਾਣ ਦਿੱਤੀ । ਉਹਨਾਂ ਦੀ ਸਿੱਧੀ ਦਸਤਾਰ, ਗਲ ਸਿੱਧਾ ਕੁੜਤਾ, ਤੇੜ ਕਛਹਿਰਾ, ਜਿਹੜਾ ਇਸ਼ਨਾਨ ਵੇਲੇ ਵੀ ਇੱਕ ਪਹੁੰਚਾ ਲਾਹੁਣਾ ਤੇ ਇੱਕ ਪਾਉਣਾ ਸੀ ਤੇ ਚੂੜੀਦਾਰ ਪਜਾਮਾ । ਗਲ ਉਨੰ ਦੀ ਸਫ਼ੈਦ ਮਾਲਾ ਦੀ ਆਪ ਨੇ ਵਿਸ਼ੇਸ਼ ਪਛਾਣ ਬਣਾਈ । ਕੂਕਿਆਂ ਨੂੰ ਪੰਜ

ਕਕਾਰ, ਕੇਸ, ਕੰਘਾ, ਕੜਾ, ਕਛਹਿਰਾ, ਕਿਰਪਾਨ (ਕਿਉਂਕਿ ਅੰਗਰੇਜ਼ਾਂ ਵਲੋਂ ਵੱਡੀ ਕਿਰਪਾਨ ਦੀ ਮਨਾਹੀ ਸੀ ਸੋ ਕਿਰਪਾਨ ਕੰਘੇ ਨਾਲ ਰੱਖੀ ਜਾਂਦੀ ਸੀ) ਦਾ ਧਾਰਨੀ ਬਣਾਇਆ। ਕੂਕਿਆਂ ਨੂੰ ਸਫ਼ਾਜੰਗ (ਤਿੱਖੀ ਹੌਲੀ ਕੁਹਾੜੀ) ਰੱਖਣ ਦਾ ਹੁਕਮ ਸੀ।

ਸੋ ਜੇ ਬਿਰਤੀ ਸਤੋ ਗੁਣੀ ਰੱਖਣੀ ਸੀ ਤਾਂ ਉਸ ਲਈ ਖਾਧ ਖ਼ੁਰਾਕ ਵੀ ਸਤੋ ਗੁਣੀ ਹੀ ਸੋਭਦੀ ਹੈ। ਸੋ ਕੂਕਿਆਂ ਦਾ ਭੋਜਨ ਵੀ ਪੂਰਨ ਸ਼ਾਕਾਹਾਰੀ ਸੀ। ਮਾਸ, ਮੱਛੀ, ਆਂਡਾ, ਬਿਲਕੁਲ ਮਨ੍ਹਾ ਸਨ। ਨਸ਼ੇ ਦੇ ਨਾਂ ਉਤੇ ਨਾਮ ਦਾ ਹੀ ਨਸ਼ਾ ਸੀ। ਅਫੀਮ, ਭੰਗ, ਪੋਸਤ, ਸ਼ਰਾਬ ਅਤੇ ਹੋਰ ਨਸ਼ੀਲੇ ਪਦਾਰਥਾਂ ਦੀ ਮਨਾਹੀ ਕੀਤੀ ਗਈ ਸੀ।

ਹਵਨ ਦੀ ਮਰਯਾਦਾ ਸਮੇਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚੋਂ ਪੰਜ ਬਾਣੀਆਂ (ਚਉਪਈ, ਜਪੁ, ਜਾਪੁ, ਚੰਡੀ ਚਰਿਤ੍ਰ, ਅਕਾਲ ਉਸਤਤਿ) ਦਾ ਪਾਠ ਕਰਨ ਦਾ ਹੁਕਮ ਸੀ। ਸਾਰੇ ਸਿੰਘਾਂ ਨੂੰ ਸੁੱਚ ਸੋਧ ਦੇ ਧਾਰਨੀ ਹੋ ਕੇ, ਬੀਰ ਆਸਣ ਲਾ ਕੇ ਕਮਰਕੱਸਾ ਲਾ ਕੇ ਤੇ ਸਫ਼ਾਜੰਗ ਲਾ ਕੇ ਬੈਠਣਾ ਹੁੰਦਾ ਸੀ। ਹਵਨ ਵਿੱਚ, ਹਵਨ ਸਾਮਗਰੀ, ਘਿਉ, ਚੰਦਨ, ਬੇਰੀ ਜਾਂ ਪਲਾਹ ਦੀ ਲੱਕੜੀ ਹੀ ਵਰਤੀ ਜਾਂਦੀ ਸੀ। ਨਾਲ ਸੁੱਕਾ ਨਾਰੀਅਲ ਸੂਤੀ ਕਪੜੇ ਵਿੱਚ ਲਪੇਟ ਕੇ, ਧੋ ਕੇ ਰੱਖਣਾ ਬਣਦਾ ਸੀ। ਅੱਗ ਬਾਲਣ ਵੇਲੇ ਫੂਕ ਮਾਰਨ ਦੀ ਮਨਾਹੀ ਕੀਤੀ ਗਈ। ਹਵਨ ਵਾਲੀ ਥਾਂ ਉੱਤੇ ਮਿੱਟੀ ਦਾ ਪੋਚਾ ਫੇਰਿਆ ਜਾਂਦਾ ਸੀ। ਹਵਨ ਸੱਤ ਸਰੀਰ ਕਰਦੇ ਸਨ। ਇਹ ਮਰਯਾਦਾ ਹੁਣ ਵੀ ਕਾਇਮ ਹੈ। ਚੰਡੀ ਦੀ ਵਾਰ ਦਾ ਪਾਠ ਕਰਨਾ ਵੀ ਨਿੱਤਨੇਮ ਦਾ ਹਿੱਸਾ ਸੀ।

ਕੂਕੇ ਪਿੰਡਾਂ, ਨਗਰਾਂ ਵਿੱਚ ਰਾਤ ਨੂੰ ਇਕੱਠੇ ਹੋ ਕੇ ਢੋਲਕੀ, ਛੈਣਿਆਂ, ਖੜਤਾਲਾਂ ਨਾਲ ਦਿਵਾਨ ਲਾਉਂਦੇ।

ਇਹ ਪੰਥ ਨਿਆਰਾ ਲਗਦਾ ਸੀ ਪਰ ਮਰਯਾਦਾ ਦਸਮ ਪਾਤਸ਼ਾਹ ਵਾਲੀ ਸੀ। ਉਹਨਾਂ ਦਾ ਨਿਸ਼ਾਨਾ ਵਿਦੇਸ਼ੀ ਹਾਕਮਾਂ ਦੀ ਸਫ਼ ਵਲ੍ਹੇਟਣਾ ਸੀ। ਗਿਆਨੀ ਗਿਆਨ ਸਿੰਘ ਨੇ ਇਹਨਾਂ ਬਾਰੇ ਲਿਖਿਆ ਹੈ :

ਰਟਤ ਭਵਾਨੀ ਕੀ ਉਪਾਸਨਾ ਪਠਤ ਬਾਨੀ
ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।
ਸੁਕਲ ਬਸਨ ਮਾਲਾ ਸੂਧੀ ਦਸਤਾਰ ਕਾਢੀ
ਕਰ ਹੈਂ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ।
ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ
ਲਾਲਸਾ ਲਲਾਮ ਰਾਜ ਲੈਬੇ ਕੀ ਮਾਚੂਕੇ ਹੈਂ।
ਹੇਰੇ ਜੈਸੇ ਲਖਣ ਹੈਂ ਟੇਰੇ ਜੈਸੇ ਗਯਾਨ ਸਿੰਘ
ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।[3]

*(ਸ੍ਰੀ ਗੁਰੂ ਪੰਥ ਪ੍ਰਕਾਸ਼)*

## ਸੁਦੇਸ਼ੀ ਤੇ ਨਾਮਿਲਵਰਤਣ

ਕੂਕਿਆਂ ਲਈ ਸੁਦੇਸ਼ੀ ਬਸਤ੍ਰ ਪਾਉਣ ਦਾ ਹੁਕਮ ਸੀ ਤੇ ਵਿਦੇਸ਼ੀ ਦੇ ਬਾਈਕਾਟ ਕਰਨ

ਦਾ । ਉਹ ਖੱਦਰ ਭੂਰਾ ਪਹਿਨਦੇ ਨਾ ਕਿ ਮਾਨਚੈਸਟਰ ਦੀਆਂ ਮਿੱਲਾਂ ਦਾ ਕਪੜਾ । ਹਿੰਦੁਸਤਾਨੀ ਬਜ਼ਾਰਾਂ ਵਿੱਚ ਵਲਾਇਤੀ ਮਾਲ ਦੀ ਵਿੱਕਰੀ ਧੜਾਧੜ ਵਧ ਰਹੀ ਸੀ । ਉਸ ਪ੍ਰਤੀ ਉਦਾਸੀਨ ਹੋਣ ਨਾਲ ਹੀ ਦੇਸੀ ਮਾਲ ਦੀ ਖਪਤ ਵਧ ਸਕਦੀ ਸੀ ਤੇ ਦੇਸ ਦੇ ਕਾਮਿਆਂ ਨੂੰ ਕੰਮ ਮਿਲ ਸਕਦਾ ਸੀ । ਵਿਦੇਸ਼ੀ ਕਪੜੇ ਦੀ ਖਪਤ ਕਿਵੇਂ ਘਟੀ-ਵਧੀ, ਰਜਨੀ ਪਾਮਦੱਤ ਨੇ ਲਿਖਿਆ ਹੈ :

"1814 ਈ. ਤੋਂ 1835 ਈ. ਦੇ ਵਿੱਚ ਹਿੰਦੁਸਤਾਨ ਵਿਚ ਵਲਾਇਤੀ ਕਪੜੇ ਦੀ ਖਪਤ 10 ਲੱਖ ਤੋਂ ਵਧ ਕੇ 5 ਕਰੋੜ ਦਸ ਲੱਖ ਗਜ਼ ਹੋ ਗਈ । ਏਸੇ ਦੌਰਾਨ ਹਿੰਦੁਸਤਾਨੀ ਸੂਤੀ ਕਪੜਿਆਂ ਦੀ ਖਪਤ ਵਲਾਇਤ ਵਿੱਚ 77 ਲੱਖ 50 ਹਜ਼ਾਰ ਥਾਨ ਤੋਂ ਘਟਦੀ ਘਟਦੀ 20 ਲੱਖ 6 ਹਜਾਰ ਥਾਨ ਰਹਿ ਗਈ ।"[4] (ਆਜ ਕਾ ਭਾਰਤ)

ਸਤਿਗੁਰੂ ਜੀ ਨੇ ਕੂਕਿਆਂ ਨੂੰ ਆਪਸੀ ਝਗੜੇ ਨਾ ਕਰਨ ਤੇ ਜੇ ਕਿਸੇ ਦੀ ਅੜੀ ਕਾਰਨ ਹੋ ਜਾਵੇ ਤਾ ਲੋਕ ਪੰਚਾਇਤਾਂ ਵਿਚ ਮੁਕਾਉਣ ਦਾ ਆਦੇਸ਼ ਦਿੱਤਾ । ਇਸ ਨਾਲ ਅੰਗਰੇਜ਼ ਦੀਆ ਅਦਾਲਤਾ ਵਿੱਚ ਹੁੰਦੇ ਅਨਿਆਂ, ਉਥੇ ਜ਼ਾਇਆ ਕੀਤੇ ਜਾਂਦੇ ਵਕਤ ਤੇ ਖਰਚ ਤੋਂ ਬਚਿਆ ਜਾ ਸਕਦਾ ਸੀ । ਡਾ. ਜਸਵੰਤ ਸਿੰਘ ਜੱਸ ਦੇ ਸ਼ਬਦਾਂ ਵਿੱਚ :

"ਨਾਮਿਲਵਰਤਣ ਦੇ ਸਿਧਾਂਤ ਅਨੁਸਾਰ ਨਾਮਧਾਰੀਆਂ ਨੇ ਅੰਗਰੇਜ਼ੀ ਕਾਨੂੰਨ ਤੇ ਅੰਗਰੇਜ਼ੀ ਅਦਾਲਤਾ ਦਾ ਉੱਕਾ ਬਾਈਕਾਟ ਕਰ ਦਿੱਤਾ ਸੀ । ਕੂਕਾ ਜਥੇਬੰਦੀ ਦੀ ਸਥਾਪਨਾ ਕਰਨ ਸਮੇਂ ਬਾਬਾ ਰਾਮ ਸਿੰਘ ਜੀ ਦੇ ਪਰਸਪਰ ਝਗੜੇ ਨਜਿੱਠਣ ਲਈ ਪੁਰਾਤਨ ਭਾਰਤੀ ਢੰਗਾਂ ਦੀ ਵਰਤੋਂ ਪ੍ਰਚੱਲਿਤ ਕੀਤੀ ।"[5] *(ਬਾਬਾ ਰਾਮ ਸਿੰਘ ਨਾਮਧਾਰੀ)*

ਅੰਗਰੇਜ਼ਾਂ ਦੀ ਵਿਦਿਆ ਪ੍ਰਣਾਲੀ ਵਿਦੇਸ਼ੀ ਸਿੱਖਿਆ, ਸਾਹਿਤ, ਸਭਿਆਚਾਰ ਤੇ ਧਰਮ ਪ੍ਰਤੀ ਝੁਕਾ ਪੈਦਾ ਕਰਦੀ ਸੀ ਤੇ ਭਾਰਤੀ ਸਾਹਿਤ, ਸਭਿਆਚਾਰ, ਧਾਰਮਿਕ ਵਿਸ਼ਵਾਸਾਂ ਤੋਂ ਦੂਰ ਲੈ ਜਾਂਦੀ ਸੀ । ਏਸੇ ਕਰਕੇ ਕੂਕਿਆਂ ਨੇ ਇਸ ਦਾ ਬਾਈਕਾਟ ਕੀਤਾ । ਡਾ. ਰੋਸ਼ਨ ਲਾਲ ਆਹੂਜਾ ਸਿੱਖਿਆ ਬਾਰੇ ਲਿਖਦੇ ਹਨ :

"ਦੇਸੀ ਸਿੱਖਿਆ ਦੀ ਅਧੋਗਤੀ ਦਾ ਹੋਰ ਵੱਡਾ ਕਾਰਨ ਮਿਸ਼ਨ ਦੇ ਸਕੂਲ ਸਨ, ਜਿਨ੍ਹਾਂ ਨਾਲ ਦੇਸੀ ਪਾਠਸ਼ਾਲਾਵਾਂ ਕੀ ਟੱਕਰ ਲੈ ਸਕਦੀਆਂ ਸਨ, ਉਹਨਾਂ ਦੇ ਹੈਡਮਾਸਟਰ ਬੜੇ ਵਿਦਵਾਨ, ਗੋਰੇ, ਉਹਨਾਂ ਦੇ ਸਕੂਲਾਂ ਦੀ ਬੜੀ ਸ਼ਾਨ, ਉਹਨਾਂ ਦੀ ਪੜ੍ਹਾਈ ਦਾ ਰੋਹਬ ਤੇ ਉਹਨਾਂ ਦੇ ਪਾਸ ਅਮੁੱਕ ਦੌਲਤ ਸੀ । ਪੱਛਮੀ ਸੂਰਜ ਦੇ ਚਾਨਣੇ ਵਿੱਚ ਪੂਰਬੀ ਚੰਨ ਪੀਲਾ ਤੇ ਫਿੱਕਾ ਪੈ ਗਿਆ ।

ਪਰੈਸਬੀਟੇਰੀਅਨ ਮਿਸ਼ਨ ਨੇ ਅੰਬਾਲਾ (1848 ਈ.), ਲਾਹੌਰ (1849 ਈ.) ਅਤੇ ਰਾਵਲਪਿੰਡੀ (1865 ਈ.) ਵਿੱਚ ਕੇਂਦਰ ਬਣਾਏ । ਚਰਚ ਮਿਸ਼ਨ ਨੇ ਅੰਮ੍ਰਿਤਸਰ (1852 ਈ.), ਕਾਂਗੜਾ (1854 ਈ.), ਮੁਲਤਾਨ ਤੇ ਪਿਸ਼ਾਵਰ (1855 ਈ.) ਆਪਣੇ ਅੱਡੇ ਸਥਾਪਤ ਕੀਤੇ । ਦੋ ਸਾਲਾਂ ਵਿੱਚ ਇਨ੍ਹਾਂ ਨੇ ਪੰਜ ਅੱਡੇ, 24 ਪ੍ਰਚਾਰਕ, ਤਿੰਨ ਛੋਟੇ ਐਂਠਵੀਂ ਦੇ ਸਕੂਲ, 9 ਉਰਦੂ ਦੇ ਸਕੂਲ, ਜਿਨ੍ਹਾਂ ਵਿੱਚ 488 ਵਿਦਿਆਰਥੀ, 2 ਬੋਰਡਿੰਗ ਸਕੂਲ, 35 ਕੁੜੀਆਂ ਦੇ ਸਕੂਲ ਅਤੇ 27 ਐਤਵਾਰ ਦੇ ਸਕੂਲ ਖੋਲ੍ਹੇ, ਜਿਨ੍ਹਾਂ ਵਿੱਚ 3007 ਛਾਤਰ ।"[6] (ਪੰਜਾਬ)

ਸਤਿਗੁਰੂ ਜੀ ਨੇ ਅੰਗਰੇਜ਼ਾਂ ਦੇ ਸਥਾਪਤ ਕੀਤੇ ਸਕੂਲਾਂ ਵਿੱਚ ਨਾ ਭੇਜਣ ਆਪਣੇ ਬੱਚਿਆਂ ਨੂੰ ਹੋਸ਼ ਆਉਣ 'ਤੇ ਗੁਰਮੁਖੀ ਅੱਖਰ ਪੜ੍ਹਾਉਣ ਲਈ ਹੁਕਮ ਜਾਰੀ ਕਰ ਦਿੱਤਾ।

ਕੂਕਿਆਂ ਨੂੰ ਸਰਕਾਰੀ ਨੌਕਰੀ ਕਰਨ ਦੀ ਮਨਾਹੀ ਸੀ। ਸਰਕਾਰੀ ਨੌਕਰੀ ਕਰਨ ਨਾਲ ਭਾਰਤੀਆਂ ਉਸੇ ਮਸ਼ੀਨ ਦਾ ਪੁਰਜ਼ਾ ਬਣ ਜਾਣਾ ਸੀ ਜਿਸ ਨੇ ਇਹਨਾਂ ਦੀ ਅਜ਼ਾਦੀ ਨੂੰ ਦਰੜਿਆ ਸੀ। ਇਹਨਾਂ ਗ਼ੁਲਾਮੀ ਦਾ ਤੇ ਜੀ-ਹਜ਼ੂਰੀ ਦੀ ਭਾਵਨਾ ਦਾ ਸਿਕਾਰ ਹੋ ਜਾਣਾ ਸੀ। ਇੰਜ ਅੰਗਰੇਜ਼ ਭਗਤੀ ਦਾ ਮੁੱਢ ਬੱਝ ਜਾਣਾ ਸੀ।

ਕੂਕਿਆਂ ਲਈ ਸਤਿਗੁਰੂ ਜੀ ਨੇ ਨਿੱਜੀ ਡਾਕ ਪ੍ਰਬੰਧ ਵੀ ਸਥਾਪਤ ਕੀਤਾ। ਇਹਨਾਂ ਦਿਨਾ ਵਿੱਚ ਰਿਸ਼ਤੇ-ਨਾਤੇ ਤਾਂ ਨੇੜੇ ਨੇੜੇ ਹੀ ਹੁੰਦੇ ਸਨ। ਡਾਕ ਪ੍ਰਬੰਧ ਦੀ ਪੰਥਕ ਕਾਰਜਾਂ ਲਈ ਲੋੜ ਸੀ। ਇਸ ਦਾ ਸੁਨੇਹਾ ਜ਼ਿੰਮੇਵਾਰੀ ਨਾਲ, ਗੁਪਤ, ਛੇਤੀ ਤੇ ਠੀਕ ਥਾਂ ਪਹੁੰਚ ਸਕਦਾ ਸੀ। ਸ਼ਾਹ-ਰਾਹ ਦੀ ਥਾਂ ਪਿੰਡੋ-ਪਿੰਡ ਜਾਇਆ ਜਾਂਦਾ ਸੀ। ਜਿਸ ਵਿਅਕਤੀ ਦੀ ਸੁਨੇਹਾ ਜਾਂ ਚਿੱਠੀ ਪਹੁੰਚਾਉਣ ਦੀ ਜ਼ਿੰਮੇਵਾਰੀ ਲੱਗਦੀ ਸੀ, ਉਹ ਸੌ ਕੰਮ ਛੱਡ ਕੇ ਵੀ ਇਸ ਜਥੇਬੰਦਕ ਕਾਰਜ ਨੂੰ ਖਿੜੇ ਮੱਥੇ ਕਰਦਾ ਸੀ। ਲੋੜ ਪੈਣ ਉਤੇ ਮੁੜਦੀ ਡਾਕ ਵੀ ਆ ਜਾਂਦੀ ਸੀ।

ਇਹ ਨਾਮਿਲਵਰਤਣ ਇੱਕ ਰਾਜਨੀਤਕ ਹਥਿਆਰ ਸੀ। ਜਿਸ ਬਾਰੇ ਐਨਸਾਈਕਲੋਪੀਡੀਆ ਬ੍ਰਿਟੇਨਿਕਾ ਵਿੱਚ ਲਿਖਿਆ ਹੈ :

"ਉਹ (ਸਤਿਗੁਰੂ ਰਾਮ ਸਿੰਘ) ਨਾਮਿਲਵਰਤਣ ਤੇ ਬਾਈਕਾਟ ਨੂੰ ਬਰਤਾਨਵੀ ਤਜਾਰਤੀ ਮਾਲ ਤੇ ਸੇਵਾਵਾਂ ਵਿਰੁੱਧ ਰਾਜਨੀਤਕ ਹਥਿਆਰ ਵਜੋਂ ਵਰਤਣ ਵਾਲਾ ਪਹਿਲਾ ਭਾਰਤੀ ਸੀ।"[7]

ਭਾਰਤੀ ਸਮਾਜ ਵਿੱਚ ਅਨਪੜ੍ਹਤਾ, ਅਗਿਆਨਤਾ, ਅੰਧ-ਵਿਸ਼ਵਾਸ, ਆਰਥਿਕ ਤੇ ਜਾਤੀ ਭੇਦ-ਭਾਵ ਤੇ ਇਸਤਰੀਆਂ ਪ੍ਰਤੀ ਤ੍ਰਿਸਕਾਰ ਦੀ ਭਾਵਨਾ ਕਾਰਨ ਗਿਰਾਵਟ ਆ ਚੁੱਕੀ ਸੀ। ਉਹਨਾਂ ਪੜ੍ਹਾਈ ਨੂੰ ਉਤਸ਼ਾਹਿਤ ਕੀਤਾ, ਅੰਧ-ਵਿਸ਼ਵਾਸੀ ਬਣ ਕੇ ਬੁੱਤਾਂ, ਕਬਰਾਂ, ਪੱਥਰਾਂ ਨੂੰ ਪੂਜਣ ਦੀ ਮਨਾਹੀ ਕੀਤੀ। ਆਪਸੀ ਅਮੀਰੀ-ਗ਼ਰੀਬੀ, ਜਾਤ-ਬਰਾਦਰੀ ਦੇ ਭਿੰਨ-ਭੇਦ ਭੁੱਲ ਕੇ ਇੱਕ ਦੂਜੇ ਨਾਲ ਪਿਆਰ ਨਾਲ ਰਹਿਣ ਦੀ ਜਾਚ ਦੱਸੀ। ਉਹਨਾਂ ਨੇ ਸਦਾ ਤੋਂ ਮਜ਼ਲੂਮ ਰਹੀ ਔਰਤ ਨੂੰ ਉਸ ਦਾ ਬਣਦਾ ਮਾਣ ਦੇਣ ਦਾ ਹੁਕਮ ਕੀਤਾ। ਉਹਨਾਂ ਨੇ ਜੰਮਦੀਆਂ ਕੁੜੀਆਂ ਨੂੰ ਮਾਰਨ, ਕੁੜੀਆਂ ਨੂੰ ਵੇਚਣ, ਵੱਟਾ ਕਰਨ ਦੀ ਸਖ਼ਤ ਮਨਾਹੀ ਕੀਤੀ। ਉਹਨਾਂ ਨੇ ਦਾਜ ਦੀ ਲਾਹਨਤ ਖ਼ਤਮ ਕਰਨ ਵਿਰੁੱਧ ਤੇ ਵਿਧਵਾ ਵਿਆਹ ਦੇ ਹੱਕ ਵਿਚ ਕੂਕਿਆਂ ਨੂੰ ਲਾਮਬੰਦ ਕੀਤਾ। ਉਹਨਾਂ ਨੇ ਬਾਲ-ਵਿਆਹ ਬੰਦ ਕੀਤੇ। ਉਹਨਾਂ ਨੇ ਇੱਕ ਹੁਕਮਨਾਮੇ ਵਿਚ ਲਿਖਿਆ : ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ। ਬੱਟਾ ਨਹੀਂ ਕਰਨਾ। ਸਾਰੇ ਬਹੀਰ ਨੂੰ ਇਹ ਹੁਕਮ ਸੁਣਾ ਦੇਣਾ ਜੋ ਪੰਦਰਾਂ ਸੋਲ੍ਹਾਂ ਬਰਸ ਤੇ ਘੱਟ ਕੋਈ ਕੁੜੀ ਨਾ ਥਿਆਹੇ।

ਕਪੂਰ ਸਿੰਘ ਆਈ. ਸੀ. ਐਸ. ਦੇ ਸ਼ਬਦਾਂ ਵਿੱਚ :

"ਜੇ ਉਨ੍ਹਾਂ ਦੇਸ਼ ਤੇ ਜਾਤੀ ਲਈ ਮਹਾਨ ਕੰਮ ਕੀਤੇ ਹਨ, ਛੱਡ ਵੀ ਦੇਈਏ ਤਾਂ ਉਨ੍ਹਾਂ ਦਾ ਇੱਕ ਇਹ ਪ੍ਰਚਾਰ ਕਿ ਸਮਾਜ ਵਿੱਚ ਇਸਤ੍ਰੀ ਤੇ ਮਰਦ ਬਰਾਬਰ ਦੇ ਹੱਕਦਾਰ ਹਨ, ਹੀ ਉਨ੍ਹਾਂ ਨੂੰ ਸੰਸਾਰ ਭਰ ਦੇ ਸ਼ਰੋਮਣੀ ਸੁਧਾਰਕਾਂ ਦੀ ਸਫ਼ ਵਿਚ ਖੜ੍ਹਾ ਕਰ ਦੇਂਦਾ ਹੈ।"[8]

(ਸਪਤਸ੍ਰਿੰਗ)

ਸਤਿਗੁਰੂ ਜੀ ਨੇ ਕੂਕੇ ਸਿੱਖਾਂ ਨੂੰ ਸਦਾਚਾਰਕ ਕਦਰਾਂ-ਕੀਮਤਾਂ ਦੇ ਧਾਰਨੀ ਬਣਨ ਲਈ ਪ੍ਰੇਰਿਆ। ਆਪ ਉਹਨਾਂ ਨੂੰ ਆਦਰਸ਼ ਵਿਅਕਤੀ ਬਣਾਉਣਾ ਚਾਹੁੰਦੇ ਸਨ ਤਾਂਕਿ ਸਮਾਜ ਨੂੰ, ਦੇਸ ਨੂੰ, ਰਾਹਨੁਮਾਈ ਦੇਣ ਦੇ ਸਮਰੱਥ ਹੋਣ, ਉਹ ਉੱਚੇ ਚਾਲ-ਚਲਣ ਦੇ ਮਾਲਕ ਹੋਣ, ਉਹ ਕਿਸੇ ਦੂਜੇ ਦੀ ਧੀ-ਭੈਣ ਨੂੰ ਆਪਣੀ ਧੀ-ਭੈਣ ਸਮਝਣ, ਉਹ ਵਿਭਚਾਰੀ ਨਾ ਹੋਣ, ਉਹ ਕਿਸੇ ਨਾਲ ਧੱਕਾ ਨਾ ਕਰਨ, ਚੋਰੀ-ਠੱਗੀ ਜਾਂ ਹੇਰਾਫੇਰੀ ਨਾ ਕਰਨ। ਉਹ ਸੂਦਖੋਰ ਨਾ ਹੋਣ, ਆਪਣੇ ਹੱਕ-ਹਲਾਲ ਦੀ ਕਮਾਈ ਵਿੱਚ ਬਰਕਤ ਸਮਝਣ ਜੇ ਕਿਸੇ ਦੀ ਡਿੱਗੀ ਚੀਜ਼ ਲੱਭ ਵੀ ਪਵੇ ਤਾਂ ਸਵੀਕਾਰ ਨਾ ਕਰਨ। ਉਹ ਕਿਸੇ ਤਰ੍ਹਾਂ ਦੇ ਲੋਭ, ਮੋਹ, ਹੰਕਾਰ, ਕ੍ਰੋਧ ਤੋਂ ਬਚਣ। ਉਹ ਸਹਿਜ ਰਹਿਣ, ਸ਼ਾਂਤ ਤੇ ਮਿਠਬੋਲੜੇ। ਜੇ ਕੋਈ ਮਾਰੇ ਤਾਂ ਵੀ ਖਿਮਾ ਕਰ ਦੇਣ। ਉਹ ਸੁੱਚੀ ਰਹਿਣੀ-ਬਹਿਣੀ ਤੇ ਗੁਰ ਮਰਯਾਦਾ ਦੇ ਧਾਰਨੀ ਹੋਣ। ਉਨ੍ਹਾਂ ਦੀ ਸੋਚ ਇਨਕਲਾਬੀ ਹੋਵੇ।

ਐਮ. ਐਮ. ਆਹਲੂਵਾਲੀਆ ਦੇ ਸ਼ਬਦਾਂ ਅਨੁਸਾਰ :

"ਉਸ (ਸਤਿਗੁਰੂ ਰਾਮ ਸਿੰਘ) ਨੇ ਸਮਝਿਆ ਕਿ ਸੁਤੰਤਰਤਾ ਸੰਗਰਾਮ ਜਿਹੜਾ ਉਸ ਦੇ ਧਰਮ ਦਾ ਕੋਈ ਛੋਟਾ ਜਿਹਾ ਹਿੱਸਾ ਨਹੀਂ ਸੀ, ਸਮਾਜਿਕ ਤੇ ਸਦਾਚਾਰਕ ਉਚਿਆਈ ਬਿਨਾ ਮਸਾਂ ਹੀ ਜਿੱਤਿਆ ਜਾ ਸਕਦਾ ਹੈ। ਇਸੇ ਕਰਕੇ ਹੀ ਉਸ ਨੇ ਸਚਿਆਈ ਤੇ ਈਮਾਨਦਾਰੀ ਦਾ ਉਪਦੇਸ਼ ਦੇ ਕੇ ਮੁੱਢ ਬੰਨ੍ਹਿਆ।"[9] *(ਕੂਕਾ ਮੂਵਮੈਂਟ)*

ਉਹਨਾਂ ਨੇ ਕੂਕਾ ਲਹਿਰ ਦਾ ਮੁੱਢ ਪਿੰਡਾਂ ਤੋਂ ਬੰਨ੍ਹਿਆ, ਪਿੰਡਾਂ ਵਿਚ ਦੇਸ ਦੀ ਬਹੁਤੀ ਆਬਾਦੀ ਵਸਦੀ ਹੈ। ਉਹ ਨਿਰਛਲ, ਈਮਾਨਦਾਰ ਤੇ ਸਾਊ ਸ਼ਰੀਫ ਹੁੰਦੀ ਹੈ। ਉਹਨਾਂ ਦਾ ਨਿਸ਼ਚਾ ਦ੍ਰਿੜ੍ਹ ਹੁੰਦਾ ਹੈ। ਉਹਨਾਂ ਨੂੰ ਸਮਾਜਿਕ, ਰਾਜਨੀਤਿਕ ਚੇਤਨਾ ਦੀ ਲੋੜ ਹੁੰਦੀ ਹੈ। ਉਹਨਾਂ ਨੂੰ ਅੰਧ-ਵਿਸ਼ਵਾਸ ਵਿਚੋਂ ਕੱਢ ਕੇ ਭਰੋਸੇ ਵਿੱਚ ਲਿਆਉਣ ਦੀ ਲੋੜ ਹੁੰਦੀ ਹੈ। ਸੋ ਕੂਕਾ ਲਹਿਰ ਨੇ ਉਹਨਾਂ ਨੂੰ ਆਪਣਾ ਮੂਲ ਪਛਾਨਣ ਲਈ ਆਪਣਾ ਹਿੱਸਾ ਬਣਾਇਆ। ਉਹ ਸਤਿਗੁਰੂ ਰਾਮ ਸਿੰਘ ਦੀ ਦੇਸੀ ਧਾਰਮਿਕ ਰਹਿਤ ਮਰਯਾਦਾ, ਰਾਜਨੀਤਿਕ ਚੇਤਨਾ, ਸਮਾਜਿਕ ਕ੍ਰਾਂਤੀ, ਸਦਾਚਾਰਕ ਕਦਰਾਂ-ਕੀਮਤਾਂ ਦੇ ਆਪ ਧਾਰਨੀ ਬਣਦੇ ਗਏ ਤੇ ਹੋਰਾਂ ਲਈ ਆਦਰਸ਼ ਸਾਬਤ ਹੋਏ।

### *ਹਵਾਲੇ :*


1. Kuka Movement—Dr. Fauja Singh
2. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ
3. ਓਹੀ
4. आज का भारत : रजनी पाम दत्त
5. ਬਾਬਾ ਰਾਮ ਸਿੰਘ ਨਾਮਧਾਰੀ : ਡਾ. ਜਸਵੰਤ ਸਿੰਘ ਜੱਸ
6. ਪੰਜਾਬ : ਡਾ. ਗੰਡਾ ਸਿੰਘ
7. Encyclopedia Britannica
8. ਸਪਤਸ਼੍ਰਿੰਗ : ਕਪੂਰ ਸਿੰਘ
10. Kuka Movement : M. M. Ahluwalia

# ਕੂਕਾ ਲਹਿਰ ਦਾ ਪ੍ਰਚਾਰ

1857 ਈ. ਨੂੰ ਵਸਾਖੀ ਵਾਲੇ ਦਿਨ ਸ੍ਰੀ ਭੈਣੀ ਸਾਹਿਬ ਵਿੱਚ ਝੰਡੇ ਝੁਲਾਏ ਗਏ. ਝੰਡੇ ਦਿੱਤੇ ਗਏ, ਗੁਰਮੰਤਰ, ਛਕਾਏ ਗਏ ਅੰਮ੍ਰਿਤ ਤੇ ਸਮਝਾਏ ਗਏ ਅਸੂਲਾ ਦੀ ਮਹਿਕ ਬਾਹਰ ਫੈਲਣ ਲੱਗੀ। ਉਸ ਦੀ ਖ਼ੁਸ਼ਬੋ ਦੇ ਚਾਹਵਾਨ ਭੌਰੇ ਭੈਣੀ ਸਾਹਿਬ ਆ ਕੇ ਕਾਗੋਂ ਹੰਸ ਬਣ ਕੇ ਜਾਣ ਲੱਗੇ ਤੇ ਫਿਰ ਹੋਰ ਅੰਮ੍ਰਿਤ ਦੀ ਚੁਲੀ ਪੀਣ ਲਈ ਆਉਣ ਲੱਗੇ। ਏਸੇ ਜਨਮ ਵਿੱਚ ਉਹ ਸਮਝਣ ਲੱਗੇ ਕਿ ਸਤਿਗੁਰੂ ਜੀ ਨੇ ਉਹਨਾਂ ਨੂੰ ਪਸ਼ੂ-ਪ੍ਰੇਤੋਂ ਦੇਵ ਕਰ ਦਿੱਤਾ ਹੈ। ਉਹਨਾਂ ਦੀ ਜੂਨ ਸੁਧਰ ਗਈ ਹੈ। ਉਹ ਦੇਸ, ਕੌਮ, ਸਮਾਜ ਦਾ ਕੁਝ ਸਵਾਰਨ ਜੋਗੇ ਹੋ ਗਏ ਸਨ।

ਸਧਾਰਨ ਵਿਅਕਤੀਆਂ ਤੋਂ ਬਿਨਾਂ ਜਿਹੜੇ ਸਰਦੇ-ਪੁਜਦੇ ਜਾਂ ਸਾਧੂ-ਸੰਤ ਸਨ ਪਰ ਆਪਣੇ ਅੰਦਰ ਕੋਈ ਘਾਟ ਮਹਿਸੂਸ ਕਰਦੇ ਸਨ, ਉਹਨਾਂ ਲਈ ਵੀ ਭੈਣੀ ਸਾਹਿਬ ਤੀਰਥ ਬਣ ਗਿਆ।

ਸ. ਮੰਗਲ ਸਿੰਘ ਬਿਸ਼ਨਪੁਰੇ ਪਿੰਡ ਦਾ ਸਰਦਾ-ਪੁੱਜਦਾ ਜ਼ਿਮੀਂਦਾਰ ਸੀ। ਉਸ ਦੇ ਨਾਂ ਵੱਡੀ ਜਗੀਰ ਸੀ। ਉਹ ਮਹਾਰਾਜਾ ਪਟਿਆਲਾ ਦਾ ਨਜ਼ਦੀਕੀ ਰਿਸ਼ਤੇਦਾਰ ਸੀ। ਉਹ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੇ ਬਚਨ ਸੁਣ ਕੇ ਕੂਕਾ ਬਣ ਗਿਆ। ਉਸ ਕੋਲ ਦੁੱਧ ਚਿੱਟੇ ਰੰਗ ਦੀ ਅੜੀਅਲ ਚੀਨੀ ਘੋੜੀ ਸੀ। ਉਸ ਨੇ ਉਹ ਸਤਿਗੁਰੂ ਜੀ ਨੂੰ ਮੱਥਾ ਟੇਕ ਦਿੱਤੀ। ਸਤਿਗੁਰੂ ਜੀ ਨੇ ਉਸ ਉੱਤੇ ਸਵਾਰੀ ਕੀਤੀ ਤਾਂ ਉਹ ਮੱਛਰੀ ਨਾ। ਆਪ ਸਦਾ ਉਸ ਉੱਤੇ ਸਵਾਰੀ ਕਰਦੇ ਸਨ। ਸੋ ਸ਼ਰਧਾਵਾਨ ਸਿੰਘ ਆਪ ਨੂੰ ਚੀਨੀ ਵਾਲਾ ਪਾਤਸ਼ਾਹ ਕਹਿਣ ਲੱਗੇ।

ਬਾਬਾ ਜਵਾਹਰ ਸਿੰਘ ਨਿਰਮਲੇ ਸੰਤ ਸਨ। ਭਗਵਾਂ ਬਾਣਾ ਪਹਿਨਦੇ ਸਨ। ਇੱਕ ਹੱਥ ਚਿੱਪੀ, ਇਕ ਹੱਥ ਮਾਲਾ ਰੱਖਦੇ ਸਨ। ਉਹ ਲੋਪੋ ਬੱਧਣੀ ਦੇ ਸਨ ਪਰ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਦੀ ਨਿਮ੍ਰਤਾ ਦੇ ਬਾਣ ਦੇ ਵਿੰਨ੍ਹੇ ਕੂਕੇ ਬਣ ਗਏ। ਪਿੰਡ ਮਦੀਹਰ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਭੂਪ ਸਿੰਘ ਹਿੰਦੀ, ਪੰਜਾਬੀ, ਬ੍ਰਿਜ ਭਾਸ਼ਾਵਾਂ ਦੇ ਤੇ ਸੰਸਕ੍ਰਿਤ ਦੇ ਚੰਗੇ ਵਿਦਵਾਨ ਸਨ। ਪੌਰਾਣਿਕ ਰਚਨਾਵਾਂ ਨੂੰ ਸਮਝਦੇ ਹੀ ਨਹੀਂ ਸਮਝਾ ਵੀ ਸਕਦੇ ਸਨ। ਉਹ ਸ੍ਰੀ ਆਦਿ ਗ੍ਰੰਥ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅਰਥਬੋਧ ਕਰਨ ਤੇ ਸਮਝਾਣ ਵਾਲੇ ਭਾਈ ਰਾਇ ਸਿੰਘ ਦੇ ਨਾਂ ਨਾਲ ਪ੍ਰਸਿੱਧ ਕੂਕੇ ਬਣੇ। ਉਹ ਹੁਕਮ ਅਨੁਸਾਰ ਦਸਮ ਪਾਤਸ਼ਾਹ ਦੀ ਚਲਾਈ ਹੋਈ ਸਾਰੀ ਮਰਯਾਦਾ ਲੈਣ ਲਈ ਹਜ਼ੂਰ ਸਾਹਿਬ ਨਾਂਦੇੜ ਭੇਜੇ ਗਏ ਤੇ ਆਪਣੀ ਵਿਦਵਤਾ, ਜ਼ਬਾਨ ਦੇ ਰਸ, ਨਿੰਮ੍ਰਤਾ, ਸਬਰ ਸੰਤੋਖ ਰੱਖਣ ਵਾਲੇ ਦਾ ਪ੍ਰਭਾਵ ਪਾ ਕੇ ਚੀਨੀ ਵਾਲੇ ਪਾਤਸ਼ਾਹ ਕੋਲ ਵਾਪਸ ਮੁੜੇ।

ਭੈਣੀ ਸਾਹਿਬ, ਲੋਕ ਸੰਗਤ ਬਣ ਕੇ ਆਉਂਦੇ, ਰੰਗਤ ਚਾੜ੍ਹ ਕੇ ਪਰਤਦੇ। ਜਿੰਨਾਂ ਚਿਰ

ਏਥੇ ਰਹਿੰਦੇ ਲੰਗਰੋਂ ਪ੍ਰਸ਼ਾਦਾ ਛਕਦੇ। ਸ੍ਰੀ ਸਤਿਗੁਰੂ ਜੀ ਨੇ ਪਰਸਾਦੇ ਪਕਾਉਣ ਲਈ ਲੋਹ ਗੱਡੀ। ਲੰਗਰ ਦਾ ਆਟਾ ਪਹਿਲਾਂ ਤਾਂ ਚੱਕੀ ਉੱਤੇ ਮਾਤਾ ਜੱਸਾਂ ਤੇ ਬੀਬੀ ਦਇਆ ਕੌਰ ਪੀਂਹਦੇ ਸਨ। ਫਿਰ ਸਿੱਖ ਸੇਵਕਾਂ ਨੇ ਸੇਵਾ ਮੰਗ ਲਈ ਪੀਹਣ ਬਣਾਉਣ, ਆਟਾ ਪੀਹਣ, ਗੁੰਨ੍ਹਣ, ਪਕਾਉਣ, ਬਣਾਉਣ, ਵਰਤਾਉਣ ਦੀ। ਸਤਿਗੁਰ ਜੀ ਨੇ ਐਸਾ ਸਦਾਵਰਤ ਲਾਇਆ ਕਿ ਬਿਨਾਂ ਵਿਤਕਰੇ, ਚਵ੍ਹੀ ਘੰਟੇ ਲੰਗਰ ਵਰਤਦਾ ਸੀ ਪਰ ਲੰਗਰ ਵਿੱਚ ਸੁੱਚ ਸੋਧ ਦਾ ਧਾਰਨੀ ਹੀ ਸੇਵਾ ਕਰਦਾ ਸੀ। ਇਹ ਸਦਾਵਰਤ ਅੱਜ (2007) ਤਕ ਲਗਾਤਾਰ 150 ਸਾਲਾਂ ਤੋਂ ਚਲ ਰਿਹਾ ਹੈ। ਓਸੇ ਲੋਹ 'ਤੇ ਪਰਸਾਦੇ ਪੱਕਦੇ ਹਨ। ਲੋਹ ਲੰਗਰ ਤਪਦਾ ਹੈ, ਵਰਤੀਂਦਾ ਹੈ।

ਭੈਣੀ ਸਾਹਿਬ ਆਉਣ ਵਾਲਿਆਂ ਵਿੱਚ ਵੇਦਾਂਤਣ ਮਾਈ ਸਾਹਿਬੋ ਪਧਰੀ ਵਾਲੀ ਵੀ ਸੀ। ਕੋਈ ਪੁੱਛੇ ਕੀ ਭਜਨ ਦਿੱਤਾ ਹੈ ਤਾਂ ਕਹੇ, ਚੰਗਾ ਹੀ ਦਿਤਾ ਹੈ। ਦੱਸਣ ਦਾ ਹੁਕਮ ਨਹੀਂ ਸੀ।

ਕੂਕਾ ਲਹਿਰ ਦੇ ਪ੍ਰਚਾਰ ਦੌਰੇ 1858 ਈ. ਵਿਚ ਸ਼ੁਰੂ ਹੋਏ। ਇਸ ਦੀ ਵਾਗਡੋਰ ਸਤਿਗੁਰੂ ਰਾਮ ਸਿੰਘ ਨੇ ਸੰਭਾਲੀ। ਉਹੀ ਮਿਕਨਾਤੀਸੀ ਪ੍ਰਤਿਭਾਵਾਨ ਦੈਵੀ ਗੁਣਾਂ ਦੀ ਭਰਪੂਰ ਸ਼ਖਸੀਅਤ ਸੀ। ਆਪ ਨੇ ਪਹਿਲਾ ਪੜਾਅ ਮੁਠੱਡਾ ਕਲਾਂ ਜ਼ਿਲ੍ਹਾ ਜਲੰਧਰ ਕੀਤਾ। ਏਥੇ ਪਹਿਲਾਂ ਵਜ਼ੀਰਾ ਲੁਹਾਰ ਫਿਰ ਸਾਰਾ ਪਿੰਡ ਆਪ ਦੇ ਰੰਗ ਵਿੱਚ ਰੰਗਿਆ ਗਿਆ। ਸਤਿਗੁਰੂ ਜੀ ਨੇ ਜ਼ਿਲ੍ਹਾ ਲੁਧਿਆਣਾ ਦੇ ਜੱਸੋਵਾਲ, ਜੜਤੌਲੀ, ਆਸੀ, ਰਾਇਪੁਰ, ਲੋਹਗੜ੍ਹ, ਗੁੱਜਰਵਾਲ, ਨਾਰੰਗਵਾਲ, ਰੁੜਕਾ, ਡੇਹਲੋ, ਨਵਾਂ ਪਿੰਡ, ਨੰਗਲ, ਪੱਖੋਵਾਲ ਆਦਿ ਪਿੰਡਾਂ ਦੇ ਦੌਰੇ ਕੀਤੇ। ਇਹਨਾਂ ਪਿੰਡਾਂ ਦੇ ਬਹੁਤੇ ਵਸਨੀਕ ਕੂਕੇ ਬਣਦੇ ਗਏ। ਲੋਹਗੜ੍ਹ ਦੇ ਸਾਰੇ ਸਰਦਾਰ ਤੇ ਜਗੀਰਦਾਰ ਵੀ ਕੂਕੇ ਅਖਵਾਉਣ ਵਿੱਚ ਮਾਣ ਮਹਿਸੂਸ ਕਰਦੇ ਸਨ।

ਪਹਿਲਾਂ ਦੌਰਾ ਕਰਨ ਵਾਲੇ ਪਿੰਡਾਂ ਦਾ ਨਿਰਨਾ ਹੁੰਦਾ, ਫੇਰ ਉਥੇ ਕੀਰਤਨੀ ਜੱਥਾ ਭੇਜਿਆ ਜਾਂਦਾ ਜੋ ਢੋਲਕੀ, ਛੈਣਿਆਂ, ਖੜਤਾਲਾਂ ਨਾਲ ਰੰਗ ਬੰਨ੍ਹ ਦੇਂਦਾ। ਲੋਕ ਖਿੱਚੇ ਆਉਂਦੇ ਤੇ ਵਾਹ! ਵਾਹ ਕਰਦੇ। ਆਪ ਜੀ ਦਿਵਾਨ ਵਿਚ ਸਦਾ ਦਰਸ਼ਨ ਦੇਂਦੇ। ਦਿਵਾਨ ਬਾਅਦ ਕੋਈ ਲੰਗਰ ਕਰਨ ਲਈ ਅਰਜ਼ ਕਰਦਾ ਤਾਂ ਨਾਮਧਾਰੀ ਬਣਨ ਦੀ ਸ਼ਰਤ ਰੱਖੀ ਜਾਂਦੀ ਜੇ ਪਰਵਾਨ ਹੁੰਦੀ ਤੇ ਫੇਰ ਕਈ ਦਿਨ ਦਿਵਾਨ ਲੱਗਦੇ।

ਸਤਿਗੁਰੂ ਜੀ 1858 ਈ. ਵਿੱਚ ਦੁਆਬੇ, ਮਾਝੇ ਦੇ ਪਿੰਡਾਂ ਦਾ ਦੌਰਾ ਕਰਦੇ ਅੰਮ੍ਰਿਤਸਰ ਪਹੁੰਚੇ। ਉਥੋਂ ਸਤਿਗੁਰੂ ਬਾਲਕ ਸਿੰਘ ਦੇ ਦਰਸ਼ਨਾਂ ਲਈ ਹਜ਼ਰੋ ਜਾਣ ਦਾ ਮਨ ਬਣਾਇਆ ਤਾਂ ਸੰਗਤ ਦੇ 25 ਸਿੰਘ ਵੀ ਤਿਆਰ ਹੋ ਗਏ।

ਹਜ਼ਰੋ ਪਹੁੰਚਣ ਦੀ ਗੱਲ ਸੰਤ ਸੰਤੋਖ ਸਿੰਘ ਬਾਹੋਵਾਲ ਨੇ ਇੰਜ ਲਿਖੀ ਹੈ :

"ਗੁਰੂ ਯਾਰ੍ਹਵੇਂ ਜੀ ਗੁਰੂ ਬਾਰ੍ਹਵੇਂ ਦਾ ਔਣਾ ਸੁਣ ਕੇ ਅੱਗੋ ਆਏ ਮਿਲਣੀ ਕਰਨ। ਗੁਰੂ ਬਾਲਕ ਸਿੰਘ ਜੀ ਨਾਲ ਭਾਈ ਮੁੱਖਾ ਤੇ ਸਤਿਗੁਰੂ ਰਾਮ ਸਿੰਘ ਜੀ ਨਾਲ ਬਾਬਾ ਕਾਹਨ ਸਿੰਘ ਨਿਹੰਗ। ਸ੍ਰੀ ਸਤਿਗੁਰੂ ਜੀ ਦੀ ਮਿਲਣੀ ਕੀਤੀ। ਜਿਥੇ ਬਗੀਚੀ ਹੈ ਉਥੇ ਜਾਇ ਉਤਰੇ। ਬੜਾ ਆਦਰ ਕੀਤਾ। ਸਤਿਗੁਰੂ ਜੀ ਦਾ।"[1] *(ਸਤਿਗੁਰ ਬਿਲਾਸ, ਭਾਗ ਪਹਿਲਾ)*

ਚੀਨੀ ਵਾਲੇ ਪਾਤਸ਼ਾਹ ਬਚਨ ਮੰਨ ਕੇ ਸੰਗਤ ਸਹਿਤ ਘਰ-ਘਰ ਪਰਸ਼ਾਦਾ ਛਕਿਆ। ਕਿਸ਼ਨ ਸ਼ਾਹ ਘਰ ਉਚੇਚਾ ਜਾ, ਪਰਸ਼ਾਦਾ ਛਕ ਕੇ, ਨਿਵਾਜਿਆ।

ਕੂਕਾ ਪੰਥ ਦੇ ਪ੍ਰਚਾਰ ਲਈ ਸਤਿਗੁਰੂ ਜੀ ਨੇ ਕੀਰਤਨੀ ਜੱਥੇ ਤਿਆਰ ਕਰਨੇ ਸ਼ੁਰੂ ਕੀਤੇ। ਰਬਾਬ, ਤਾਊਸ ਤੇ ਤਬਲੇ ਦੀਆਂ ਤਿੰਨ ਚੌਂਕੀਆਂ ਤਿਆਰ ਕੀਤੀਆਂ। ਧੁਲੇਤੇ ਦੇ ਰਾਗੀ ਪ੍ਰੇਮ ਸਿੰਘ ਭਾਈ ਕਿਰਪਾਲ ਸਿੰਘ ਭਦੌੜ ਵਾਲੇ ਮਜਹਬੀ ਸਿੰਘ ਤੇ ਭਾਈ ਸਾਹਿਬ ਸਿੰਘ ਬਸੀਆਂ ਵਾਲੇ ਨੂੰ ਮਾਲਵੇ ਵਿੱਚ ਕੀਰਤਨ ਕਰਨ ਲਈ ਭੇਜਿਆ ਗਿਆ। ਭਾਈ ਤਾਰਾ ਤੇ ਤਾਲਾ ਪਾਥਲੀ ਮਾਝੇ ਦੇ ਕੀਰਤਨੀਏ ਬਣੇ। ਸੋਰੋਂ ਦੇ ਸੂਬਾ ਸਿੰਘ ਤੇ ਉਸ ਦੇ ਸਾਥੀ ਨੂੰ ਦੁਆਬੇ ਕੀਰਤਨ ਕਰਨ ਦੀ ਆਗਿਆ ਮਿਲੀ। ਭਾਈ ਪਿਸ਼ੌਰੇ ਤੇ ਭਾਈ ਸੰਤੂ ਦਾ ਜੱਥਾ ਸਾਰੇ ਦੇਸ ਵਿੱਚ ਢਾਡੀ ਵਾਰਾਂ ਗਾ ਕੇ ਦੇਸ-ਭਗਤੀ ਦਾ ਜਜ਼ਬਾ ਪੈਦਾ ਕਰਦੇ ਅਤੇ ਕੂਕੇ ਬਣਾਉਂਦੇ। ਭਾਈ ਖਜ਼ਾਨ ਸਿੰਘ, ਰਤਨ ਸਿੰਘ, ਹਰਨਾਮ ਸਿੰਘ, ਸੁਜਾਨ ਸਿੰਘ ਤੇ ਭਾਈ ਅਤਰ ਸਿੰਘ ਸ੍ਰੀ ਭੈਣੀ ਸਾਹਿਬ ਅਤੇ ਇਸ ਦੇ ਆਲੇ-ਦੁਆਲੇ ਦੇ ਇਲਾਕਿਆਂ ਵਿੱਚ ਦੀਵਾਨ ਲਾਉਂਦੇ ਤੇ ਲੋਕਾਂ ਨੂੰ ਕੂਕਾ ਰਾਮਕਾਰ ਵਿੱਚ ਲਿਆਉਂਦੇ। ਕੀਰਤਨੀਆਂ ਦੀ ਸ਼ਬਦ ਚੌਂਕੀ, ਸ਼ਬਦ ਭੇਟਾ ਇੱਕ ਰੁਪਈਆ ਰੱਖੀ ਗਈ। ਉਸ ਵਿਚ ਹੀ ਉਹ ਬਾਗ਼ੋ-ਬਾਗ਼ ਰਹਿੰਦੇ।

1860 ਈ. ਤਕ ਸਤਿਗੁਰੂ ਦਾ ਕੀਤਾ ਪ੍ਰਚਾਰ ਪੂਰੀ ਤਰ੍ਹਾਂ ਸਾਰਥਕ ਸੀ। ਭੈਣੀ ਸਾਹਿਬ ਚਲਾਏ ਸਦਾਵਰਤ ਦਾ ਵੀ ਹਰ ਗ਼ਰੀਬ-ਗੁਰਬੇ ਲਈ ਪੇਟ ਦੀ ਭੁੱਖ ਮਿਟਾਉਣ ਦਾ ਸਾਧਨ ਸੀ। ਉਹਨਾਂ ਦੀ ਚਲਾਈ ਹੱਟੀ ਵੀ ਵੱਧ ਮੁਨਾਫ਼ੇ ਲਈ ਨਹੀਂ ਸੀ ਸਗੋਂ ਘੱਟ ਮੁਨਾਫ਼ੇ ਤੇ ਵੱਧ ਮਦਦ ਲਈ ਸੀ। ਇੰਜ ਲਗਦਾ ਸੀ ਜਿਵੇਂ ਗੁਰੂ ਨਾਨਕ ਨੇ ਮੋਦੀਖਾਨਾ ਖੋਲ੍ਹ ਦਿੱਤਾ ਹੋਵੇ। ਅੰਨ ਦਾ ਕਾਲ ਪੈਣ ਨਾਲ ਮਹਿੰਗਾਈ ਵਧ ਰਹੀ ਸੀ। ਕਿਵੇਂ ਦਾਣੇ ਮਹਿੰਗੇ ਹੋਏ ਤੇ ਸਤਿਗੁਰੂ ਜੀ ਨੇ ਕੂਕਿਆਂ ਤੇ ਗ਼ੈਰ-ਕੂਕਿਆਂ ਦੀ ਸਹਾਇਤਾ ਕੀਤੀ ਬਾਰੇ ਸੰਤੋਖ ਸਿੰਘ ਬਾਹੋਵਾਲ ਨੇ ਲਿਖਿਆ ਹੈ :

"ਦੋਦੇ (1914 ਬਿ.-1857 ਈ.) ਮੇਂ ਦਾਣੇ ਖਰੀਦੇ, ਸੋਲ੍ਹਮੇਂ ਅੰਨ੍ਹ ਘਟਿਆ। ਸਤਾਰੇ ਮੇਂ ਕਾਲ ਪਿਆ। ਸਤਾਰੇ ਮੇਂ ਪਹਿਲਾਂ ਦੋ ਮਣ (ਰੁਪਏ ਕਾ) ਦਾਣਾ ਵਿਕਿਆ। ਫੇਰ ਤੀਸ ਸੇਰ ਤਕ ਵਿਕਿਆ। ਖਾਤਾ ਪੁੱਟ ਕੇ ਵਿੱਚ ਦਾਣੇ ਰੱਖੇ ਹੋਏ ਸੇ। ਦੋ ਸੇਰ ਭਾਉ ਤੋਂ ਵਧ ਦੇਣਾ। ਨਾਲੇ ਆਏ ਗਏ ਸਿੱਖ ਕੋ ਪਰਸ਼ਾਦਾ ਛਕਾਵਣਾ। ਗਰੀਬ ਲੋਕਾਂ ਬਹੁਤ ਆਵਣਾ। ਸ਼ਹਿਰ ਥੀਂ ਬਗੈਰ ਦਾਣਾ ਕਿਸੇ ਹੱਥ ਨਹੀਂ ਸੀ ਆਉਂਦਾ। ਗਰੀਬ ਲੋਕ ਆ ਕੇ ਪਰਸ਼ਾਦਾ ਛਕਦੇ ਤੇ ਅਸੀਸਾਂ ਦਿੰਦੇ ਜਾਂਦੇ ਹੈਂ। ਕਹਿੰਦੇ ਹੈਂ ਏਹੋ ਜੇਹੀ ਗੱਲ ਕੌਣ ਕਰ ਸਕਦਾ ਹੈ ਜੇ ਭਾਉ ਥੀਂ ਦੋ ਸੇਰ ਜਿਆਦਾ ਦਿੰਦੇ ਹੈਂ ਨਾਲੇ ਪਰਸ਼ਾਦਾ ਛਕਾਉਂਦੇ ਹੈਂ।"[2]

*(ਸਤਿਗੁਰੂ ਬਿਲਾਸ, ਭਾਗ ਪਹਿਲਾ)*

ਇਹ ਮਹਿੰਗਾਈ ਐਵੇਂ ਨਹੀਂ ਸੀ ਵਧੀ। ਇਸ ਦੇ ਵਧਣ ਦਾ ਕਾਰਨ ਦਾ 1857 ਦਾ ਪਹਿਲਾ ਭਾਰਤੀ ਸੁਤੰਤਰਤਾ ਸੰਗਰਾਮ ਸੀ, ਜਿਸ ਨੂੰ ਅੰਗਰੇਜ਼ ਲੇਖਕਾਂ ਕੇਈ, ਮਾਲਸਨ, ਟ੍ਰੈਵਲੀਅਨ, ਲਾਰੰਸ, ਹੋਮਸ ਅਤੇ ਉਹਨਾਂ ਦੀ ਵੇਖਾਵੇਖੀ ਮੁਨਸ਼ੀ ਜੀਵਨ ਲਾਲ, ਮੋਇਨੁਦੀਨ, ਦੁਰਗਾਦਾਸ ਬੰਧੋਪਾਧਿਆਇ, ਸਰ ਸੱਯਦ ਅਹਿਮਦ ਖਾਂ ਵਰਗੇ ਸਮਕਾਲੀ

ਇਤਿਹਾਸਕਾਰਾਂ, ਚਸ਼ਮਦੀਦ ਗੁਆਹੀਆਂ ਦੇ ਸਿਰ ਉੱਤੇ ਗ਼ਦਰ ਲਿਖਿਆ ਹੈ । ਇਹ ਸੰਗਰਾਮ 10 ਮਈ ਨੂੰ ਸ਼ੁਰੂ ਹੋਇਆ । ਜੇ ਇਤਿਹਾਸਕ ਕਾਲ ਕ੍ਰਮ-ਨਾਲ ਵੇਖਿਆ ਜਾਵੇ ਤਾਂ ਸਤਿਗੁਰੂ ਰਾਮ ਸਿੰਘ ਨੇ ਕੂਕਾ ਜਥੇਬੰਦੀ ਦੀ ਸਾਜਣਾ ਤੇ ਭੈਣੀ ਸਾਹਿਬ ਝੰਡਾ ਝੁਲਾਉਣ ਦੀ ਤਰੀਕ 12 ਅਪਰੈਲ 1857 ਈ. ਹੈ । ਸੋ ਅਜ਼ਾਦੀ ਦੀ ਲੜਾਈ ਦਾ ਬੀਜ ਤਾਂ ਉਦੋਂ ਹੀ ਬੀਜਿਆ ਗਿਆ ਸੀ ।

1857 ਈ. ਦਾ ਵਿਦਰੋਹ (ਸੰਗਰਾਮ) ਫੌਜੀ ਟੁਕੜੀਆਂ, ਦੇਸੀ ਰਿਆਸਤਾਂ ਨੇ ਪੂਰੀ ਤਰ੍ਹਾਂ ਵਿਉਂਤਿਆ ਹੋਇਆ ਸੀ । ਇਹ 31 ਮਈ ਨੂੰ ਸ਼ੁਰੂ ਹੋਣਾ ਸੀ ਪਰ ਪਹਿਲਾਂ ਸ਼ੁਰੂ ਹੋ ਗਿਆ ।

ਅੰਗਰੇਜ਼ੀ ਫ਼ੌਜ ਦੇ ਹਿੰਦੂ-ਮੁਸਲਮਾਨ ਸਿਪਾਹੀਆਂ ਨੂੰ ਇਹ ਪੱਕਾ ਪਤਾ ਲੱਗ ਚੁੱਕਾ ਸੀ, ਕਾਰਤੂਸਾਂ ਵਿੱਚ ਸੂਰ ਜਾਂ ਗਊ ਦੀ ਚਰਬੀ ਵਰਤੀ ਜਾ ਰਹੀ ਹੈ ਤੇ ਉਹ ਕਾਰਤੂਸ ਮੂੰਹ ਨਾਲ ਖੋਲ੍ਹਣੇ ਪੈਂਦੇ ਹਨ । ਇਹ ਹਿੰਦੀਆਂ ਦਾ ਧਰਮ ਭ੍ਰਿਸ਼ਟ ਕਰਨ ਲਈ ਜਾਣ-ਬੁੱਝ ਕੇ ਕੀਤਾ ਗਿਆ ਸੀ । ਭਾਵੇਂ ਫ਼ੌਜੀ ਅਫ਼ਸਰਾਂ ਨੇ ਗਊ ਤੇ ਸੂਰ ਦੀ ਚਰਬੀ ਤੋਂ ਇਨਕਾਰ ਕੀਤਾ ਪਰ ਪੂਰੀ ਛਾਣ-ਬੀਣ ਤੋਂ ਬਾਅਦ ਵੀ. ਏ. ਸਮਿੱਥ ਨੇ ਇਹ ਸਿੱਧ ਕਰ ਦਿੱਤਾ ਕਿ "ਵੂਲਵਿਚ ਦੇ ਅਸਲ੍ਹਾਖਾਨੇ ਵਿੱਚ ਸੱਚੀ ਹੀ ਗਊਆਂ ਤੇ ਬਲਦਾਂ ਦੀ ਚਰਬੀ ਵਰਤੀ ਗਈ ਸੀ ।"[3]

29 ਮਾਰਚ 1857 ਈ. ਨੂੰ ਚਿੰਗਾਰੀ ਉਦੋਂ ਲੱਗ ਗਈ ਜਦ ਬੈਰਕਪੁਰ (ਬੰਗਾਲ) ਦੀ ਛਾਉਣੀ ਵਿੱਚ ਪੰਡਤ ਸਿਪਾਹੀ ਮੰਗਲ ਪਾਂਡੇ ਨੇ ਗਰੀਸ ਲੱਗੇ ਕਾਰਤੂਸ ਨੂੰ ਵਰਤਣ ਤੋਂ ਇਨਕਾਰ ਕਰ ਦਿੱਤਾ ਅਤੇ ਐਡਜੂਟੈਂਟ ਨੂੰ ਗੋਲੀ ਮਾਰ ਦਿੱਤੀ । ਹਿੰਦੁਸਤਾਨੀ ਫ਼ੌਜ ਨੇ ਬਗ਼ਾਵਤ ਕਰ ਦਿੱਤੀ । ਅੰਗਰੇਜ਼ਾਂ ਨੇ ਮੰਗਲ ਪਾਂਡੇ ਨੂੰ ਫੜ ਕੇ 8 ਮਈ 1857 ਈ. ਨੂੰ ਫਾਂਸੀ ਦੇ ਦਿੱਤੀ । ਇਸ ਨਾਲ ਫ਼ੌਜੀ ਭੜਕ ਪਏ । ਇਹ ਖ਼ਬਰ ਜੰਗਲ ਦੀ ਅੱਗ ਦੀ ਤਰ੍ਹਾਂ ਫ਼ੈਲ ਗਈ । 10 ਮਈ ਨੂੰ ਮੇਰਠ ਵਿੱਚ ਬਗ਼ਾਵਤ ਹੋ ਗਈ । ਕਈ ਅੰਗਰੇਜ਼ ਫ਼ੌਜ ਦੇ ਅਫ਼ਸਰ ਤੇ ਅੰਗਰੇਜ਼ ਸ਼ਹਿਰੀ ਮਾਰ ਦਿੱਤੇ ਗਏ । ਫ਼ੌਜੀ ਦਿੱਲੀ ਵਲ ਨੂੰ ਵਧੇ । 12 ਮਈ 1857 ਈ. ਨੂੰ ਦਿੱਲੀ ਉਤੇ ਕਬਜ਼ਾ ਕਰਕੇ ਬਹਾਦੁਰ ਸ਼ਾਹ ਜ਼ਫ਼ਰ ਨੂੰ ਭਾਰਤ ਦਾ ਬਾਦਸ਼ਾਹ ਐਲਾਨਿਆ ਗਿਆ । ਦਿੱਲੀ ਦੇ ਵਸਨੀਕਾਂ ਨੇ ਕੁਝ ਯੂਰਪੀਨ ਮਾਰ ਮੁਕਾਏ ।

ਛੇਤੀ ਹੀ ਇਹ ਲੜਾਈ ਲਖਨਊ, ਅਲਾਹਾਬਾਦ, ਕਾਨਪੁਰ, ਬਰੇਲੀ, ਬਨਾਰਸ, ਬਿਹਾਰ ਦੇ ਕੁਝ ਹਿੱਸੇ, ਝਾਂਸੀ ਤੇ ਹੋਰ ਥਾਵਾਂ ਵਿਚ ਤੂਫਾਨ ਵਾਂਗ ਫੈਲ ਗਈ । ਬਦਕਿਸਮਤੀ ਨੂੰ ਕੁਝ ਭਾਰਤੀ ਰਿਆਸਤਾਂ ਦੇ ਰਾਜਿਆਂ-ਮਹਾਰਾਜਿਆਂ ਤੇ ਸਰਦਾਰਾਂ ਨੇ ਅੰਗਰੇਜ਼ਾਂ ਪ੍ਰਤੀ ਵਫ਼ਾਦਾਰੀ ਦਾ ਸਬੂਤ ਦਿੱਤਾ ਤੇ ਇਸ ਨੂੰ ਦਬਾਇਆ ਗਿਆ । ਦੱਖਣ ਤੇ ਨਰਬਦਾ ਇਸ ਸਮੇਂ ਸ਼ਾਂਤ ਰਿਹਾ ।

ਅਸਲ ਵਿਚ ਅੰਗਰੇਜ਼ਾਂ ਵਿਚ ਲਾਰਡ ਡਲਹੌਜ਼ੀ ਦੀ ਕਬਜ਼ਾ ਕਰਨ ਦੀ ਨੀਤੀ ਕਾਰਨ ਲਾਵਾ ਫੁੱਟ ਰਿਹਾ ਸੀ । ਉਸ ਨੇ ਪੰਜਾਬ, ਪੇਗੂ (ਬਰਮਾ), ਸਿੱਕਿਮ ਨੂੰ ਜਿੱਤ ਕੇ ਕਬਜ਼ੇ ਵਿਚ ਲਿਆ । ਸਿਤਾਰਾ, ਜੈਤਪੁਰ, ਸੰਭਲਪੁਰ, ਬਘਾਤ, ਉਦੈਪੁਰ, ਝਾਂਸੀ, ਅਵਧ ਅਤੇ ਨਾਗਪੁਰ

ਨੂੰ ਭ੍ਰਿਸ਼ਟ ਤਰੀਕੇ ਨਾਲ ਹੜੱਪ ਲਿਆ ਸੀ । ਕਰਨਾਟਕ ਤੇ ਤੰਜੋਰ ਦੇ ਨਵਾਬਾਂ ਦਾ ਖ਼ਿਤਾਬ ਖ਼ਤਮ ਕਰ ਦਿੱਤਾ ਸੀ ਤੇ ਪੇਸ਼ਵਾ ਬਾਜੀਰਾਉ ਦੂਜੇ ਦੇ ਮੁਤਬੰਨੇ ਦੀ ਪੈਨਸ਼ਨ ਬੰਦ ਕਰ ਦਿੱਤੀ ਸੀ । ਸੋ ਭਾਰਤੀ ਰਿਆਸਤਾਂ ਨੂੰ ਆਪਣੀ ਹੋਂਦ ਹੀ ਖ਼ਤਰੇ ਵਿਚ ਦਿੱਸੀ । ਸਰ ਚਾਰਲਸ ਨੇਪਿਅਰ ਨੇ ਲਿਖਿਆ : "ਜੇ ਮੈਨੂੰ 12 ਮਹੀਨੇ ਲਈ ਭਾਰਤ ਦਾ ਬਾਦਸ਼ਾਹ ਬਣਾ ਦਿੱਤਾ ਜਾਏ ਤਾਂ ਕੋਈ ਵੀ ਸ਼ਹਿਜ਼ਾਦਾ ਨਹੀਂ ਰਹੇਗਾ ।"

1857 ਦੇ ਵਿਦਰੋਹ ਦੇ ਕਾਰਨ ਆਰਥਿਕ ਵੀ ਸਨ ਤੇ ਧਾਰਮਿਕ ਵੀ । ਫ਼ੌਜੀ ਵੀ ਅਸੰਤੁਸ਼ਟ ਸਨ ਪਰ ਜੋਸ਼ ਦੇ ਬਾਵਜੂਦ ਫ਼ੌਜਾਂ ਦੇ ਨਵਾਬ ਤੇ ਰਾਜੇ ਮਹਾਰਾਜੇ, ਰਾਣੀ ਝਾਂਸੀ ਸਮੇਤ ਸਭ ਹਾਰ ਗਏ । ਕਾਰਨ ਕੁਝ ਭਾਰਤੀ ਰਿਆਸਤਾਂ ਨੇ ਅੰਗਰੇਜ਼ਾਂ ਦਾ ਸਾਥ ਦਿੱਤਾ ਜਿਨ੍ਹਾਂ ਵਿੱਚ ਪਟਿਆਲਾ, ਜੀਂਦ, ਨਾਭਾ, ਗਵਾਲੀਅਰ, ਹੈਦਰਾਬਾਦ ਆਦਿ ਰਿਆਸਤਾ ਸਨ । ਲਾਰਡ ਕੇਨਿੰਗ ਨੇ ਲਿਖਿਆ, "ਜੇ ਸਿੰਧੀਆ ਬਾਗੀਆਂ ਦਾ ਸਾਥ ਦੇਂਦਾ ਤਾਂ ਮੈਂ ਕੱਲ੍ਹ ਹੀ ਬਿਸਤਰਾ ਗੋਲ ਕਰ ਲੈਂਦਾ ।" ਪੰਜਾਬ ਦੇ ਅੰਗਰੇਜ਼ਾਂ ਹੱਥੀਂ ਗ਼ੁਲਾਮ ਹੋਣ ਦੇ ਜ਼ਖ਼ਮ ਅਜੇ ਅੱਲੇ ਸਨ ਪਰ ਵਫ਼ਾਦਾਰੀ ਪੰਜਾਬੀਆਂ, ਖ਼ਾਸ ਕਰਕੇ ਸਿੱਖਾਂ, ਅੰਗਰੇਜ਼ਾਂ ਦੀ ਨਿਭਾਈ । ਤਿੰਨਾਂ ਪੰਜਾਬੀ ਰਿਆਸਤਾਂ ਦੇ ਮਹਾਰਾਜਿਆਂ ਨੇ ਆਪਣੀਆਂ ਫੌਜਾਂ ਦੀ ਕਮਾਨ ਆਪ ਸੰਭਾਲੀ ।

ਇਤਿਹਾਸਕਾਰ ਸੁੰਦਰ ਲਾਲ ਅਨੁਸਾਰ :

"ਅੰਬਾਲਾ ਅਤੇ ਦਿੱਲੀ ਵਿਚਕਾਰ ਪੰਜਾਬ ਦੀਆਂ ਤਿੰਨ ਵੱਡੀਆਂ ਰਿਆਸਤਾਂ—ਪਟਿਆਲਾ, ਨਾਭਾ ਤੇ ਜੀਂਦ ਦੇ ਇਲਾਕੇ ਪੈਂਦੇ ਸਨ । ਜੇ ਇਹ ਤਿੰਨੇ ਰਿਆਸਤਾਂ ਉਸ ਵੇਲੇ ਦੇਸ ਦਾ ਸਾਥ ਦੇਂਦੀਆਂ ਤਾਂ ਇਸ ਵਿਚ ਰੱਤੀ ਭਰ ਵੀ ਸ਼ੱਕ ਨਹੀਂ ਹੋ ਸਕਦਾ ਕਿ ਅੰਗਰੇਜ਼ਾਂ ਲਈ ਦਿੱਲੀ ਨੂੰ ਮੁੜ ਕੇ ਜਿੱਤ ਸਕਣਾ ਪੂਰੀ ਤਰ੍ਹਾਂ ਅਸੰਭਵ ਹੁੰਦਾ ਅਤੇ ਭਾਰਤ ਦੀ ਧਰਤੀ ਤੋਂ ਅੰਗਰੇਜ਼ਾਂ ਦੀਆਂ ਜੜ੍ਹਾਂ ਉਸ ਵੇਲੇ ਉਖੜ ਕੇ ਦੂਰ ਜਾ ਪਈਆਂ ਹੁੰਦੀਆਂ ।"[4]

*(ਭਾਰਤ ਮੇਂ ਅੰਗਰੇਜ਼ੀ ਰਾਜ)*

ਅੰਗਰੇਜ਼ੀ ਸੈਨਾ ਦੇ ਕਮਾਂਡਰ-ਇਨ-ਚੀਵ ਜਨਰਲ ਵਿਲਸਨ ਨੇ ਮੰਨਿਆ ਕਿ 1857 ਈ. ਦੇ ਸੰਕਟ ਸਮੇਂ ਪੰਜਾਬ ਦੀ 35,000 ਫ਼ੌਜ ਨੂੰ ਉਹਨਾਂ ਦਾ ਸਾਥ ਹੀ ਨਹੀਂ ਦਿੱਤਾ ਸਗੋਂ ਸਰਕਾਰ ਨੂੰ 4 ਲੱਖ ਦਾ ਕਰਜ਼ ਵੀ ਦਿੱਤਾ ।

ਦੇਸ ਨੂੰ ਗ਼ੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜੇ ਰੱਖਣ ਦਾ ਕਲੰਕ ਸਿੱਖਾਂ ਦੇ ਮੱਥੇ ਲੱਗ ਗਿਆ । ਹਥਿਆਰਬੰਦ ਲੜਾਈ, ਜਿਸ ਨੂੰ ਦਬਾ ਕੇ ਦਸੰਬਰ 1858 ਈ. ਤਕ ਅੰਗਰੇਜ਼ਾਂ ਨੇ ਆਪਣੀ ਤਾਕਤ ਮੁੜ ਕਾਇਮ ਕਰ ਲਈ । ਈਸਟ ਇੰਡੀਆ ਕੰਪਨੀ ਨੇ ਭਾਰਤ ਦਾ ਰਾਜ ਸਿੱਧਾ ਬਰਤਾਨਵੀ ਤਾਜ ਅਧੀਨ ਕਰ ਦਿੱਤਾ ਤਾਂ ਸਤਿਗੁਰੂ ਰਾਮ ਸਿੰਘ ਦਾ ਪੰਜਾਬ ਦੇ ਮੱਥੇ ਲੱਗੇ ਕਲੰਕ ਨੂੰ ਧੋਣ ਲਈ ਕੂਕਾ ਜਥੇਬੰਦੀ ਨੂੰ ਸਰਗਰਮ ਰੱਖਣਾ ਘੱਟ ਮਹੱਤਵਪੂਰਨ ਨਹੀਂ ਸੀ । ਇਸ ਜਥੇਬੰਦੀ ਦੇ ਪ੍ਰਚਾਰ ਪ੍ਰਸਾਰ ਲਈ 1860 ਈ. ਤਕ ਕੀਤੇ ਦੌਰਿਆਂ ਦਾ ਲੋਕਾਂ ਨੂੰ ਨਿਸ਼ਠਾਵਾਨ ਨਸ਼ਿਆਂ-ਪਤਿਆਂ ਤੋਂ ਰਹਿਤ ਸਿੱਖੀ ਰਹਿਤ-ਮਰਯਾਦਾ ਵਾਲਾ ਸਿੱਖ ਬਣਾਉਣ ਤੇ ਉਹਨਾਂ ਦੇ ਕਾਇਆ-ਕਲਪ ਨੂੰ ਗਿਆਨੀ ਗਿਆਨ ਸਿੰਘ ਨੇ ਹੇਠ ਲਿਖੇ ਅਨੁਸਾਰ ਪੇਸ਼ ਕੀਤਾ ਹੈ :

ਪਾਇ ਇਹ ਹੁਕਮ ਪ੍ਰਮੇਸ਼ ਕਾ ਵਿਸ਼ੇਸ਼ ਫਿਰ
ਰਾਮ ਮ੍ਰਿਗੇਸ਼ ਉਪਦੇਸ਼ ਦੈਨ ਲਾਗਿਓ ।
ਹੁਕੇ ਛਡਵਾਏ ਰਖਵਾਏ ਕੇਸ ਮੋਨਿਓਂ ਕੇ
ਸੁਧਾ ਛਕ ਥਾਦਿ ਸਿਖ ਭਾਗ ਜਿਨੈ ਜਾਗਿਓ ।
ਫੈਲਿਓ ਜਸ ਭਰੀ ਸਿਖ ਥੀਏ ਤਾਹਿ ਕੇ ਅਪਾਰੀ
ਸਿਖ ਪੰਥ ਬਿਰਧਾਇਓ ਨਾਮ ਰਸ ਪਾਗਿਓ ।
ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ
ਠਗੀ ਤਜ ਥੀਏ ਸੰਤ ਸਤਿਜੁਗ ਆਗਿਓ ।[5]

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਸਤਿਗੁਰੂ ਜੀ ਨੇ ਵਡੇਰੇ ਤੇ ਸ਼ਰਧਾਵਾਨ ਜਨਸਮੂਹ ਨਾਲ 1861 ਈ. ਦੀ ਵਸਾਖੀ ਉੱਤੇ ਅਰਧ-ਕੁੰਭੀ ਦੇ ਮੇਲੇ 'ਤੇ ਹਰਿਦੁਆਰ ਜਾਣ ਦੀ ਤਿਆਰੀ ਕੀਤੀ । ਸੰਗ ਵਿਚ ਬਾਬਾ ਕਾਹਨ ਸਿੰਘ ਨਿਹੰਗ, ਸਾਹਿਬ ਸਿੰਘ, ਸੁਧ ਸਿੰਘ ਤੇ ਵੇਦਾਂਤਣ ਸਾਹਿਬ ਕੌਰ ਕੁੱਛੜ ਦੇ ਲੜਕੇ ਲਾਲ ਸਿੰਘ ਨਾਲ ਸਨ ।

ਆਪ ਦੇ ਪਰਵਾਰ ਵਿਚ ਪਿਤਾ ਜੱਸਾ ਸਿੰਘ, ਵੀਰ ਬੁਧ ਸਿੰਘ, ਸੁਧ ਸਿੰਘ ਤੇ ਦੋਵੇਂ ਲੜਕੀਆਂ ਸਨ ।

ਰਾਗੀ ਤੇ ਕੀਰਤਨੀ ਜੱਥੇ ਵਿੱਚ ਸੁਧ ਸਿੰਘ, ਲਾਭ ਸਿੰਘ ਤੇ ਦਿੱਤੂ ਸਨ । ਇਹ ਪੜਾਓ-ਪੜਾਈ ਲਲਾਂ, ਉਟਾਲਾਂ, ਖੰਨੇ ਤੋਂ ਜਗਾਧਰੀ ਪਹੁੰਚੇ । ਸੰਗ ਰੰਗ ਜਮਨਾ ਪਾਰ ਕਰਕੇ ਸਹਾਰਨਪੁਰ ਤੋਂ ਹੁੰਦੇ ਹੋਇਆਂ ਹਰਿਦੁਆਰ ਪੁੱਜਾ । ਰਾਹ ਵਿਚ ਕੂਕੇ ਬਣਦੇ ਗਏ, ਨਾਲ ਰਲਦੇ ਗਏ ਤੇ ਵਹੀਰ ਵੱਡਾ ਹੁੰਦਾ ਗਿਆ । ਸਤਿਗੁਰੂ ਜੀ ਨੇ ਭੀਮਗੋਡੇ ਤੋਂ ਮੀਲ ਕੁ ਦੂਰ ਕਮਰ-ਕੱਸੇ ਖੋਲ੍ਹੇ ।

ਹਰਿਦੁਆਰ ਨਿਰਮਲਿਆਂ ਨੇ ਸਿੱਖਾਂ ਨੂੰ ਭਰਮਾਉਣ ਲਈ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਸੀ । ਪਰ ਨੇੜੇ ਗੰਦਗੀ ਗੋਹਿਆਂ ਦਾ ਢੇਰ, ਰੂੜੀ ਸੀ । ਨਾ ਕੋਈ ਪੋਚਾ ਨਾ ਸਫ਼ਾਈ । ਸਤਿਗੁਰੂ ਜੀ ਨੇ ਖੁਦ ਝਾੜੂ ਫੇਰ ਕੇ ਲਿੰਬ-ਪੋਚ ਕੇ ਥਾਂ ਸੁਆਰਿਆ ਅਤੇ ਗੁਰਬਾਣੀ ਦਾ ਸਤਿਕਾਰ ਕਰਨ ਦੀ ਜਾਚ ਦੱਸੀ ।

ਹਰਿਦੁਆਰ ਹਜ਼ਰੋ ਦੀ ਸੰਗਤ ਵੀ ਆਈ ਸੀ । ਸਭ ਨੇ ਇਕ ਦੂਜੇ ਦੇ ਚਰਨੀਂ ਹੱਥ ਲਾਏ ਤੇ ਗਦਗਦ ਹੋ ਗਏ ।

ਸਤਿਗੁਰੂ ਜੀ ਨੇ ਰਾਮਰਾਈਆਂ ਦੇ ਡੇਰੇ ਦਾ ਮਹੰਤ ਵੇਖਿਆ । ਉਸ ਦਾ ਕੀਮਤੀ ਰੇਸ਼ਮੀ ਚੋਗਾ ਸੀ, ਪਟੀਆਂ ਸੁਆਰੀਆਂ ਹੋਈਆਂ ਸਨ । ਵਾਲ ਗਲੇ ਵਿੱਚ ਸਨ, ਛੱਤੇ । ਮੱਥੇ ਬਿੰਦੀ, ਤੇੜ ਰੇਸ਼ਮੀ ਸਲਵਾਰ, ਅੱਖੀਂ ਸੁਰਮਾ । ਸਤਿਗੁਰੂ ਬਚਨ ਕੀਤਾ, "ਇਹ ਕੰਜਰਾਂ ਵਾਲਾ ਬਾਣਾ ਹੈ, ਆਦਰਸ਼ ਸਾਧੂ ਬਣੋ, ਸਾਤਵਿਕ ਖਾਣਾ ਬਾਣਾ ਰੱਖੋ ।"

ਕੂਕਿਆਂ ਦੇ ਡੇਰੇ ਸੱਚੇ-ਸੁੱਚੇ ਸਨਾਤਨੀ ਨਾਂਗੇ ਆਏ ਤਾਂ ਸਤਿਗੁਰੂ ਜੀ ਨੇ ਉਹਨਾਂ ਨੂੰ ਆਦਰ ਨਾਲ ਪਰਸ਼ਾਦਾ ਛਕਾ ਕੇ ਵਿਦਿਆ ਕੀਤਾ ।

ਵਾਪਸੀ 'ਤੇ ਉਹਨਾਂ ਨੇ ਮਾਰਕੰਡੇ ਹੁੰਦੇ ਹੋਏ, ਮੰਜੀ ਸਾਹਿਬ ਗੁਰਦੁਆਰੇ ਅੰਬਾਲੇ ਜਾ

ਮੱਥਾ ਟੇਕਿਆ ਤੇ ਢੋਲਕੀ ਛੈਣਿਆਂ ਨਾਲ ਸ਼ਬਦ ਪੜ੍ਹੇ। ਬਾੜੇ ਪੜਾਅ ਕਰਕੇ ਖੰਨੇ ਪਹੁੰਚੇ। ਏਥੇ ਮਾਈ ਜੱਸਾਂ ਨੂੰ ਸੱਦਿਆ। ਉਹ ਆਈ। ਉਹ ਬੀਬੜੀਆਂ ਨੂੰ ਮੰਨਦੀ ਸੀ। ਉਸ ਦੇ ਗਲ ਚਾਂਦੀ ਦੀ ਚੌਂਕੀ ਸੀ, ਜਿਸ ਉਤੇ ਬੀਬੜੀਆ ਦੀ ਮੂਰਤ ਸੀ। ਸਤਿਗੁਰੂ ਜੀ ਨੇ ਚੌਂਕੀ ਸੁੱਟ ਦਿੱਤੀ ਤੇ ਕਿਹਾ, "ਇਹ ਕੁਝ ਨਹੀਂ ਸਵਾਰਦੀਆਂ।" ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸਭ ਕੂਕਿਆਂ ਆਰਾਮ ਕੀਤਾ।

ਸਤਿਗੁਰੂ ਜੀ ਨੇ ਮੁਠੱਡੇ, ਧੁਲੇਤੇ, ਸਿਆੜ, ਰਾਇਪੁਰ, ਖੋਟੇ ਆਦਿ ਵੱਡੇ ਵੱਡੇ ਪਿੰਡੀਂ ਕੂਕਿਆਂ ਦੇ ਪ੍ਰਚਾਰ ਕੇਂਦਰ ਸਥਾਪਤ ਕੀਤੇ। ਸਿੱਖ ਆਪ ਨੂੰ ਆਪਣੇ ਪਿੰਡਾਂ ਵਿੱਚ ਦਰਸ਼ਨ ਦੇਣ ਲਈ ਅਰਜ਼ ਕਰਦੇ।

ਕੂਕਿਆਂ ਨੂੰ ਹਰ ਥਾਂ ਪਾਠ ਕਰਨ ਲਈ ਪ੍ਰੇਰਿਆ ਜਾਂਦਾ। ਸਤਿਗੁਰੂ ਜੀ ਨੇ ਮਾਘੀ ਮੁਕਤਸਰ ਮਨਾਉਣ ਦਾ ਪ੍ਰੋਗਰਾਮ ਮਿਥਿਆ। ਉਹਨਾਂ ਮਲੋਟ, ਦਿਆਲਪੁਰ, ਥਘੋਰ ਹੁੰਦਿਆਂ ਫ਼ਰੀਦਕੋਟ ਕਮਰਕੱਸਾ ਖੋਲ੍ਹਿਆ। ਏਥੇ ਲੱਗੇ ਦਿਵਾਨ ਵਿਚ ਅੰਮ੍ਰਿਤ ਛਕਣ ਵਾਲਿਆਂ ਤੇ ਭਜਨ ਲੈਣ ਵਾਲਿਆਂ ਦੀ ਕਾਫ਼ੀ ਗਿਣਤੀ ਹੋ ਗਈ। ਰਾਜਾ ਅੰਗਰੇਜ਼ ਭਗਤ ਸੀ। ਉਸ ਨੇ ਕੂਕਿਆਂ ਦੀ ਦੀ ਸੂਹ ਲੈਣ ਲਈ ਕਿ ਕੀ ਕਰਦੇ ਹਨ, ਕੀ ਬੋਲਦੇ ਹਨ ? ਇੱਕ ਨਾਈ ਨੂੰ ਆਪਣਾ ਸੂਹੀਆ ਬਣਾ ਕੇ ਭੇਜ ਦਿੱਤਾ। ਉਹ ਵੀ ਨਾਮਧਾਰੀ ਬਾਣੇ ਵਿਚ ਵਹੀਰ ਵਿੱਚ ਆ ਰਲਿਆ। ਉਹ ਸਿੰਘਾਂ ਦੇ ਕਪੜੇ ਚੁਰਾ ਲੈਂਦਾ ਸੀ। ਬਾਬਾ ਰੂੜ ਸਿੰਘ ਰੂਖੜ ਨੇ ਬਾਜੇਖਾਨੇ-ਕਿਆਂ ਇੱਕ ਜੁਗਤ ਸੋਚੀ। ਉਸ ਨੇ ਆਪਣੀ ਚਾਦਰ ਦੀਆਂ ਕੰਨੀਆਂ ਵਿੱਚ ਚੁਆਨੀਆਂ ਬੰਨ੍ਹ ਦਿੱਤੀਆਂ। ਨਾਈ ਨੇ ਦਾਅ ਲਾ ਕੇ ਉਹ ਚਾਦਰ ਚੁੱਕੀ ਤੇ ਰੰਗੇ-ਹੱਥੀਂ ਫੜਿਆ ਗਿਆ। ਸੰਗਤ ਵਿੱਚ ਪੇਸ਼ ਕੀਤਾ ਗਿਆ। ਪੁੱਛ-ਪੜਤਾਲ ਹੋਈ। ਸੰਗਤ ਵਿੱਚੋਂ ਕੱਢਿਆ ਗਿਆ। ਉਸ ਨੇ ਰਾਜੇ ਫ਼ਰੀਦਕੋਟ ਕੋਲ ਆ ਕੇ ਹਾਲ-ਦੁਹਾਈ ਪਾਈ ਤੇ ਕਿਹਾ ਜੇ ਕੂਕਿਆਂ ਦਾ ਪ੍ਰਚਾਰ ਨਾ ਰੋਕਿਆ ਗਿਆ ਤਾਂ ਸਾਰੇ ਕੂਕੇ ਬਣ ਜਾਣਗੇ। ਤੁਹਾਡੇ ਰਾਜ ਲਈ ਖ਼ਤਰਾ ਪੈਦਾ ਹੋ ਜਾਏਗਾ। ਰਾਜੇ ਨੇ ਬਾਜਾਖਾਨਾ ਦੇ ਨੰਬਰਦਾਰ ਬਾਬਾ ਕਾਹਨ ਸਿੰਘ ਨੂੰ, ਨਾਈ ਨੂੰ ਉਸ ਪਿੰਡ ਸਜ਼ਾ ਦੇਣ ਦੇ ਬਦਲੇ 500 ਰੁਪਈਏ ਜੁਰਮਾਨਾ ਕਰ ਦਿੱਤਾ। ਸਾਰੇ ਸਿੰਘਾਂ ਨੂੰ ਬੁਰਾ ਲੱਗਾ।

ਸਤਿਗੁਰੂ ਜੀ ਨੇ ਟਿੱਬੀ ਸਾਹਿਬ ਵਿੱਚ ਸਿੰਘਾਂ ਦੀਆਂ ਡਾਂਗਾਂ, ਸੋਟੀਆਂ, ਸਲੋਤਰਾਂ, ਸਫ਼ਾਜੰਗਾਂ ਨਾਲ ਫ਼ੌਜੀਆਂ ਵਾਂਗ ਨਕਲੀ ਲੜਾਈ ਕਰਵਾਈ। ਫ਼ਿਰੋਜ਼ਪੁਰ ਜ਼ਿਲ੍ਹੇ ਦਾ ਸੁਪਰਡੈਂਟ ਪੁਲਿਸ ਘੋੜੀ 'ਤੇ ਸਵਾਰ, ਰੋਕਣ ਲਈ ਆਇਆ ਤੇ ਤਾੜਨਾ ਕਰਨ ਲੱਗਾ ਕਿ ਪਰੇਡ ਨਾ ਕਰਾਓ ਪਰ ਕਿਸੇ ਨਾ ਸੁਣੀ। ਸਗੋਂ ਇਕ ਸਿੰਘ ਨੇ ਉਸ ਦੀ ਘੋੜੀ ਨੂੰ ਸਲੋਤਰ ਮਾਰਿਆ। ਉਹ ਵਧਾਣ ਵਧਣ ਤੋਂ ਡਰਦਾ ਚਲਾ ਗਿਆ। ਸਤਿਗੁਰੂ ਜੀ ਤੇ ਕੂਕਿਆਂ ਨੇ ਇਤਿਹਾਸਕ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਪਰ ਪੁਜਾਰੀਆਂ ਨੇ ਆਪ ਨਾਲ ਸੰਗਤ ਵੇਖ ਕੇ ਖੁਸ਼ੀ ਨਾ ਜਾਤੀ।

ਸਤਿਗੁਰੂ ਜੀ ਇਲਾਕੇ ਵਿਚ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਂਦੇ, ਭਜਨ ਦੇਂਦੇ ਰਹੇ। ਉਹਨਾਂ ਜਗਰਾਉਂ, ਰੂਮੀ, ਛੱਜਾਵਾਲ, ਗੁਜਰਵਾਲ ਪਿੰਡਾਂ 'ਤੇ ਕਿਰਪਾ ਕੀਤੀ ਤੇ ਵਾਪਸ ਭੈਣੀ ਸਾਹਿਬ ਪਹੁੰਚੇ।

ਕੂਕੇ ਸਿੰਘਾਂ ਨੇ 1862 ਈ. ਵਿੱਚ ਸਤਿਗੁਰੂ ਜੀ ਦੀ ਛਤਰਛਾਇਆ ਹੇਠ ਦਿਵਾਲੀ ਦਾ ਮੇਲਾ ਅੰਮ੍ਰਿਤਸਰ ਮਨਾਇਆ। ਸਤਿਗੁਰੂ ਜੀ ਦੁਆਬੇ ਦਾ ਦੌਰਾ ਕਰਦੇ ਹੋਏ ਕੂਕਾ ਪੰਥ ਦਾ ਪ੍ਰਚਾਰ ਕਰਦੇ ਰਹੇ। ਮੁਠੱਡਾ, ਧੁਲੇਤਾ, ਰੁੜਕਾ, ਧੁੜਕੋਟ, ਚੱਕ ਪਿੰਡ ਤਾਂ ਕੂਕਾ ਰੰਗ ਵਿੱਚ ਰੰਗੇ ਗਏ, ਪੂਰੇ ਦੇ ਪੂਰੇ। ਇਹਨਾਂ ਪਿੰਡਾਂ ਦੇ ਜੱਟ ਜ਼ਿਮੀਂਦਾਰ, ਕੰਮੀ-ਕਮੀਣ ਵੇਹੜੇ ਵਾਲੇ ਸਭ ਅੰਮ੍ਰਿਤ ਵੇਲੇ ਸਣੇ ਕੇਸੀਂ ਇਸ਼ਨਾਨ ਕਰਕੇ ਨਾਮ ਜਪਦੇ ਤੇ ਬਾਣੀ ਪੜ੍ਹਦੇ ਸਨ। ਆਲੇ-ਦੁਆਲੇ ਦੇ ਹੋਰ ਪਿੰਡਾਂ ਵਿੱਚ ਵੀ ਪੰਥ ਫ਼ੈਲ ਰਿਹਾ ਸੀ।

ਸਤਿਗੁਰੂ ਜੀ ਦੀ ਦੁਆਬੇ ਉੱਤੇ ਵੀ ਕਿਰਪਾ ਹੋ ਰਹੀ ਸੀ। ਆਪ ਉਥੇ ਦਾ ਦੌਰਾ ਕਰਕੇ ਮੰਜ਼ਲੋ-ਮੰਜ਼ਲੀ ਅੰਮ੍ਰਿਤਸਰ ਪਹੁੰਚੇ। ਉਥੇ ਆਮ ਚਰਚਾ ਸੀ ਕਿ 'ਨਵਾਂ ਗੁਰੂ ਪ੍ਰਗਟ ਹੋਇਆ ਹੈ।' ਵੇਖਣੇ ਆਇ ਲੋਕ ਸੰਗਤ ਵਿੱਚ ਸ਼ਾਮਲ ਹੋ ਜਾਂਦੇ। ਪਰ ਡੇਰਿਆਂ ਦੇ ਮਹੰਤ ਤੇ ਪੁਜਾਰੀ ਸਤਿਗੁਰੂ ਦੀ ਸੋਭਾ ਸੁਣ ਕੇ ਈਰਖਾ ਦੀ ਅੱਗ ਵਿੱਚ ਸੜਨ ਲੱਗੇ। ਅਕਾਲ ਬੁੰਗੇ ਦੇ ਪੁਜਾਰੀਆਂ ਦਾ ਵੀ ਏਹੋ ਹਾਲ ਸੀ। ਅਸਲ ਵਿੱਚ ਲੋਕ ਪੁਜਾਰੀਆਂ ਤੋਂ ਪਾਸਾ ਵੱਟਣ ਲੱਗੇ ਸਨ, ਕੋਈ ਮੱਥਾ ਟੇਕਣ ਨਾ ਜਾਂਦਾ ਤੇ ਉਹਨਾਂ ਦੀ ਆਮਦਨ ਘਟਦੀ ਜਾ ਰਹੀ ਸੀ। ਜਿਸ ਦਾ ਕਾਰਨ ਸਤਿਗੁਰੂ ਜੀ ਤੇ ਸਿੱਖਾਂ ਦੀ ਸ਼ਰਧਾ ਸੀ।

ਸਤਿਗੁਰੂ ਜੀ ਨੇ ਮਾਝੇ ਦੇ ਪਿੰਡਾਂ—ਗੁਰੂ ਕਾ ਬਾਗ਼, ਸਹਿੰਸਰਾ, ਭੋਲੇਵਾਲੀ, ਗਿੱਲ, ਫੱਤੇਵਾਲ, ਗੁੰਥ ਗੜ੍ਹ ਆਦਿ ਪਿੰਡਾਂ ਦਾ ਦੌਰਾ ਕਰਕੇ ਲੋਕਾਂ ਦਾ ਕਾਇਆ ਕਲਪ ਕੀਤਾ।

ਸਤਿਗੁਰੂ ਰਾਮ ਸਿੰਘ ਨੇ ਬਾਬਾ ਜਮੀਅਤ ਸਿੰਘ ਗਿੱਲ ਤੇ ਹੋਰ ਸਿੱਖਾਂ ਨਾਲ ਸਤਿਗੁਰੂ ਬਾਲਕ ਸਿਘ ਦੇ ਦਰਸਨਾਂ ਲਈ ਕਮਰਕੱਸੇ ਕੀਤੇ। ਅਜੇ ਉਹ ਝਨਾਂ ਦਰਿਆ ਕੋਲ ਗਏ ਸਨ ਕਿ ਉਨ੍ਹਾਂ ਨੂੰ ਖ਼ਬਰ ਮਿਲੀ ਕਿ ਸਤਿਗੁਰੂ ਜੀ 8 ਦਸੰਬਰ 1862 (ਮੁਤਾਬਕ ਮੱਘਰ ਦੀ ਪੂਰਨਮਾਸ਼ੀ 1919 ਬਿ:) ਨੂੰ ਜੋਤੀ ਜੋਤਿ ਸਮਾ ਗਏ ਸਨ। ਉਹਨਾਂ ਪਿਛਲੇ ਪਹਿਰ ਸਰੀਰ ਛੱਡਿਆ ਸੀ। ਸਰੀਰ ਕੁਝ ਢਿੱਲਾ ਹੋਇਆ; ਹਕੀਮ ਸੱਦੇ ਗਏ। ਪਰ ਦੁਆਈ ਕੋਈ ਅਸਰ ਨਾ ਕਰੇ। ਅੰਤ ਸਨਿੱਚਰਵਾਰ 6 ਦਸੰਬਰ ਨੂੰ ਭਾਣਾ ਵਰਤ ਗਿਆ।

ਸਤਿਗੁਰੂ ਰਾਮ ਸਿੰਘ ਦਾ ਹਜ਼ਰੋ ਜਾਣ 'ਤੇ ਜੀਅ ਨਾ ਕੀਤਾ। ਉਹ ਸ਼ਾਹਬਾਜ਼ਪੁਰ, ਵਜ਼ੀਰਾਬਾਦ, ਸਿਆਲਕੋਟ, ਨੌਸ਼ਹਿਰਾ ਆਦਿ ਥਾਵੀਂ ਸਿੱਖਾਂ ਨੂੰ ਸਿੱਖੀ ਰਹਿਤ ਮਰਯਾਦਾ ਵਿੱਚ ਲਿਆਉਂਦੇ ਰਹੇ। ਉਹਨਾਂ ਦੇ ਪ੍ਰਭਾਵ ਨਾਲ ਗੁੱਜਰਵਾਲ, ਫਿਲੋਕੀ, ਵਰਨ, ਵਿਰਕ, ਕਿਲਾ ਮੁਰਾਦ ਆਦਿ ਦੇ ਸਿੰਘ ਨਾਮਧਾਰੀ ਬਣੇ, ਇਹਨਾਂ ਪਿੰਡਾਂ ਦੇ ਕੁਝ ਲੋਕ ਡੰਗਰ-ਵੱਛਾ ਚੁਰਾ ਲੈਂਦੇ ਸਨ। ਉਹ ਡਾਂਗ ਵਾਹੁੰਦੇ ਸਨ, ਚੋਰੀ ਆਦਿ ਕਰਦੇ ਸਨ। ਸਤਿਗੁਰੂ ਜੀ ਨੇ ਸਭ ਛੁਡਵਾ ਦਿੱਤਾ ਤੇ ਹੱਥ ਵਿੱਚ ਮਾਲਾ ਫੜਾ ਦਿੱਤੀ।

ਦਸੰਬਰ 1862 ਈ. ਵਿੱਚ ਸ੍ਰੀ ਸਤਿਗੁਰੂ ਜੀ ਮੁਠੱਡੇ ਗਏ ਹੋਏ ਸਨ। ਉਥੇ ਉਹਨਾਂ ਨੂੰ ਸਤਿਗੁਰੂ ਬਾਲਕ ਸਿੰਘ ਜੀ ਦੇ ਜੋਤਿ ਜੋਤ ਸਮਾਉਣ ਦੀ ਖ਼ਬਰ ਮਿਲੀ ਸੀ। ਸਤਿਗੁਰੂ ਜੀ ਨੇ ਭੈਣੀ ਸਾਹਿਬ ਗੁਰਦੁਆਰੇ ਵਾਪਸ ਆ ਕੇ ਹਜ਼ਰੋਂ ਜਾਣ ਦੀ ਤਿਆਰੀ ਕੀਤੀ। ਉਹ ਖ਼ੁਦ 50 ਕੁ ਸਿੱਖਾਂ ਨਾਲ ਹਜ਼ਰੋਂ ਲਈ ਚੱਲ ਪਏ। ਅਜੇ ਉਹ ਲੁਧਿਆਣਾ, ਫਲੌਰ, ਮੁਠੱਡੇ ਹੁੰਦੇ ਹੋਏ ਢਿੱਲਵਾਂ ਦੇ ਪੱਤਣ ਤੋਂ ਅੰਮ੍ਰਿਤਸਰ ਪਹੁੰਚੇ। ਉਥੋਂ ਕੱਕੜ ਦੇ ਪੱਤਣ ਰਾਹੀਂ ਵਜ਼ੀਰਾਬਾਦ ਤੋਂ ਅੱਗੇ ਗਿੱਲੀਂ ਜਾ ਬਿਸਰਾਮ ਕੀਤਾ।

ਝਨਾਂ ਪਾਰ ਕਰਨ ਸਮੇਂ ਉਹ ਦਰਿਆ ਵਿਚ ਬੇੜੀ ਵਿੱਚ ਹੀ ਸਨ ਕਿ ਅੱਗੋਂ ਦੂਜੀ ਬੇੜੀ ਵਿੱਚ ਗੁਰੂ ਬਾਲਕ ਸਿੰਘ ਦੇ ਫੁੱਲ ਹਰਿਦੁਆਰ ਲੈ ਜਾਂਦੇ ਭਾਈ ਮੰਨਾ ਸਿੰਘ ਮਿਲੇ। ਸਤਿਗੁਰੂ ਜੀ ਉੱਥੋਂ ਦੀ ਸੰਗਤ ਨੂੰ ਮਿਲੇ ਤੇ ਵਾਪਸ ਮੁੜ ਪਏ। ਰਾਤ ਬਾਬਾ ਜਮੀਅਤ ਸਿੰਘ ਕੋਲ ਗਿੱਲ ਉਤਾਰਾ ਕੀਤਾ। ਉਹਨਾਂ ਨੇ ਸ਼ੇਖੂਪੁਰਾ, ਸਿਆਲਕੋਟ ਦਾ ਦੌਰਾ ਕੀਤਾ। ਫਿਰ ਪਸਰੂਰ, ਉੱਗੋਚੱਕ, ਵਜ਼ੀਰਾਬਾਦ, ਮਾਨਾਂਵਾਲੇ ਆਦਿ ਥਾਵਾਂ 'ਤੇ ਜਾ ਕੇ ਹਜ਼ਾਰਾਂ ਸਿੰਘਾਂ ਸਿੰਘਣੀਆਂ ਨੂੰ ਨਾਮ ਦਾਨ ਦਿੱਤਾ।

ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮੈਕਨਬ ਨੇ 15 ਅਪਰੈਲ 1863 ਈ. ਨੂੰ ਉੱਚ ਅਧਿਕਾਰੀਆਂ ਨੂੰ ਇਕ ਰਿਪੋਰਟ ਭੇਜੀ ਜਿਸ ਵਿਚ ਲਿਖਿਆ :

"...ਲੁਧਿਆਣੇ ਦਾ ਇੱਕ ਅਧਖੜ ਉਮਰ ਦਾ ਸਿੱਖ ਜੋ ਆਪਣੇ ਆਪ ਨੂੰ ਭਾਈ ਕਹਾਉਂਦਾ ਹੈ, 200 ਸਿੱਖਾਂ ਨਾਲ ਇਲਾਕੇ ਦਾ ਦੌਰਾ ਕਰ ਰਿਹਾ ਹੈ। ਜਿਨ੍ਹਾਂ ਨੂੰ ਰਾਤ ਨੂੰ ਛੋਟੀਆਂ ਬੰਦੂਕਾਂ ਦੀ ਥਾਂ ਡਾਂਗਾਂ ਨਾਲ ਕਵਾਇਦ ਕਰਵਾਉਂਦਾ ਹੈ। ਉਹ ਫੜ੍ਹ ਮਾਰਦਾ ਹੈ ਕਿ ਉਸ ਦੇ 5000 ਪੈਰੋਕਾਰ ਹਨ ਤੇ ਉਹ ਕਿਸੇ ਹਾਕਮ ਦੀ ਪਰਵਾਹ ਨਹੀਂ ਕਰਦਾ।"[6]

ਉਤਲੇ ਅਹਿਲਕਾਰਾਂ ਨੂੰ ਇਹ ਸੋਚਣਾ ਹੀ ਪਿਆ ਕਿ ਜੇ ਜ਼ਿਲ੍ਹਾ ਸਿਆਲਕੋਟ ਵਿੱਚ 5000 ਕੂਕੇ ਸਿੱਖ ਹਨ ਤਾਂ ਹੋਰ ਥਾਈਂ ਵੀ ਹੋਣਗੇ। ਸੋ ਉਹਨਾਂ ਹੋਰ ਜ਼ਿਲ੍ਹਿਆਂ ਤੋਂ ਵੀ ਗੁਪਤ ਰਿਪੋਰਟਾਂ ਮੰਗਵਾਉਣੀਆਂ ਸ਼ੁਰੂ ਕੀਤੀਆਂ। ਉਹਨਾਂ ਨੇ ਸਤਿਗੁਰੂ ਜੀ ਦੀ ਨਿਗਰਾਨੀ ਰੱਖਣ ਲਈ ਵੀ ਆਦੇਸ਼ ਜਾਰੀ ਕੀਤੇ।

ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਮਰਸਰ ਨੇ ਲਿਖਿਆ ਕਿ ਉਸ ਨਾਲ ਡਾਂਗ-ਸੋਟਾ ਰੱਖਣ ਵਾਲੇ ਦਰਸ਼ਨੀ ਜੁਆਨ ਹਨ :

"ਕਿਉਂਕਿ ਬਾਗ਼ੀਆਨਾ ਤਰਜ਼ੇ-ਬਿਆਨ ਵਰਤਿਆ ਹੀ ਨਹੀਂ ਗਿਆ ਅਤੇ ਉਹ (ਸਤਿਗੁਰੂ) ਅਮਨਪਸੰਦ ਪ੍ਰਤੀਤ ਹੋਇਆ। ਸੋ ਭਰੇ ਮੇਲੇ ਵਿੱਚ ਉਸ ਨਾਲ ਟਕਰਾਉਣਾ ਮੁਨਾਸਬ ਨਾ ਸਮਝਿਆ ਗਿਆ।"[7]

ਜ਼ਿਲ੍ਹਾ ਅਟਕ ਵਿੱਚ ਸਤਿਗੁਰੂ ਬਾਲਕ ਸਿੰਘ ਦਾ ਪ੍ਰਭਾਵ ਸੀ। ਸੋ ਉਥੋਂ ਦੇ ਅਸਿਸਟੈਂਟ ਡਿਸਟ੍ਰਿਕਟ ਸੁਪਰਡੈਂਟ ਪੁਲਿਸ ਮਿਸਟਰ ਗ੍ਰੀਨ ਨੇ 12 ਜੂਨ 1863 ਈ. ਨੂੰ ਇੰਸਪੈਕਟਰ ਜਨਰਲ ਪੁਲਿਸ ਮਰੀ-ਪੰਜਾਬ ਨੂੰ ਲਿਖਿਆ ਕਿ ਅਰੋੜਾ ਜਾਤ ਦੇ ਸਿੱਖ (ਗੁਰੂ) ਬਾਲਕ ਸਿੰਘ ਨੇ 16 ਸਾਲ ਪਹਿਲਾਂ ਇੱਕ ਨਵਾਂ ਪੰਥ ਹਜ਼ਰੋਂ ਜ਼ਿਲ੍ਹਾ ਰਾਵਲਪਿੰਡੀ ਵਿੱਚ ਸਾਜਿਆ ਹੈ ਜਿਸ ਨੂੰ ਜਗਿਆਸੀ ਅਭਿਆਸੀ ਕਿਹਾ ਜਾਂਦਾ ਹੈ। ਉਸ ਦੇ ਤਿੰਨ ਖ਼ਾਸ ਸਿੱਖਾਂ ਵਿਚੋਂ 1. ਕਾਹਨ ਸਿੰਘ—ਹਜ਼ਰੋ ਵਿੱਚ ਪੰਥ ਦਾ ਮੁਖੀ; 2. ਲਾਲ ਸਿੰਘ—ਅੰਮ੍ਰਿਤਸਰ ਦਾ ਵਸਨੀਕ; ਤੇ 3. (ਗੁਰੂ) ਰਾਮ ਸਿੰਘ—ਕੁਝ ਚਿਰ ਪਹਿਲਾਂ ਭੈਣੀ ਦਾ ਨਿਵਾਸੀ। ਲੁਧਿਆਣੇ ਵਾਲਾ ਮਹੱਤਵਪੂਰਨ ਹਨ।

ਪੰਥ ਦੇ ਮੋਢੀ ਦੇ ਜੋਤੀ ਜੋਤ ਸਮਾਉਣ ਤੋਂ 6 ਮਹੀਨੇ ਪਿੱਛੋਂ ਸਾਰਿਆਂ ਨੇ, ਸਰਬਸੰਮਤੀ ਨਾਲ (ਗੁਰੂ) ਰਾਮ ਸਿੰਘ ਨੂੰ ਉਸ ਦੀ ਗੁਰਗੱਦੀ ਦਾ ਵਾਰਸ ਚੁਣਿਆ ਹੈ।"[8]

ਇਸ ਨੂੰ ਨਹੀਂ ਸੀ ਪਤਾ ਕਿ ਸਤਿਗੁਰੂ ਰਾਮ ਸਿੰਘ ਨੂੰ ਗੁਰਗੱਦੀ 1841 ਈ. ਵਿੱਚ ਸਤਿਗੁਰੂ ਬਾਲਕ ਸਿੰਘ ਨੇ ਖ਼ੁਦ ਦਿੱਤੀ ਸੀ ਅਤੇ ਸਤਿਗੁਰੂ ਰਾਮ ਸਿੰਘ ਦੇ ਨਾਮਧਾਰੀ ਪੰਥ

ਦੀ ਸਾਜਨਾ 12 ਅਪਰੈਲ 1857 ਨੂੰ ਕੀਤੀ ਸੀ। ਗ੍ਰਿਨ ਨੇ ਸੁਣੀ-ਸੁਣਾਈ ਗੱਲ ਬਿਨਾ ਖੋਜ-ਪੜਤਾਲ ਲਿਖੀ ਸੀ, ਪਰ ਇਹ ਮੰਨਿਆ ਹੈ ਕਿ ਸਤਿਗੁਰੂ ਬਾਲਕ ਸਿੰਘ ਦਾ ਵਾਹਿਦ ਗੱਦੀ-ਨਸ਼ੀਨ ਸਤਿਗੁਰੂ ਰਾਮ ਸਿੰਘ ਹੈ।

ਕੂਕਾ ਲਹਿਰ ਹੁਣ ਸਰਕਾਰ ਦੀਆਂ ਅੱਖਾਂ ਵਿਚ ਰੜਕਣ ਲੱਗ ਪਈ ਸੀ ਤਾਂ ਹੀ ਇਸ ਬਾਰੇ ਰਿਪੋਰਟਾਂ ਇਕੱਠੀਆਂ ਕੀਤੀਆਂ ਗਈਆਂ। ਇਹ ਰਿਪੋਰਟਾਂ ਅਟਕ, ਸਿਆਲਕੋਟ, ਅੰਮ੍ਰਿਤਸਰ ਹੀ ਨਹੀਂ ਫ਼ਿਰੋਜ਼ਪੁਰ, ਜਲੰਧਰ, ਲਾਹੌਰ, ਜ਼ਿਲ੍ਹਿਆਂ ਤੋਂ ਆਈਆਂ। ਸਭ ਵਧਾ-ਚੜ੍ਹਾ ਕੇ ਉਤਲਿਆਂ ਨੂੰ ਖੁਸ਼ ਕਰਨ ਲਈ ਤੇ ਵੱਧ ਸਾਵਧਾਨ ਰਹਿਣ ਲਈ ਲਿਖੀਆਂ ਸਨ। ਜਿਹੜੀਆਂ ਭਾਵੇਂ ਸਤਿਗੁਰੂ ਜੀ ਦੇ ਰਾਜਨੀਤਕ ਜੀਵਨ ਬਾਰੇ ਤਾਂ ਨਿਸ਼ਾਨਦੇਹੀ ਨਹੀਂ ਕਰ ਸਕੀਆ ਸਨ, ਪਰ ਲੋਕਾਂ ਦਾ ਉਸ ਤੋਂ ਪ੍ਰਭਾਵਿਤ ਹੋਣਾ ਉਹਨਾਂ ਦੀਆਂ ਅੱਖਾਂ ਦੀ ਰੜਕ ਬਣ ਗਿਆ।

ਸਤਿਗੁਰੂ ਜੀ ਦੇ ਵਰੋਸਾਏ ਜਥੇਦਾਰ, ਰਾਗੀ, ਪ੍ਰਚਾਰਕ, ਅੰਧ-ਵਿਸ਼ਵਾਸ ਖ਼ਿਲਾਫ਼ ਮੜ੍ਹੀਆਂ-ਮਸਾਣ ਢਾਹ ਦੇਣ ਦੇ ਹੱਕ ਵਿਚ ਅਤੇ ਗੁਰਬਾਣੀ ਅਨੁਸਾਰ ਸਤਿਗੁਰੂ ਨੂੰ ਮੰਨਣ ਬਾਰੇ ਬੇਬਾਕੀ ਨਾਲ ਪ੍ਰਚਾਰ ਕਰਦੇ।

*ਹਵਾਲੇ :*

1. ਸਤਿਗੁਰੂ ਬਿਲਾਸ, ਦੋ ਭਾਗ  ਸੰਤ ਸੰਤੋਖ ਸਿੰਘ ਬਾਹੋਵਾਲ
2. ਓਹੀ
3. A New Look on Modern India History : B.L. Grover, S. Grover
4. भारत में अंग्रेजी राज—पं. सुन्दर लाल
5. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ
6. ਸਤਿਗੁਰੂ ਬਿਲਾਸ, ਦੋ ਭਾਗ . ਸੰਤ ਸੰਤੋਖ ਸਿੰਘ ਬਾਹੋਵਾਲ
7. ਜੁਗ ਪਲਟਾਊ ਸਤਿਗੁਰੂ
8. Rebels Against The British Rule—Bhai Nahar Singh-Bhai Kirpal Singh.

# ਇਸਤਰੀਆਂ ਦਾ ਮਾਣ ਵਧਾਇਆ

ਔਰਤ ਬਿਨਾਂ ਮਰਦ ਤੇ ਮਰਦ ਬਿਨਾਂ ਔਰਤ ਅਧੂਰੇ ਹਨ। ਦੋਹਾਂ ਦੇ ਮੇਲ ਬਿਨਾਂ ਸ੍ਰਿਸ਼ਟੀ ਦੀ ਰਚਨਾ ਚਿਤਵੀ ਹੀ ਨਹੀਂ ਜਾ ਸਕਦੀ। ਫਿਰ ਵੀ ਇਸਤਰੀ ਮਨੁੱਖੀ ਸਮਾਜ ਵਿੱਚ ਮਨੁੱਖ ਦੁਆਰਾ ਬਣਦਾ ਮਾਣ-ਸਤਿਕਾਰ ਪ੍ਰਾਪਤ ਕਰਨ ਨੂੰ ਤਰਸਦੀ ਰਹੀ ਹੈ। ਮਨੂ ਸਿਮ੍ਰਤੀ ਵਿੱਚ ਲਿਖਿਆ ਹੈ :

"ਜਿਸ ਘਰ ਜਾਂ ਖ਼ਾਨਦਾਨ ਵਿਚ ਇਸਤਰੀ ਦੀ ਪੂਜਾ ਹੁੰਦੀ ਹੈ, ਭਾਵ ਆਦਰ-ਸਤਿਕਾਰ ਹੁੰਦਾ ਹੈ, ਉਸ ਘਰ ਉੱਤੇ ਦੇਵਤੇ ਖੁਸ਼ ਰਹਿੰਦੇ ਹਨ।"[1]

ਵੇਦ ਵਿਆਸ ਦਾ ਕਥਨ ਹੈ :

"ਇਸਤਰੀ ਪ੍ਰਕਿਰਤੀ ਦੀ ਕੰਨਿਆ ਹੈ। ਉਸ ਦੀ ਤਰਫ਼ ਬੁਰੀ ਨਜ਼ਰ ਨਾਲ ਕੋਈ ਨਾ ਵੇਖੇ।"

ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਆਇਆ ਹੈ :

ਸੋ ਕਿਉਂ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ।[2]

ਇਹੀ ਨਰ ਦੀ ਜਨਨੀ ਹੈ ਫਿਰ ਵੀ ਇਹ ਵਿਚਾਰੀ ਰਹੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਜਦ ਕੂਕਾ ਲਹਿਰ ਚਲਾਈ ਤਾਂ ਉਸ ਸਮੇਂ ਤਕ ਵੀ ਔਰਤ ਦੀ ਆਪਣੀ ਕੋਈ ਪਛਾਣ ਨਹੀਂ ਸੀ। ਉਸ ਦਾ ਜੰਮਣਾ ਵੀ ਅਪਸ਼ਗਨ ਸਮਝਿਆ ਜਾਂਦਾ ਸੀ। ਔਰਤ ਵੀ ਔਰਤ ਨਾਲ ਹਮਦਰਦੀ, ਪਿਆਰ ਨਹੀਂ ਸੀ ਰੱਖਦੀ। ਹੋਰ ਤਾਂ ਹੋਰ ਸਿੱਖਾਂ ਦੇ ਮੁਕਾਬਲੇ ਉਹਨਾਂ ਦੇ ਘਰਾਂ ਦੀਆਂ ਤੀਵੀਆਂ ਦੀ ਕੋਈ ਬੱਝਵੀਂ ਮਰਯਾਦਾ ਨਹੀਂ ਸੀ। ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨੇ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਪੰਥ ਸਾਜਿਆ ਸੀ। ਪੰਜ ਕਕਾਰ ਦਾ ਧਾਰਨੀ ਬਣਾਇਆ ਸੀ। ਔਰਤਾਂ ਕੱਛ-ਕਛਹਿਰਾ ਵੀ ਨਹੀਂ ਸਨ ਪਾਉਂਦੀਆਂ। ਉਹਨਾਂ ਨੂੰ ਅੰਮ੍ਰਿਤ ਛਕਾਉਣ ਦੀ ਪਹਿਲ ਸਤਿਗੁਰੂ ਰਾਮ ਸਿੰਘ ਨੇ 1863 ਈ. ਵਿੱਚ ਕੀਤੀ।

ਸਤਿਗੁਰੂ ਜੀ ਆਪਣੇ ਦੌਰੇ ਉੱਤੇ ਸਿੱਖਾਂ, ਸੂਬਿਆਂ, ਕੀਰਤਨੀਆਂ ਸਹਿਤ ਸਿਆੜ ਪਹੁੰਚੇ। ਔਰਤਾਂ ਨੂੰ ਛੱਪੜ ਉੱਤੇ ਬੇਪੜਦਾ ਨਹਾਉਂਦੀਆਂ ਵੇਖ ਕੇ ਮੂੰਹ ਨੀਵਾਂ ਕਰਕੇ ਸਿੱਖਾਂ ਨੇ, ਉਹਨਾਂ ਅੰਦਰ ਸੰਗ-ਸ਼ਰਮ ਤੇ ਪੜਦੇ ਦੀ ਘਾਟ ਮਹਿਸੂਸ ਕੀਤੀ। ਸੂਬਾ ਲੱਖਾ ਸਿੰਘ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਇਹਨਾਂ ਦੇ ਵੀ ਪੜਦੇ ਢੱਕੋ। ਸਿੱਖ ਸੁੱਚ-ਸੋਧ ਦੇ ਧਾਰਨੀ ਹੋਣ ਕਰਕੇ ਆਪਣਾ ਪਰਸ਼ਾਦਾ ਆਪ ਬਣਾਉਂਦੇ ਸਨ। ਉਹ ਮਰਯਾਦਾ ਵਿਚ ਨਾ ਹੋਣ ਕਰਕੇ ਉਹਨਾਂ ਦੇ ਹੱਥ ਦਾ ਖਾਂਦੇ ਵੀ ਨਹੀਂ ਸਨ; ਉਹਨਾਂ ਨੂੰ ਵੀ ਸਿੱਖੀ ਰਹਿਤ ਮਰਯਾਦਾ ਦੇ ਧਾਰਨੀ ਬਣਾਇਆ ਜਾਏ।

ਸਤਿਗੁਰੂ ਜੀ ਉਚਿਤ ਸਮੇਂ ਦੀ ਭਾਲ ਵਿਚ ਸਨ। 1 ਜੂਨ 1863 ਈ. (ਜੇਠ ਸੁਦੀ

ਪੂਰਨਮਾਸ਼ੀ ਸੰਮਤ 1920) ਸੋਮਵਾਰ ਨੂੰ ਪਿੰਡ ਸਿਆੜ ਵਿੱਚ ਸੰਤ ਬੇਲਾ ਸਿੰਘ ਘਰ ਆਪ ਜੀ ਹਜ਼ੂਰੀ ਵਿੱਚ ਆਸਾ ਦੀ ਵਾਰ ਲੱਗੀ। ਸਿੰਘਾਂ ਨੇ ਮਰਯਾਦਾ ਅਨੁਸਾਰ ਖੰਡੇ-ਬਾਟੇ ਦਾ ਅੰਮ੍ਰਿਤ ਤਿਆਰ ਕੀਤਾ। ਸਤਿਗੁਰੂ ਜੀ ਦਾ ਹੁਕਮ ਸੁਣਾਇਆ ਗਿਆ ਕਿ ਬੀਬੀਆਂ ਪੰਜ ਕਕਾਰਾਂ ਦੀਆਂ ਧਾਰਨੀ ਬਣਨ, ਅੰਮ੍ਰਿਤ ਛਕਣ ਤੇ ਸੁੱਚ-ਸੋਧ ਰੱਖਣ। 25 ਕੁ ਇਸਤਰੀਆ ਅੱਗੇ ਆਈਆਂ। ਉਹਨਾਂ ਵਿਚ ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਜੀ ਵੀ ਸੀ।

ਅੰਮ੍ਰਿਤ ਛਕ ਕੇ ਔਰਤਾਂ ਨੇ ਸਦਾ ਲਈ ਕਛਹਿਰੇ ਪਾਏ ਤੇ ਘੱਗਰੀ ਦੀ ਥਾਂ ਸੁੱਥਣਾਂ ਤੇ ਕਮੀਜ਼ਾਂ ਪਾਉਣ ਲੱਗੀਆਂ। ਉਹਨਾਂ ਦੇ ਘਰਾਂ ਵਿੱਚ ਚੰਮ ਦੇ ਬੋਕੇ ਸੀ, ਪਾਣੀ ਭਰਨ ਵਾਲੇ ਮਹਿਰੇ ਸਨ। ਉਹ ਸਭ ਹਟਾ ਦਿੱਤੇ ਗਏ। ਆਪ ਉੱਦਮ ਨਾਲ ਪਾਣੀ ਭਰਨਾ ਚੰਗਾ ਸਮਝਿਆ। ਉਹ ਭਜਨ-ਬੰਦਗੀ ਕਰਨ ਲੱਗੀਆਂ। ਪਰਵਾਰਾਂ ਵਿਚ ਸੁਹਿਰਦਤਾ, ਸਾਂਝ, ਸ਼ਕਤੀ ਵਧੀ।

ਜੋਗਾ ਸਿੰਘ ਧੂੜਕੋਟੀਏ ਨੇ ਸਿਆੜ ਹੀ ਸ੍ਰੀ ਸਤਿਗੁਰੂ ਜੀ ਨੂੰ ਉਸ ਦੀ ਲੜਕੀ ਦੇ ਵਿਆਹ ਬਾਰੇ ਅਰਜ਼ ਕੀਤੀ ਸੀ। ਸਤਿਗੁਰੂ ਜੀ ਨੇ ਬਚਨ ਕੀਤਾ ਛੇਤੀ ਕਰਾਂਗੇ। ਸਤਿਗੁਰੂ ਜੀ ਵਸਾਖੀ ਉੱਤੇ ਅੰਮ੍ਰਿਤਸਰ ਅਨੰਦ ਮਰਯਾਦਾ ਸ਼ੁਰੂ ਕਰਨ ਦਾ ਮਨ ਬਣਾ ਚੁੱਕੇ ਸਨ। ਸਮੇਂ ਤੇ ਸਥਾਨ ਦੀ ਉਡੀਕ ਸੀ।

ਪਿੰਡ ਧੂੜਕੋਟ ਦੇ ਜੋਗਾ ਸਿੰਘ ਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਸੀ ਕਿ ਉਹ ਆਪਣੀਆਂ ਬੱਚੀਆਂ-ਬੱਚਿਆਂ ਦੇ ਵਿਆਹ ਆਪ ਜੀ ਦੀ ਹਜ਼ੂਰੀ ਵਿੱਚ ਕਰਨਾ ਚਾਹੁੰਦੇ ਹਨ ਕਿਉਂਕਿ ਇਹ ਪਹਿਲੀ ਵਾਰ ਅਨੰਦ ਕਾਰਜ ਹੋਣੇ ਸਨ ਸੋ ਜੋਗਾ ਸਿੰਘ ਦੀ ਇੱਛਾ ਸੀ ਕਿ ਇਸ ਇਤਿਹਾਸਕ ਤਬਦੀਲੀ ਦਾ ਮਾਣ ਉਸ ਦੇ ਪਿੰਡ ਨੂੰ ਮਿਲੇ। ਧੂੜਕੋਟ ਪਿੰਡ ਵਿੱਚ ਕੂਕੇ ਸਿੱਖਾਂ ਦਾ ਇੱਕ ਘਰ ਸੀ। ਸੋ ਸਤਿਗੁਰੂ ਜੀ ਉਸ ਦੀ ਥਾਂ ਨੇੜੇ ਦੇ ਪਿੰਡ ਖੋਟੇ ਜ਼ਿਲ੍ਹਾ ਫ਼ਿਰੋਜ਼ਪੁਰ ਨੂੰ ਇਸ ਕ੍ਰਾਂਤੀਕਾਰੀ ਕਦਮ ਲਈ ਸਹੀ ਪਿੰਡ ਸਮਝਿਆ। ਸੰਗਤ ਨੂੰ 2 ਜੂਨ ਪਿਛਲੇ ਪਹਿਰ ਤਕ, ਖੋਟੇ ਪਹੁੰਚਣ ਦੀ ਤਾਕੀਦ ਕੀਤੀ ਗਈ।

ਸਤਿਗੁਰੂ ਜੀ ਸਮਝਦੇ ਸਨ ਕਿ ਰਸਮਾਂ-ਰਿਵਾਜਾਂ, ਮਰਯਾਦਾ ਵਿੱਚ ਸੁਧਾਰ ਸੌਖਾ ਕੰਮ ਨਹੀਂ। ਇਸ ਨੂੰ ਸਾਰੇ ਲੋਕ ਜੀ-ਆਇਆਂ ਨੂੰ ਨਹੀਂ ਕਹਿੰਦੇ। ਕਈ ਲਕੀਰ ਦੇ ਫ਼ਕੀਰ ਤੇ ਨਿੱਜੀ ਲਾਲਚੀ ਸੁਆਰਥਾਂ ਨਾਲ ਬੱਝੇ ਇਸ ਤੋਂ ਔਖੇ ਹੋ ਸਕਦੇ ਹਨ। ਇਹ ਕੋਈ ਅਸੁਖਾਵਾਂ ਕਦਮ ਵੀ ਚੁੱਕ ਸਕਦੇ ਹਨ। ਉਸ ਬਾਰੇ ਸੁਚੇਤ ਰਹਿਣ ਤੇ ਉਸ ਨੂੰ ਦਬਾਉਣ ਲਈ ਤਾਕਤ ਵਰਤਣ ਦੀ ਮਜਬੂਰੀ ਪੈਦਾ ਹੋ ਸਕਦੀ ਹੈ।

ਵਿਆਹ ਤਾਂ ਕਈਆਂ ਦਾ ਧੰਦਾ ਸੀ। ਮੁੰਡੇ-ਕੁੜੀਆਂ ਦੇ ਮਾਪੇ ਵਿਆਹ ਸਮੇਂ ਕਠਪੁਤਲੀ ਸਨ। ਪੰਡਤ ਵਿਆਹ ਕਰਵਾਉਣਾ ਕੇਵਲ ਆਪਣਾ ਹੱਕ ਸਮਝਦੇ ਸਨ। ਆਪੇ ਸਾਹਾ ਸੋਧਦੇ ਸਨ, ਟੇਵੇ ਲਾ ਕੇ, ਆਪੇ ਫੇਰੇ ਕਰਵਾਉਂਦੇ ਸਨ। ਰਿਸ਼ਤੇ ਕਰਨ ਵਾਸਤੇ ਨਾਈ (ਰਾਜੇ) ਦੀ ਚਲਦੀ ਸੀ, ਉਹ ਜਿਥੇ ਵੀ ਜੋੜ-ਅਨਜੋੜ ਰਿਸ਼ਤਾ ਜੋੜ ਆਵੇ। ਵਿਆਹ ਵਾਲੇ ਦਿਨ ਇਹੀ ਜੰਞ ਤੇ ਹੋਰ ਪ੍ਰਾਹੁਣਿਆਂ ਲਈ ਰਿੰਨ੍ਹਦੇ ਪਕਾਉਂਦੇ ਸਨ। ਪੰਚ ਜਾਂ ਝਿਊਰ (ਮਹਿਰੇ) ਪਾਣੀ ਭਰਦੇ ਸਨ। ਤਰਖਾਣ ਪਲੰਘ ਪੀੜ੍ਹਾ ਬਣਾਉਂਦੇ ਸਨ। ਹੋਰ ਵੀ ਲਾਗੀ-

ਦੇਗੀ ਸਨ। ਲੈਣ-ਦੇਣ, ਪੁੰਨ-ਦਾਨ, ਵਿਧੀ-ਵਿਧਾਨ ਬ੍ਰਾਹਮਣ ਦੇ ਕਹੇ ਅਨੁਸਾਰ ਚਲਦਾ ਸੀ। ਨੱਕ-ਨਮੂਜ ਲਈ ਕਈ ਤਰ੍ਹਾਂ ਦੇ ਫ਼ਜ਼ੂਲ ਤੇ ਗੈਰ-ਜ਼ਰੂਰੀ ਵਿੱਤੋਂ ਬਾਹਰਾ ਖ਼ਰਚੇ ਹੁੰਦੇ ਸਨ। ਨੱਕ-ਨਮੂਜ ਰੱਖਣ ਲਈ ਦਾਜ-ਦਹੇਜ ਮਜਬੂਰੀ ਸੀ। ਅੰਤਰਜਾਤੀ ਵਿਆਹ ਬਾਰੇ ਸੋਚਿਆ ਵੀ ਨਹੀਂ ਸੀ ਜਾ ਸਕਦਾ। ਕੋਈ ਇਸ ਬੰਧਨ ਤੋਂ ਮੁਕਤ ਨਹੀਂ ਸੀ। ਨਾਈ, ਛੀਂਬਿਆਂ, ਮਹਿਰਿਆਂ, ਤਰਖਾਣਾਂ ਦੀ ਸ਼ਮੂਲੀਅਤ ਲਾਗੀਆਂ ਦੇ ਰੂਪ ਵਿੱਚ ਸੀ, ਭੰਡ-ਮਰਾਸੀ, ਨਕਲੀਏ, ਆਤਸ਼ਬਾਜ਼, ਬੈਂਡ-ਵਾਜੇ, ਢੋਲ-ਢਮੱਕੇ ਵਾਲਿਆ ਦੀ ਆਪਣੀ ਥਾਂ ਸੀ। ਜੰਞ ਢੁੱਕਦੀ ਤੇ ਛੁੱਟਦੀ ਸੀ। ਸਿੱਠਣੀਆਂ ਤੇ ਬੋਤੁਕੇ ਮਖ਼ੌਲ ਕੀਤੇ ਜਾਂਦੇ। ਲੋਕ ਕਰਜੇ ਦੇ ਭਾਰ ਹੇਠ ਦੱਬ ਜਾਂਦੇ ਸਨ। ਏਥੋਂ ਤੱਕ ਕਿ ਸਤਿਗੁਰੂ ਰਾਮ ਸਿੰਘ ਤਕ ਸਭ ਸਤਿਗੁਰੂ ਸਾਹਿਬ ਦੇ ਵਿਆਹ ਬੇਦ ਰੀਤੀ ਨਾਲ ਪੰਡਤਾਂ ਨੇ ਹੀ ਕੀਤੇ ਸਨ।

ਸਤਿਗੁਰੂ ਜੀ ਨੇ ਧੂੜਕੋਟ ਚਰਨ ਪਾ ਕੇ 2 ਜੂਨ 1863 ਈ. ਨੂੰ ਹੀ ਖੋਟੇ ਪਿੰਡ ਦਰਸ਼ਨ ਦਿੱਤੇ। ਉਥੇ ਲੋਹ-ਲੰਗਰ ਤੇ ਸ਼ਬਦ ਕੀਰਤਨ ਪਹਿਲਾਂ ਹੀ ਚੱਲ ਰਿਹਾ ਸੀ। ਆਮ ਲੋਕਾਂ ਨੂੰ ਪਤਾ ਸੀ ਕਿ ਵਿਆਹ ਦੀ ਨਵੀਂ ਰੀਤੀ ਕੱਲ੍ਹ ਸ਼ੁਰੂ ਹੋਵੇਗੀ। ਉਹ ਵੇਖਣ ਲਈ ਮਨ ਬਣਾ ਚੁੱਕੇ ਸਨ। ਤਮਾਸ਼ਬੀਨ, ਆਲੇ-ਦੁਆਲੇ ਦੇ ਪਿੰਡਾਂ ਦੇ ਲੋਕ 3 ਜੂਨ 1863 ਈ. ਸਵੇਰੇ ਹੀ ਪਹੁੰਚ ਗਏ ਸਨ।

ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਣੇ ਪੰਡਾਲ ਵਿਚ ਅੰਮ੍ਰਿਤ ਵੇਲੇ ਉੱਚੀਆ ਸੁਰਾਂ ਵਿਚ ਆਸਾ ਦੀ ਵਾਰ ਦਾ ਗਾਇਨ ਹੋ ਰਿਹਾ ਸੀ। ਸਤਿਗੁਰੂ ਗ਼ਰੀਬ-ਨਿਵਾਜ਼ ਜੀ ਆਪਣੇ ਆਸਣ ਤੇ ਸੁਭਾਇਮਾਨ ਸਨ। ਸਾਧ-ਸੰਗਤ ਮੱਥਾ ਟੇਕ ਕੇ ਥਾਂ-ਪਰ-ਥਾ ਬੈਠ ਰਹੀ ਸੀ। ਲੋਅ ਲੱਗਣ ਨਾਲ ਰਾਤੀਂ ਗੱਡੀ ਗਈ ਵੇਦੀ ਵਿਚ 7 ਸਿੰਘਾਂ ਨੇ ਹਵਨ ਕੀਤਾ। ਹਵਨ ਸਮੇਂ ਜਪੁ, ਜਾਪੁ, ਚੌਪਈ, ਚੰਡੀ ਚਰਿਤ੍ਰ ਅਕਾਲ ਉਸਤਤਿ ਬਾਣੀਆਂ ਪੜ੍ਹੀਆਂ ਗਈਆਂ। ਪੰਜਾਂ ਸਿੰਘਾਂ ਰਾਹੀਂ ਪੰਜ ਬਾਣੀਆਂ ਜਪੁ, ਜਾਪੁ, ਚੌਪਈ, ਸ੍ਵੈਯੇ, ਅਨੰਦ ਦਾ ਪਾਠ ਕਰਕੇ ਤਿਆਰ ਕੀਤਾ ਗਿਆ ਖੰਡੇ-ਬਾਟੇ ਦਾ ਅੰਮ੍ਰਿਤ ਤੇ ਸਣੇ ਕੇਸੀਂ ਇਸ਼ਨਾਨ ਕਰਕੇ, ਪੰਜ ਕਕਾਰ ਧਾਰੀ ਬੈਠੇ, ਵਿਆਹੁਤਾ ਜੋੜਿਆਂ ਨੂੰ ਛਕਾਇਆ ਗਿਆ। ਸ੍ਰੀ ਆਦਿ ਗ੍ਰੰਥ ਸਾਹਿਬ ਵਿਚੋਂ ਗੁਰੂ ਰਾਮਦਾਸ ਦੀਆਂ ਉਚਾਰੀਆਂ ਚਾਰ ਲਾਵਾਂ ਪੜ੍ਹੀਆਂ ਗਈਆਂ ਅਤੇ ਨਾਲ ਹੀ ਚਾਰ ਫੇਰੇ ਲਏ ਗਏ। ਇੰਜ ਉਹ ਮਰਯਾਦਾ ਸੰਪੂਰਨ ਹੋਈ ਜਿਸ ਨੂੰ ਅਨੰਦ ਮਰਯਾਦਾ ਦਾ ਨਾਂ ਦਿੱਤਾ ਗਿਆ।

ਅਨੰਦ ਸਾਹਿਬ ਦਾ ਪਾਠ ਹੋਇਆ। ਅਰਦਾਸ ਹੋਈ। ਪਰਸ਼ਾਦ ਵਰਤਾਇਆ ਗਿਆ। ਜੋੜਿਆਂ ਦੇ ਪਹਿਲਾਂ ਕੀਤੇ ਰੀਢ ਚਿਤਰਾਵੇ ਖੋਲ੍ਹੇ ਗਏ। ਉਹ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਥਾਂ-ਪਰ-ਥਾਂ ਆਪਣੇ ਪਰਵਾਰਾਂ ਵਿੱਚ ਜਾ ਬੈਠੇ।

ਇਸ ਦਿਨ ਛੇ ਜੋੜਿਆਂ ਦੇ ਇਕੱਠੇ, ਇੱਕੋ ਵੇਦੀ 'ਤੇ ਅਨੰਦ ਕਾਰਜ ਹੋਏ। ਇਨ੍ਹਾਂ ਬਾਰੇ ਇਤਿਹਾਸਕ ਹਵਾਲਿਆਂ ਤੋਂ ਪ੍ਰਾਪਤ ਜਾਣਕਾਰੀ ਇਤਿਹਾਸ ਦਾ ਹਿੱਸਾ ਬਣ ਚੁੱਕੀ ਹੈ।

ਸਿੱਖਾਂ ਵਿਚ ਗੁਰਮਰਯਾਦਾ ਅਨੁਸਾਰ ਸਮੂਹਿਕ ਅਨੰਦ ਕਾਰਜ ਕਰਨ ਤੇ ਦਾਜ-ਦਹੇਜ ਰਹਿਤ, ਅੰਤਰਜਾਤੀ ਅਨੰਦ ਕਰਨ ਦੀ ਇਹ ਪਹਿਲੀ ਮਹੱਤਵਪੂਰਨ ਘਟਨਾ ਸੀ। ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੇ ਲਿਖਿਆ ਹੈ :

ਸ੍ਰੀ ਰਾਮ ਸਿੰਘ ਕੂਕੇ ਪਹਿਲੇ ।
ਅਨੰਦ ਸੁਛੰਦ ਪੜ੍ਹਾਏ ਗਹਿਲੇ ।
ਤਿਨਕੇ ਦੇਖ ਔਰ ਸਿੱਖ ਘਨੇ ।
ਲਗੇ ਅਨੰਦ ਪੜ੍ਹਾਵਨ ਤਨੇ ।[3] (ਭੁਪਿੰਦਰਾ ਨੰਦ)

ਸ. ਸ਼ਮਸ਼ੇਰ ਸਿੰਘ, ਪ੍ਰਸਿੱਧ ਲੇਖਕ ਨੇ ਲਿਖਿਆ ਹੈ :

"ਸਭ ਤੋਂ ਵੱਡੀ ਵਿਸ਼ੇਸ਼ਤਾ ਇਹ ਕਿ ਨਾਮਧਾਰੀਏ ਵਿਆਹ-ਸ਼ਾਦੀਆਂ ਬੜੇ ਸਾਦੇ ਢੰਗ ਨਾਲ ਕਰਦੇ ਹਨ, ਜਿਨ੍ਹਾਂ ਵਿੱਚ ਖਰਚ ਨਹੀਂ ਕੀਤਾ ਜਾਂਦਾ । ਸੋਧ ਦਾ ਪਰਸ਼ਾਦ ਛਕਦੇ ਹਨ ਤੇ ਦਾਰੂ ਮਾਸ ਤੋਂ ਖ਼ਾਸ ਤੌਰ ਤੇ ਪ੍ਰਹੇਜ਼ ਕਰਦੇ ਹਨ । ਏਸੇ ਮਰਯਾਦਾ ਦੀ ਪ੍ਰਮਾਣਿਕਤਾ ਨੂੰ ਆਧਾਰ ਬਣਾ ਕੇ 22 ਅਕਤੂਬਰ 1909 ਈ. ਨੂੰ ਅਨੰਦ ਮਰਯਾਦਾ ਐਕਟ ਪਾਸ ਹੋ ਸਕਿਆ ।"[4] *(ਪੰਜਾਬ ਦੀਆਂ ਲਹਿਰਾਂ)*

ਇਸ ਮਰਯਾਦਾ ਉੱਤੇ ਸਿੱਖਾਂ ਤਾਂ ਸ਼ੁਕਰਾਨਾ ਕੀਤਾ । ਪਰ ਬ੍ਰਾਹਮਣਾਂ ਨੇ ਡਰਾਵਾ ਦਿੱਤਾ ਕਿ ਜੇ ਇਹ ਰਸਮ ਚਾਲੂ ਹੋ ਗਈ ਤਾਂ ਅਸੀਂ ਸੜ ਮਰਾਂਗੇ । ਤੁਹਾਨੂੰ ਬ੍ਰਹਮ-ਹੱਤਿਆ ਦਾ ਦੋਸ਼ ਲੱਗੇਗਾ । ਉਹਨਾਂ ਨੇ ਬਹੁਤ ਰੌਲਾ ਪਾਇਆ ਤਾਂ ਸਤਿਗੁਰੂ ਜੀ ਨੇ ਕਿਹਾ, "ਸੁੱਟੋ ਇਹਨਾਂ ਨੂੰ ਹਵਨ ਕੁੰਡ ਵਿਚ, ਸਾੜੋ ।" ਤਾਂ ਉਹ ਡਰ ਗਏ । ਪਰ ਇਹ ਟਿਕ ਕੇ ਨਹੀਂ ਬੈਠੇ । ਸੰਤ ਸੰਤੋਖ ਸਿੰਘ ਦੇ ਸ਼ਬਦਾਂ ਵਿਚ :

"ਪਿੰਡ ਖੋਟਿਆਂ ਦੇ ਬ੍ਰਾਹਮਣਾ ਨੇ ਸਰਕਾਰੇ ਅਰਜ਼ੀ ਜਾਇ ਦਿੱਤੀ । ਇਕੱਠੇ ਹੋ ਕੇ ਸਲਾਹ ਕਰਕੇ ਕਿ ਜੋ ਨਵਾਂ ਪੰਥ ਪੈਦਾ ਹੋਇਆ ਹੈ ਸੋ ਸਾਨੂੰ ਮਾਰਦੇ ਹੈਂ ਅਤੇ ਬੇਦ ਰੀਤੀ ਬੰਦ ਕਰ ਦਿੱਤੀ ਹੈ । ਅੱਗੇ ਸਾਨੂੰ ਵਿਆਹ-ਸ਼ਾਦੀ ਪੁਰ ਬੁਲਾਉਂਦੇ ਸੇ, ਸੋ ਏਨ੍ਹਾਂ ਸਾਨੂੰ ਬੰਦ ਕਰ ਦੀਆ ਹੈ । ਸਾਕ-ਅੰਗ ਕੋ ਭੀ ਨਹੀਂ ਜਾਣਦੇ, ਸਿੰਘ ਹੋਵੇ ਭਾਵੇਂ ਕੋਈ ਹੋਰ ਹੋਵੇ । ਔਰ ਏਨ੍ਹਾਂ ਨੇ ਦੇਸ ਬਿਗਾੜ ਦੀਆ ਹੈ ।" *(ਸਤਿਗੁਰੂ ਬਿਲਾਸ—ਭਾਗ ਪਹਿਲਾ)*

ਇੰਜ ਸਤਿਗੁਰੂ ਰਾਮ ਸਿੰਘ ਜੀ ਦੇ ਇਸਤਰੀਆਂ 'ਤੇ ਉਪਕਾਰ ਦਾ ਇਕ ਹੋਰ ਮਹੱਤਵ-ਪੂਰਨ ਕਾਰਜ ਸੀ । ਇਸ ਕਰਕੇ ਨਾਮਧਾਰੀ ਸਿੱਖ ਪਰਵਾਰਾਂ ਵਿਚ ਕੁੜੀ ਦਾ ਜੰਮਣਾ ਬਦਸ਼ਗਨੀ ਨਹੀਂ ਸੀ । ਉਹਨਾਂ ਦਾ ਬਾਲ-ਵਿਆਹ ਨਹੀਂ ਹੁੰਦਾ, ਨਾ ਹੀ ਵੱਟਾ-ਸੱਟਾ ਹੁੰਦਾ । ਉਹ ਜਿਣਸ ਵਾਂਗ ਵੇਚੀਆਂ ਵੀ ਨਹੀਂ ਜਾਂਦੀਆਂ । ਉਹ ਸਿੰਘਾਂ ਵਾਂਗ ਅੰਮ੍ਰਿਤ ਛਕ ਕੇ, ਸੁੱਚ-ਸੋਧ ਰੱਖ ਕੇ, ਪਾਠ ਕਰਨ, ਨਾਮ ਜਪਣ ਵਿੱਚ ਆਪਣਾ ਧੰਨ ਭਾਗ ਸਮਝਦੀਆਂ ਹਨ ਤੇ ਸਤਿਗੁਰੂ ਦਾ ਸ਼ੁਕਰਾਨਾ ਕਰਦੀਆਂ ਹਨ ।

*ਹਵਾਲੇ :*

1. ਮਨੁ ਸਮ੍ਰਿਤਿ
2. ਆਸਾ ਦੀ ਵਾਰ : ਸ੍ਰੀ ਗੁਰੂ ਨਾਨਕ ਦੇਵ ਜੀ
3. ਭੁਪਿੰਦਰਾ ਨੰਦ : ਗਿਆਨੀ ਗਿਆਨ ਸਿੰਘ
4. ਪੰਜਾਬ ਦੀਆਂ ਲਹਿਰਾਂ : ਸ਼ਮਸ਼ੇਰ ਸਿੰਘ ਅਸ਼ੋਕ
5. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ

# ਸਤਿਗੁਰੂ ਜੀ ਦੀ ਨਜ਼ਰਬੰਦੀ

ਪਿੰਡ ਖੋਟੇ ਦੇ ਚੌਕੀਦਾਰ ਨੇ ਬਾਘੇ ਪੁਰਾਣੇ ਥਾਣੇ 4 ਜੂਨ 1863 ਈ. ਨੂੰ ਦਿੱਤੀ ਰਿਪੋਰਟ ਵਿੱਚ ਲਿਖਾਇਆ ਕਿ ਕੂਕੇ ਉਹਨਾਂ ਦੇ ਪਿੰਡ ਵਿੱਚ ਪਿਛਲੇ ਤਿੰਨ ਦਿਨਾਂ ਤੋਂ ਇਕੱਠੇ ਹੋਏ ਹਨ। ਉਹਨਾਂ ਦਾ ਸਤਿਗੁਰੂ ਰਾਮ ਸਿੰਘ ਹੈ। ਉਹ ਅੰਗਰੇਜ਼ ਹਕੂਮਤ ਦੇ ਖ਼ਿਲਾਫ਼ ਬਾਗ਼ੀਆਨਾ ਪ੍ਰਚਾਰ ਕਰ ਰਹੇ ਹਨ।

ਵੱਖ ਵੱਖ ਜ਼ਿਲ੍ਹਿਆਂ ਵਲੋਂ ਕੂਕਾ ਲਹਿਰ ਦੀ ਚੜ੍ਹਦੀ ਕਲਾ ਬਾਰੇ ਵੀ ਸਰਕਾਰ ਨੂੰ ਰਿਪੋਰਟਾਂ ਪੁੱਜ ਹੀ ਰਹੀਆਂ ਸਨ। ਤਹਿਕੀਕਾਤ ਕਰਨ ਲਈ ਪੁਲਿਸ ਸਾਰਜੰਟ ਤੁਰੰਤ ਖੋਟੇ ਪਹੁੰਚ ਗਿਆ। ਉਸ ਨੇ ਪੁੱਛਗਿੱਛ ਕਰਕੇ ਆਪਣੀ ਰਿਪੋਰਟ ਵਿਚ ਚੌਕੀਦਾਰ ਦੀ ਰਿਪੋਰਟ ਦੀ ਪ੍ਰੋੜ੍ਹਤਾ ਕੀਤੀ। ਉਸ ਨੇ ਹੋਰ ਕਿਹਾ ਕਿ ਬਹੁਤ ਸਾਰੀਆਂ ਔਰਤਾਂ ਵੀ ਉਹਨਾਂ ਦੀਆਂ ਕਾਰਵਾਈਆਂ ਵਿੱਚ ਹਿੱਸਾ ਲੈਂਦੀਆਂ ਹਨ। 6 ਜੂਨ ਨੂੰ ਸਹਾਇਕ ਸੁਪਰਡੈਂਟ ਪੁਲਿਸ. ਖੋਟੇ ਪਿੰਡ ਪੁੱਜਾ। ਉਸ ਨੇ ਪਿੰਡ ਦੇ ਨੇੜੇ ਦੇ ਪਿੰਡਾਂ ਦੇ ਨੰਬਰਦਾਰਾਂ ਤੋਂ ਬਿਆਨ ਲੈ ਕੇ ਲਿਖ ਭੇਜਿਆ ਕਿ ਕੂਕੇ ਸਿੱਖਾਂ ਦੀ ਸੁਰ ਵਿਦਰੋਹੀ ਸੀ। ਕਾਇਮਮੁਕਾਮ ਡਿਪਟੀ ਕਮਿਸ਼ਨਰ ਨੇ ਇਹ ਸਿੱਟਾ ਕੱਢਿਆ ਕਿ ਨਾ ਹੀ ਸਤਿਗੁਰੂ ਜੀ ਦਾ ਜ਼ਿਲ੍ਹੇ ਵਿੱਚ ਕਿਤੇ ਦੌਰਾ ਹੋਣ ਦਿੱਤਾ ਜਾਏ ਤੇ ਨਾ ਹੀ ਕੂਕਿਆਂ ਨੂੰ ਦਿਵਾਨ ਲਾਉਣ ਦਿੱਤਾ ਜਾਏ। ਕੀਤਾ ਵੀ ਇੰਜ ਹੀ ਗਿਆ। ਸਤਿਗੁਰੂ ਜੀ ਨੂੰ ਥਾਣਿਓਂ ਥਾਣੀਂ. ਪੁਲਿਸ ਨਿਗਰਾਨੀ ਹੇਠ ਭੈਣੀ ਸਾਹਿਬ ਪਹੁੰਚਾਇਆ ਗਿਆ।

ਅਨੰਦ ਕਾਰਜ ਦੀ ਸਮਾਜ ਸੁਧਾਰ ਪੱਖੋਂ. ਧਾਰਮਿਕ ਰਹੁ-ਰੀਤ ਅਨੁਸਾਰ ਸ਼ੁਰੂ ਕੀਤੀ ਗਈ ਮਰਯਾਦਾ ਨੂੰ ਕੇਵਲ ਰਾਜਨੀਤਿਕ ਰੰਗ ਵਿੱਚ ਰੰਗ ਕੇ ਪੇਸ਼ ਕੀਤਾ ਗਿਆ। ਗੁਰਬਾਣੀ ਗਾਇਨ ਤੇ ਭਜਨ-ਬੰਦਗੀ ਨੂੰ ਵਿਦਰੋਹੀ ਪ੍ਰਚਾਰ ਦੱਸਿਆ ਗਿਆ।

7 ਜੂਨ 1863 ਈ. ਨੂੰ ਜ਼ਿਲ੍ਹਾ ਸੁਪਰਡੈਂਟ ਨੇ ਸਾਰੀ ਇਕੱਤਰ ਕੀਤੀ ਜਾਣਕਾਰੀ ਦੇ ਆਧਾਰ ਉੱਤੇ ਵੇਰਵਾ ਦੇ ਕੇ ਕਾਰਜਕਾਰੀ ਇੰਸਪੈਕਟਰ ਜਨਰਲ ਪੁਲਿਸ ਪੰਜਾਬ ਨੂੰ ਰਿਪੋਰਟ ਭੇਜੀ। ਉਸ ਵਿਚ ਲਿਖਿਆ ਕਿ ਕੂਕੇ ਅਸਾਧਾਰਨ ਤਰੀਕੇ ਨਾਲ ਵਰਤਾਉ ਕਰ ਰਹੇ ਸਨ। ਉਹਨਾਂ ਨੇ ਬਾਗ਼ੀਆਨਾ ਲਹਿਜ਼ੇ ਵਿਚ ਕਿਹਾ ਛੇਤੀ ਹੀ ਦੇਸ ਉਨ੍ਹਾਂ ਦਾ ਹੋ ਜਾਏਗਾ. 1,25,000 ਹਥਿਆਰਬੰਦ ਆਦਮੀ ਬੜੀ ਛੇਤੀ ਉਹਨਾਂ ਦੇ ਮਗਰ ਲੱਗਣਗੇ। ਉਹ ਪੰਜਵਾਂ ਹਿੱਸਾ ਹੀ ਮਾਮਲਾ ਲੈਣਗੇ।

ਸਤਿਗੁਰੂ ਜੀ ਅਤੇ ਸਿਰਕਰਦਾ ਸਿੱਖਾਂ ਨੂੰ ਭੈਣੀ ਸਾਹਿਬ ਨਜ਼ਰਬੰਦ ਕਰਕੇ ਮੇਜਰ ਜੇ. ਡਬਲਿਊ. ਹਜ਼ਬੰਡ ਨੇ 3 ਜੁਲਾਈ 1863 ਈ. ਨੂੰ ਲਾਹੌਰੋਂ ਇੰਸਪੈਕਟਰ ਜਨਰਲ ਪੁਲਿਸ ਦੇ ਤੌਰ ਉਤੇ ਸਾਰੇ ਪੰਜਾਬ ਦੇ ਡਿਪਟੀ ਜਨਰਲ ਪੁਲਿਸ ਨੂੰ ਗੁਪਤ ਚਿੱਠੀ ਭੇਜੀ ਕਿ ਗੁਰੂ ਰਾਮ ਸਿੰਘ ਦੀ ਕੂਕਾ ਲਹਿਰ ਉੱਤੇ ਸਖ਼ਤ ਪਰ ਗੁਪਤ ਨਿਗਰਾਨੀ ਰੱਖੋ ਤੇ ਜ਼ਿਲ੍ਹਾ ਸੁਪਰਡੈਂਟ

ਪੁਲਿਸ ਇਸ ਬਾਰੇ ਕਿਸੇ ਵੀ ਜਾਣਕਾਰੀ ਬਾਰੇ ਰਿਪੋਰਟਾਂ ਭੇਜਣ। ਕੁਦਰਤੀ ਸੀ ਕਿ ਰਿਪੋਰਟਾਂ ਪੰਜਾਬੋਂ ਬਾਹਰ ਭਾਰਤ ਦੇ ਵਾਇਸ ਰਾਇ ਕੋਲ ਗਈਆਂ ਸਨ।

ਸਰਕਾਰ ਡਰੀ ਹੋਈ ਸੀ। 'ਗ਼ਦਰ' ਨੂੰ ਬਹੁਤਾ ਸਮਾਂ ਨਹੀਂ ਸੀ ਹੋਇਆ। ਪਹਿਲਾਂ ਹੀ ਪੰਜਾਬ ਦਾ ਮੱਕੂ ਠੱਪ ਦਿੱਤਾ ਗਿਆ ਸੀ। ਭਾਰਤ ਦੇ 600 ਤੋਂ ਵੱਧ ਰਿਆਸਤਾਂ ਦੇ ਰਾਜੇ, ਮਹਾਰਾਜੇ, ਨਵਾਬ ਅਤੇ ਜਾਗੀਰਦਾਰ, ਸਭ ਉਸ ਦੀ ਜੀ-ਹਜ਼ੂਰੀ ਕਰਦੇ ਤੇ ਪਰਜਾ ਨਾਲ ਧੱਕਾ ਕਰਦੇ ਸਨ। ਬੁੱਧੀਜੀਵੀ ਵੀ ਉਸ ਦਾ ਪਾਣੀ ਭਰਦੇ ਸਨ। ਸਧਾਰਨ ਨੰਬਰਦਾਰ ਕਿੱਥੋਂ ਦੇ ਪਾਣੀਹਾਰ ਸਨ। ਪਰ ਉਹਨਾਂ ਦੀਆਂ ਨਜ਼ਰਾਂ ਵਿੱਚ ਇੱਕ ਪਛੜੀ ਜਾਤ ਦੇ ਸਧਾਰਨ ਕੱਚੇ ਜਹੇ ਪਿੰਡ ਦੇ ਸੇਪੀ ਕਰਨ ਵਾਲੇ ਕੰਮੀ ਤਰਖਾਣ ਦਾ ਲਾਡਲਾ ਉਹਨਾਂ ਲਈ ਖ਼ਤਰਨਾਕ ਮਾਹੌਲ ਸਿਰਜ ਰਿਹਾ ਸੀ। ਰਿਪੋਰਟਾਂ ਦੱਸਦੀਆਂ ਸਨ ਕਿ ਪਿੰਡਾਂ ਦੇ ਪਿੰਡ ਉਸ ਦੇ ਪੈਰੋਕਾਰ ਬਣ ਰਹੇ ਸਨ। ਸਰਕਾਰ ਡਰੀ ਹੋਈ ਇਸ ਕਰਕੇ ਸੀ ਕਿ ਉਸ ਦੀ ਚਲਾਈ ਸਮੁੱਚੀ ਕੂਕਾ ਲਹਿਰ ਉਸ ਦੇ ਰਾਜ ਲਈ ਬੜਾ ਵੱਡਾ ਖ਼ਤਰਾ ਬਣ ਕੇ ਉੱਭਰ ਰਹੀ ਸੀ। ਕੂਕਿਆਂ ਦਾ ਨਿਸ਼ਾਨਾ ਕੇਵਲ ਅਧਿਆਤਮ ਜੀਵਨ ਜਿਊਣਾ ਤੇ ਸਮਾਜ ਸੁਧਾਰ ਹੀ ਨਹੀਂ ਸੀ, ਉਨ੍ਹਾਂ ਦੇ ਦਾਈਏ ਲੰਮੇ ਲਗਦੇ ਸਨ। ਵਫ਼ਾਦਾਰ ਕੂਕੇ ਆਪਣੇ ਰਹਿਬਰ ਦੇ ਹੁਕਮ ਨਾਲ ਭਾਰਤ ਵਿਚੋਂ ਬਰਤਾਨਵੀ ਰਾਜ ਦੀਆਂ ਜੜ੍ਹਾਂ ਪੁੱਟ ਸਕਦੇ ਸਨ।

ਸਤਿਗੁਰੂ ਜੀ ਨੇ ਨਜ਼ਰਬੰਦੀ ਦੇ ਇਸ ਸਮੇਂ ਨੂੰ ਸਿਮਰਨ, ਧਿਆਨ ਤੇ ਚਿੰਤਨ ਲਈ ਵਰਤਿਆ। ਉਹਨਾਂ ਬੈਠਿਆਂ-ਬਿਠਾਇਆਂ ਲੋਕ ਸੰਪਰਕ ਕਾਇਮ ਰੱਖਣ ਤੇ ਸੰਗਠਨ ਮਜ਼ਬੂਤ ਕਰਨ ਦੀਆਂ ਵਿਉਂਤਾਂ ਸੋਚੀਆਂ। ਅਗਲੇ ਪ੍ਰੋਗਰਾਮ ਨੂੰ ਅਮਲੀ ਰੂਪ ਦੇਣ ਲਈ ਸਹਿਜ, ਸ਼ਾਂਤ ਯੋਜਨਾ ਬਣਾਈ।

ਦੂਜੇ ਪਾਸੇ ਸਰਕਾਰ ਦੇ 'ਹੁਕਮ' ਨਾਲੋਂ ਕਾਹਲੇ ਉਸ ਦੇ 'ਅਤੀ ਆਗਿਆਕਾਰ' ਨੌਕਰ, 'ਅਫ਼ਸਰ' ਸਨ। ਇੱਕ ਹੋਰ ਜਮਾਤ ਵੀ ਸੀ ਵਫ਼ਾਦਾਰਾਂ ਦੀ, ਜਿਨ੍ਹਾਂ ਤੋਂ ਲੱਗਦਾ ਸੀ ਚੋਰ ਨਾਲੋਂ ਪੰਡ ਕਾਹਲੀ ਹੈ।

6 ਜੂਨ 1863 ਈ. ਦੀ ਡਿਪਟੀ ਕਮਿਸ਼ਨਰ, ਜਲੰਧਰ, ਕੈਪਟਨ ਐਲੀਫਿੰਟਸਨ ਦੀ ਰਿਪੋਰਟ ਸੀ : ਜਿਨ੍ਹਾਂ ਦੀ ਉਹ ਸਿੱਖਿਆ ਦੇਂਦਾ ਹੈ, ਉਸ ਦੇ ਉਹਨਾਂ ਸਿੱਧਾਂਤਾਂ ਦੇ ਮੁੱਖ ਲੱਛਣ ਇਹ ਹਨ :

ਉਹ ਸਿੱਖਾਂ ਵਿਚ ਸਭ ਜਾਤਾਂ ਦੇ ਭਰਮ ਮਿਟਾਉਂਦਾ ਹੈ। ਸਭ ਜਮਾਤਾਂ ਵਿਚ ਆਪਸੀ ਜਾਤਾਂ ਦਾ ਭਿੰਨ-ਭੇਦ ਛੱਡ ਕੇ ਅੰਤਰਜਾਤੀ ਵਿਆਹ ਕਰਵਾਉਂਦਾ ਹੈ, ਵਿਧਵਾ ਵਿਆਹਾਂ ਦਾ ਆਦੇਸ਼ ਦੇਂਦਾ ਹੈ ਜੋ ਉਹ ਖ਼ੁਦ ਕਰਵਾਉਂਦਾ ਹੈ। ਉਹ ਆਪ ਕਦੀ ਦਾਨ ਨਹੀਂ ਲੈਂਦਾ, ਅਤੇ ਆਪਣੇ ਪੈਰੋਕਾਰਾਂ ਨੂੰ ਵੀ ਲੈਣ ਤੋਂ ਵਰਜਦਾ ਹੈ; ਸ਼ਰਾਬ ਤੇ ਹੋਰ ਅਮਲਾਂ ਤੋਂ ਬਚਣ ਦਾ ਹੁਕਮ ਦੇਂਦਾ ਹੈ। ਔਰਤਾਂ ਮਰਦਾਂ ਦੀ ਆਪਸ ਵਿਚ ਬਿਨਾਂ ਝਿਜਕ ਆਪਸੀ ਮੇਲ-ਜੋਲ ਰੱਖਣ ਦੀ ਵਕਾਲਤ ਕਰਦਾ ਹੈ, ਉਸ ਦੇ ਦਿਵਾਨਾਂ ਵਿਚ ਪੁਰਸ਼ ਅਤੇ ਇਸਤਰੀਆਂ ਪ੍ਰਸੰਨ ਮੁਦਰਾ ਵਿੱਚ ਵਿਚਰਦੇ ਹਨ। ਹਜ਼ਾਰਾਂ ਇਸਤਰੀਆਂ ਅਤੇ ਮੁਟਿਆਰਾਂ ਉਸ ਦੇ ਪੰਥ (ਕੂਕਾ ਪੰਥ) ਵਿੱਚ ਸ਼ਾਮਲ ਹੋ ਚੁੱਕੀਆਂ ਹਨ। ਉਹ ਆਪਣੇ ਪੈਰੋਕਾਰਾਂ ਨੂੰ ਸੁੱਚ-ਸੋਧ, ਸਵੱਛਤਾ ਤੇ ਸੱਚ ਬੋਲਣ ਦਾ ਉਪਦੇਸ਼ ਕਰਦਾ ਹੈ। ਉਸ ਦਾ ਜ਼ਿੰਦਗੀ ਦਾ ਇਕ ਅਸੂਲ

ਕਹਿੰਦਾ ਹੈ ਕਿ ਹਰ ਕੋਈ ਆਪਣਾ ਸਾਜ਼ੋ-ਸਾਮਾਨ—ਗੜਵਾ ਡੋਰੀ—ਨਾਲ ਰੱਖੇ, ਤੇ ਸਭ ਰੱਖਦੇ ਹਨ ।[1]

ਡਿਪਟੀ ਕਮਿਸ਼ਨਰ, ਜਲੰਧਰ ਨੇ ਆਪਣੇ ਭਰੋਸੇਯੋਗ ਸੂਤਰਾ ਤੋਂ ਇੱਕਠੀ ਕੀਤੀ ਜਾਣਕਾਰੀ ਉਤਲੇ ਅਫ਼ਸਰਾਂ ਨੂੰ ਭੇਜੀ । ਇੱਕ ਰਿਪੋਰਟ ਵਿੱਚ ਉਸੇ ਦਿਨ ਇਕ ਮਨੀ ਰਾਮ ਬ੍ਰਾਹਮਣ ਦੀ ਗੱਲ ਲਿਖਦਾ ਹੈ ਕਿ ਉਸ ਨੇ, ਉਸ ਦੇ (ਸਤਿਗੁਰੂ ਰਾਮ ਸਿੰਘ) ਬੇਅਸੂਲੇ ਕਦਰਾਂ-ਕੀਮਤਾਂ ਰਹਿਤ ਸਿਧਾਂਤਾਂ ਕਰਕੇ ਕੂਕਪੁਣਾ ਛੱਡ ਦਿੱਤਾ ਹੈ । ਉਸ ਨੇ ਕੂਕਿਆਂ ਨੂੰ ਕਦੀ ਕਵਾਇਦ ਕਰਦਿਆਂ ਨਹੀਂ ਵੇਖਿਆ । ਉਹ ਸਤਿਗੁਰੂ ਰਾਮ ਸਿੰਘ ਵਿੱਚ ਮਿਕਨਾ-ਤੀਸੀ ਸ਼ਕਤੀ ਦੀ ਰੱਬੀ ਦਾਤ ਨੂੰ ਮੰਨਦਾ ਹੈ ਜਿਸ ਕਰਕੇ ਕੂਕੇ ਵਜਦ ਵਿੱਚ ਆ ਜਾਂਦੇ ਹਨ । ਉਹਨੇ ਹਜ਼ਾਰਾਂ ਸਿੱਖ ਮਸਤਾਨੇ ਹੁੰਦੇ ਵੇਖੇ ਹਨ । ਉਹ ਸਿੱਖ ਰਾਜ ਦੀ ਮੁੜ ਸੁਰਜੀਤੀ ਦਾ ਭਰੋਸਾ ਰੱਖਦਾ ਹੈ । ਭਾਵੇਂ ਉਹ ਇਸ ਬਾਰੇ ਪ੍ਰਵਚਨ ਨਹੀਂ ਕਰਦਾ । ਉਹ ਆਪਣੇ ਆਪ ਨੂੰ ਨਿਰਸੰਦੇਹ ਪੈਗੰਬਰ ਸਮਝਦਾ ਹੈ ਅਤੇ ਧਾਰਮਿਕ ਕਿਸਮ ਦੇ ਉਪਦੇਸ਼ ਦੇਂਦਾ ਹੈ ।[2]

ਇਨ੍ਹਾਂ ਰਿਪੋਰਟਾਂ ਤੋਂ ਨਿਵੇਕਲੀ ਰਿਪੋਰਟ ਜਲੰਧਰ ਛਾਉਣੀ ਦੇ ਮੈਜਿਸਟ੍ਰੇਟ ਕੈਪਟਨ ਮਿੱਲਰ ਦੀ ਹੈ । ਇਹ ਰਿਪੋਰਟ ਉਸ ਨੇ ਉਸੇ ਦੇ 11 ਫਰਵਰੀ 1862 ਈ. ਨੂੰ ਭੈਣੀ ਸਾਹਿਬ ਭੇਜੇ ਇੱਕ ਸੂਹੀਏ ਗੇਂਦਾ ਸਿੰਘ ਦੀ ਜਾਣਕਾਰੀ ਦੇ ਆਧਾਰ ਉੱਤੇ ਲਿਖੀ ਹੈ । ਗੇਂਦਾ ਸਿੰਘ ਸਾਹਿਬ ਸਿੰਘ ਨੂੰ ਕੂਕਾ ਬਣਨ ਦੀ ਬੇਨਤੀ ਕਰਕੇ ਕੂਕਾ ਬਣਿਆ । ਰਾਤੀਂ ਉਸ ਨੇ 50 ਹੋਰ ਕੂਕਿਆਂ ਨੂੰ ਢੋਲ ਦੇ ਡੱਗੇ 'ਤੇ ਗਤਕਾ ਖੇਡਦਿਆ ਵੇਖਿਆ । ਉਸ ਨੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੀ ਇੱਛਾ ਪ੍ਰਗਟ ਕੀਤੀ ਤਾਂ ਉਸ ਨੂੰ ਸਤਿਗੁਰੂ ਜੀ ਨੂੰ ਮਿਲਣ ਦਾ ਟਿਕਾਣਾ ਦੱਸ ਕੇ ਦੇਣ ਲਈ ਦੋ ਚਿੱਠੀਆਂ ਦਿੱਤੀਆਂ ਗਈਆਂ । ਚਿੱਠੀਆਂ ਗੁਆਚਣ ਦਾ ਝੂਠਾ ਬਹਾਨਾ ਬਣਾ ਕੇ ਉਹ ਜਲੰਧਰ ਛਾਉਣੀ ਆ ਗਿਆ ਤੇ ਚਿੱਠੀਆਂ ਕੈਪਟਨ ਦੇ ਹਵਾਲੇ ਕਰ ਦਿੱਤੀਆਂ । ਪਹਿਲੀ ਚਿੱਠੀ ਵਿੱਚ ਲਿਖਿਆ ਸੀ, ਫਤਹਿ ਗੁਰੂ ਗੋਬਿੰਦ ਸਿੰਘ ਦੀ ਸਾਖੀ : ਰਾਮ ਸਿੰਘ ਹੋਇ ਮੇਰੋ ਨਾਮਾ । ਬਾਢੀ ਸੁਤ ਭੈਣੀ ਕੋ ਧਾਮਾ । ਮੇਰਾ ਘਰ ਸਤਿਲੁਜ-ਜਮਨਾ ਵਿਚ ਹੋਵੇਗਾ, ਮੈਂ ਆਪਣਾ ਧਰਮ ਚਲਾਵਾਂਗਾ, ਫਿਰੰਗੀ ਨੂੰ ਹਰਾ ਕੇ ਤਾਜ ਪਹਿਨਾਂਗਾ, ਸੰਖਨਾਦ ਹੋਵੇਗਾ । 1864 ਈ. ਵਿੱਚ ਢਾਡੀ ਮੇਰੀਆਂ ਵਾਰਾਂ ਗਾਉਣਗੇ । ਜਦ ਸਵਾ ਲੱਖ ਖਾਲਸਾ ਮੇਰੇ ਨਾਲ ਹੋਵੇਗਾ ਮੈਂ ਫਿਰੰਗੀਆਂ ਦੇ ਸਿਰ ਕੱਟਾਂਗਾ । ਜਮਨਾ ਕੰਢੇ ਯੁੱਧ ਹੋਵੇਗਾ । ਖ਼ੂਨ ਦੀਆਂ ਨਦੀਆਂ ਵਗਣਗੀਆਂ । ਮੇਰੀ ਜਿੱਤ ਹੋਵੇਗੀ । ਈਸਾਈ ਘਰਵਾਲੀਆਂ ਛੱਡ ਕੇ ਭੱਜਣਗੇ । 1865 ਈ. ਤਕ ਖਾਲਸੇ ਦਾ ਰਾਜ ਹੋਵੇਗਾ । ਦੂਜੀ ਚਿੱਠੀ ਵਿੱਚ ਲਿਖਿਆ : ਆਪਣਾ ਥਾਂ-ਟਿਕਾਣਾ ਦੱਸੋ । ਮੈਂ ਛੇਤੀ ਹੀ ਮਿਲਾਂਗਾ । ਮੈਂ ਤੁਹਾਡੇ ਤੋਂ ਅੱਡ ਨਹੀਂ ਰਹਿ ਸਕਦਾ ।[3]

ਇਹ ਰਿਪੋਰਟ ਘਰ ਬੈਠ ਕੇ ਲਿਖ ਕੇ ਪਾਈ ਗਈ ਕਾਰਵਾਈ ਹੈ । ਸਰਕਾਰੀ ਦਸਤਾ-ਵੇਜ਼ਾਂ ਵਿੱਚ ਸਾਹਿਬ ਸਿੰਘ ਦੀਆਂ ਹੱਥ-ਲਿਖਤ ਚਿੱਠੀਆਂ ਕਿਤੇ ਨਹੀਂ ਹਨ, ਹੋਰ ਬੜੀ ਸਮੱਗਰੀ ਹੈ । ਇਸ ਜਾਲ੍ਹੀ ਰਿਪੋਰਟ ਨੂੰ ਉਸ ਵੇਲੇ ਵੀ ਸਰਕਾਰ ਨੇ ਨਹੀਂ ਗੌਲਿਆ । ਉਂਜ ਰਿਪੋਰਟਾਂ ਸਰਕਾਰੀ ਫਾਈਲਾਂ ਨੂੰ ਮੋਟਾ ਕਰਦੀਆਂ ਸਨ ।

6 ਜੁਲਾਈ 1863 ਈ. ਨੂੰ ਚਾਰਲਸ ਪੀ. ਈਲੀਅਟ ਕਾਰਜਕਾਰੀ ਡਿਪਟੀ ਕਮਿਸ਼ਨਰ ਲੁਧਿਆਣਾ ਨੇ ਸਕੱਤਰ ਪੰਜਾਬ ਨੂੰ ਸੂਚਨਾ ਦਿੱਤੀ ਕਿ ਉਸ ਨੇ (ਗੁਰੂ) ਰਾਮ ਸਿੰਘ ਨੂੰ ਲੁਧਿਆਣੇ ਸੱਦ ਕੇ ਪੁੱਛ-ਪੜਤਾਲ ਕੀਤੀ। ਉਹ ਚਾਪਲੂਸ ਨਹੀਂ ਹੈ। ਉਸ ਦਾ ਪ੍ਰਚਾਰ ਨਿਰੋਲ ਧਾਰਮਿਕ ਤੇ ਸਦਾਚਾਰਕ ਹੈ, ਰਾਜਨੀਤਕ ਬਿਲਕੁਲ ਨਹੀਂ। ਉਸ ਨੇ ਉਹਨਾਂ ਨੂੰ ਬਿਨਾਂ ਇਜਾਜ਼ਤ ਪਿੰਡੋਂ ਕਿਤੇ ਬਾਹਰ ਨਾ ਜਾਣ ਦਾ ਹੁਕਮ ਸੁਣਾ ਦਿੱਤਾ ਹੈ। ਅੰਮ੍ਰਿਤਸਰ ਦੇ ਡੀ. ਸੀ. ਨੇ ਵੀ ਲਿਖਿਆ ਕਿ ਉਹ ਬਾਗੀਆਨਾ ਪ੍ਰਚਾਰ ਨਹੀਂ ਕਰਦੇ। ਫਿਰ ਵੀ ਅੰਗਰੇਜ਼ ਸਰਕਾਰ ਭੈਅ ਮੁਕਤ ਨਾ ਹੋਈ ਤੇ ਨਜ਼ਰਬੰਦੀ ਜਾਰੀ ਰੱਖੀ।

ਸਤਿਗੁਰੂ ਜੀ ਨੇ ਰਹਿਤ ਮਰਯਾਦ ਦ੍ਰਿੜ੍ਹਾਉਣ ਲਈ ਰਹਿਤਨਾਮਾ ਜਾਰੀ ਕੀਤਾ। ਇਸ ਨੇ ਸਿੱਖਾ ਨੂੰ ਸੇਧ ਦਿੱਤੀ, ਡੋਲਣ ਨਹੀਂ ਦਿੱਤਾ ਸਗੋਂ ਉਹਨਾਂ ਦਾ ਮਨੋਬਲ ਵਧਾਇਆ। ਰਹਿਤਨਾਮਾ ਇਹ ਸੀ :

## ਰਹਿਤਨਾਮਾ

### ਪਾਤਸ਼ਾਹੀ 12

੧ ਓਂ ਸਤਿਗੁਰ ਪ੍ਰਸਾਦ ॥

ਲਿਖਤੁਮ ਰਾਮ ਸਿੰਘ, ਹੋਰ ਸੰਮੂਹ ਖਾਲਸਾਜੀ ਭੈਣੀ ਦਾ ਸੰਮੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ ॥

ਹੋਰ ਰਹਿਤਨਾਮਾ ਸੰਬੂਹ ਸੰਗਤ ਕੇ ਵਾਸਤੇ ਲਿਖਿਆ ਭੈਣੀ ਤੇ ॥ ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮੈਦਾਨੇ ਹੋਇ ਅੰਣਾ ਦੋ ਵਾਰੀ ਗੜਵਾ ਮਾਂਜਨਾ। ਮਦਾਨ ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨ ਕਰਨਾ। ਬਾਣੀ ਪੜ੍ਹਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬ ਨੇ। ਜਪੁ ਜਾਪੁ ਦੂਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਏਤਨੀ ਤਾਂ ਜਰੂਰ ਹੀ ਕੰਠ ਕਰਨੀ ਤਾਂ ਸੀਲ ਸੰਤੋਖ ਸਭ ਨੇ ਰੱਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਜੇ ਕੋਈ ਭਜਨੁ ਪੁਛਕੇ ਨਾ ਕਰੂਗਾ ਤਾਂ ਉਸ ਦਾ ਮੂੰਹ ਦੁਹੀਂ ਜਹਾਨੀਂ ਕਾਲਾ ਹੋਊਗਾ। ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲੁ ਕੁਬੋਲੁ ਸਹਿ ਜਾਣਾ ਸਭਦਾ। ਜੇ ਕੋਈ ਮਾਰੇ ਕੁਛ ਤਾ ਭੀ ਖਿਮਾ ਕਰਨੀ ਤੁਸਾਂ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀਂ ਬਹੁਤ ਆਪਣੀ ਭਲਾਈ ਛੁਪਾਉਣ ਦੀ ਕਰਨੀ। ਹਰਿ ਬਖਤ ਦੁਵਾਨ ਲਾਉਣਾ ਹਰ ਦਿਨ ਸਬਦੁ ਕੀਰਤਨ ਕਰਨਾ ਜੇਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਂਡੇ ਕੋਰੇ ਲਿਆਉਣੇ ਚੌਕੇ ਵਿੱਚ ਚਰਨ ਧੋਇ ਕੇ ਬੜਨਾ। ਅਰ ਹੋਮ ਭੀ ਕਰਨਾ। ਪਹਲੇ ਚੌਕਾ ਦੇਣਾ। ਹੋਮ ਦੀ ਜਗਾ ਲਕੜੀ ਹੋਮ ਵਿੱਚ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ। ਫੂਕ ਨਹੀਂ ਮਾਰਨੀ, ਹੋਮ ਵਿਚ ਪੋਥੀਆਂ ਉਤੋਂ ਬਾਣੀ ਪੜ੍ਹਨੀ। ਚਉਪਈ ਜਪੁ ਜਾਪੁ ਅਕਾਲ ਉਸਤਤਿ ਛੇਵਾਂ ਆਦਮੀ ਅਹੂਤੀਆਂ ਪਾਵੇ ਸਤਵਾਂ ਮਗਰੋਂ ਨਾਲ ਹੀ ਜਲ ਦਾ ਛੱਟਾ ਦੇਵੇ ਥੋੜਾ ਥੋੜਾ। ਜੇ ਕੋਈ

ਮੰਦਾ ਕਰਮੁ ਕਰੇ ਜਾਰੀ ਚੋਰੀ ਕਰੇ ਤਾ ਕਿਸੇ ਹੀ ਥਾਂ ਦੁਵਾਨ ਬਿਚ ਨਹੀਂ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀਂ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭ ਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮ ਬਣਿਆ ਰਹੇ ਜੀ। ਹੋਰ ਕਛਾ ਰਖਣੀਆ ਪਉਂਚਾ ਪਾ ਕੇ ਪਉਂਚਾ ਲਹੁਣਾ। ਹੋਰ ਜੀ ਕਿਸੇ ਦਾ ਮੰਦਾ ਕਰਮ ਛੁਪਾਉਣਾ ਨਹੀਂ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ। ਬਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਸਾਰੇ ਬਹੀਰ ਨੂੰ ਏਹੁ ਹੁਕਮੁ ਸੁਣਾਇ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘਟ ਕੋਈ ਕੁੜੀ ਨਾ ਬਿਆਹੇ। ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ।[4]

*(ਨਾਮਧਾਰੀ ਨਿਤਨੇਮ, 2062 ਬਿਕਰਮੀ (2005 ਈ.)*

ਸਤਿਗੁਰੂ ਜੀ ਨੇ ਦੂਜਾ ਕੰਮ ਦਰਬਾਰ ਸਾਹਿਬ ਦੀਆਂ ਬੀੜਾਂ ਛਪਵਾਉਣ ਦਾ ਕੀਤਾ। ਆਪ ਨੇ ਆਫਤਾਬ ਪ੍ਰੈਸ ਲਾਹੌਰ ਦੇ ਸ. ਬੂਟਾ ਸਿੰਘ ਨੂੰ ਇਹ ਸੇਵਾ ਦਿੱਤੀ। ਉਸ ਨੇ ਪੱਥਰ ਦੇ ਛਾਪੇ ਦੀਆਂ ਬੀੜਾਂ ਛਾਪੀਆਂ। ਉਸ ਤੋਂ ਪਹਿਲਾਂ ਤਾਂ ਹੱਥ-ਲਿਖਤ ਹੀ ਸਨ। ਉਹ ਵੀ ਕਈਆਂ ਦੇ ਘਰੀਂ ਆਲਿਆਂ ਅਲਮਾਰੀਆਂ ਵਿਚ ਪਈਆਂ ਪਈਆਂ ਚੂਹਿਆਂ ਜਾਂ ਸਿਉਂਕ ਨੇ ਖਾ ਲਈਆਂ ਸਨ। ਇਸ ਦੀ ਪ੍ਰੋੜ੍ਹਤਾ ਗਿਆਨੀ ਗਿਆਨ ਸਿੰਘ ਨੇ ਕੀਤੀ ਹੈ। ਅਨਪੜ੍ਹ ਸਿੱਖਾਂ ਨੂੰ ਪਾਠ ਕਰਨਾ ਨਹੀਂ ਸੀ ਆਉਂਦਾ। ਸੋ ਉਹਨਾਂ ਆਪਣੇ ਵਲੋਂ ਆਦਰ ਨਾਲ ਰੁਮਾਲਿਆਂ ਵਿਚ ਬੰਨ੍ਹ ਕੇ ਸੰਭਾਲ ਦਿੱਤੀਆਂ ਸਨ। ਸਤਿਗੁਰੂ ਰਾਮ ਸਿੰਘ ਨੇ ਉਹਨਾਂ ਨੂੰ ਕਢਵਾ ਕੇ ਸਹੀ ਬੀੜਾਂ ਨੂੰ ਝਾੜ-ਪੂੰਝ ਕੇ, ਸਾਫ਼ ਕਰਕੇ, ਆਦਰ ਨਾਲ ਧਰਮਸ਼ਾਲਾਵਾਂ ਵਿੱਚ ਉਹਨਾਂ ਦਾ ਪ੍ਰਕਾਸ਼ ਕਰਵਾਇਆ ਸੀ। ਸਭ ਸਿੱਖਾਂ ਨੂੰ ਪੜ੍ਹਨ ਦੀ ਤਾਕੀਦ ਕੀਤੀ ਸੀ। ਸੋ ਬੀੜਾਂ ਥੁੜ ਵੀ ਗਈਆਂ ਤੇ ਸਾਰੇ ਉਹਨਾਂ ਤੋਂ ਪਾਠ ਵੀ ਨਹੀਂ ਸਨ ਕਰ ਸਕਦੇ। ਸੋ ਸ. ਬੂਟਾ ਸਿੰਘ ਦੀਆਂ ਛਾਪੀਆਂ ਬੀੜਾਂ ਦਾ ਸੁਖ ਬਣਿਆ।

ਇਸ ਨਾਲ, ਸਤਿਗੁਰੂ ਜੀ ਦੀ ਨਜ਼ਰਬੰਦੀ ਕਾਰਨ ਆਪ ਦੇ ਦਰਸ਼ਨਾਂ ਨੂੰ ਤਰਸਦੇ ਸਿੱਖਾਂ ਨੂੰ ਬਾਣੀ ਦਾ ਆਸਰਾ ਮਿਲਿਆ। ਇਹ ਪੜ੍ਹ ਕੇ ਉਨ੍ਹਾਂ ਅੰਦਰ ਦੀ ਤਾਕਤ ਹੋਰ ਵਧੀ :

ਕੋਉ ਹਰਿ ਸਮਾਨ ਨਹਿ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥[5]

(ਕਬੀਰ)

ਸੋ ਕਿਸੇ ਸੜੀ ਸਰਕਾਰ ਤੋਂ ਨਾ ਡਰੋ ਤੇ ਹਰੀ ਦਾ ਨਾਮ ਜਪੋ।

ਤੀਜਾ ਕੰਮ ਸਤਿਗੁਰੂ ਜੀ ਨੇ ਜਥੇਬੰਦੀ ਦੇ ਪ੍ਰਚਾਰ ਪ੍ਰਸਾਰ ਲਈ ਸੂਬੇ ਥਾਪਣ ਦਾ ਕੀਤਾ। ਉਨ੍ਹਾਂ ਨੇ ਪੰਜ ਸੂਬੇ ਥਾਪੇ। ਉਹ ਸਨ :

1. ਸੂਬਾ ਜਵਾਹਰ ਸਿੰਘ—ਭਾਈ ਕੀ ਡਰੋਲੀ, ਜ਼ਿਲ੍ਹਾ ਅੰਮ੍ਰਿਤਸਰ—ਇਹ ਹਲ ਦੀ ਜੰਘੀ ਛੱਡ ਕੇ ਸਿੱਖ ਫ਼ੌਜ ਵਿਚ ਘੋੜਸੁਆਰ ਭਰਤੀ ਹੋਇਆ ਪਰ ਸਿੱਖ ਰਾਜ ਦੀ ਢਹਿੰਦੀ ਕਲਾ ਤੋਂ ਉਦਾਸ ਹੋ ਕੇ ਨਿਰਮਲਾ ਸਾਧ ਬਣ ਗਿਆ। ਉਹ ਸੂਬਾ ਬਣਨ ਬਾਅਦ ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਪ੍ਰਚਾਰ ਕਰਨ ਲੱਗਾ। ਸੂਬਾ ਬਣੇ 43 ਸਾਲ ਦੀ ਉਮਰੇ।

2. ਸੂਬਾ ਕਾਹਨ ਸਿੰਘ—ਇਹ ਵੱਡੇ ਚੱਕ ਰਿਆਸਤ ਪਟਿਆਲਾ ਦਾ ਵਸਨੀਕ ਸੀ। ਸਿੱਖ ਫੌਜ ਵਿੱਚ ਹਵਾਲਦਾਰ ਰਿਹਾ ਸੀ। ਨਿਹੰਗੀ ਬਾਣਾ ਰੱਖਦਾ ਸੀ। ਉਹ ਪਟਿਆਲੇ ਪ੍ਰਚਾਰ ਕਰਨ ਗਿਆ। ਸਿਕਲੀਗਰਾਂ ਦੇ ਮੁਹੱਲੇ ਉਸ ਦਾ ਸਭ ਤੋਂ ਪਹਿਲਾਂ ਅਸਰ ਹੋਇਆ। ਉਹ ਅੰਗਰੇਜ਼ ਵਿਰੋਧੀ ਹੋ ਗਏ। ਸੂਬੇ ਬਣੇ—ਉਮਰ 53 ਸਾਲ।

3. ਸੂਬਾ ਸਾਹਿਬ ਸਿੰਘ—ਇਹ ਬੰਗਾਲੀਪੁਰ ਅੰਮ੍ਰਿਤਸਰ ਦਾ ਸੀ, ਉਦਾਸੀ ਸਾਧੂ। ਉਸ ਨੇ ਡਾਕ ਪ੍ਰਬੰਧ ਸੰਭਾਲਿਆ ਤੇ ਲੋਕ ਸੰਪਰਕ ਰਖਿਆ। ਸੂਬੇ ਬਣੇ—32 ਸਾਲ 'ਚ।

4. ਸੂਬਾ ਲੱਖਾ ਸਿੰਘ—ਉਹ ਮਲੌਦ ਜ਼ਿਲ੍ਹਾ ਲੁਧਿਆਣੇ ਦਾ ਸੀ। ਸ਼ੇਰਦਿਲ ਰਜਮੈਂਟ ਵਿੱਚ ਨੌਕਰੀ ਕਰਦਾ ਰਿਹਾ ਸੀ। ਉਹ ਹੁਸ਼ਿਆਰਪੁਰ ਤੇ ਜਲੰਧਰ ਦੇ ਜ਼ਿਲ੍ਹਿਆਂ ਵਿੱਚ ਪ੍ਰਚਾਰ ਕਰਦਾ ਤੇ ਭੈਣੀ ਸਾਹਿਬ ਡੇਰੇ ਦਾ ਪ੍ਰਬੰਧ ਕਰਦਾ। ਸੂਬੇ ਬਣੇ—32 ਸਾਲ 'ਚ।

5. ਸੂਬਾ ਸੁਧ ਸਿੰਘ—ਉਹ ਸਮਰੀ ਜ਼ਿਲ੍ਹਾ ਅੰਮ੍ਰਿਤਸਰ ਦਾ ਸੀ। ਉਸ ਨੇ ਸਤਿਗੁਰੂ ਬ਼ਾਲਕ ਸਿੰਘ ਤੋਂ ਭਜਨ ਪੁੱਛਿਆ ਸੀ। ਉਸ ਨੇ ਜ਼ਿਲ੍ਹਾ ਅੰਬਾਲਾ ਤੇ ਮਾਝਾ ਮਾਲਵਾ ਪ੍ਰਚਾਰ ਦੇ ਕੇਂਦਰ ਰੱਖੇ। ਸੂਬੇ ਬਣੇ—42 ਸਾਲ ਦੀ ਉਮਰ।

ਸਰਕਾਰ ਨੂੰ ਜਦ ਇਹਨਾਂ ਸੂਬਿਆਂ ਰਾਹੀਂ ਕੀਤੇ ਪ੍ਰਚਾਰ ਦੀ ਖ਼ਬਰ ਪਹੁੰਚੀ ਤਾਂ ਉਸ ਨੇ ਇਹਨਾਂ ਨੂੰ ਭੈਣੀ ਸਾਹਿਬ ਨਜ਼ਰਬੰਦ ਕਰ ਦਿੱਤਾ ਤਾਂਕਿ ਕੂਕਾ ਲਹਿਰ ਦਾ ਪ੍ਰਚਾਰ ਨਾ ਹੋ ਸਕੇ ਤੇ ਇਹ ਆਪਣੀ ਮੌਤ ਮਰ ਜਾਏ ਪਰ ਸੰਜੀਵਨੀ ਬੂਟੀ ਤਾਂ ਸਤਿਗੁਰੂ ਜੀ ਦੇ ਹੱਥ ਸੀ। ਉਹਨਾਂ ਨੇ ਇਨ੍ਹਾਂ ਸੂਬਿਆ ਦੀ ਕਾਰਗੁਜ਼ਾਰੀ ਦੇ ਤਜਰਬੇ ਦਾ ਫ਼ਾਇਦਾ ਉਠਾ ਕੇ 17 ਸੂਬੇ ਹੋਰ ਥਾਪੇ। ਇਹ ਸੂਬੇ ਹੇਠ ਲਿਖੇ ਅਨੁਸਾਰ ਸਨ। ਇਹਨਾਂ ਦੀ ਗਿਣਤੀ ਪਹਿਲੇ ਪੰਜਾਂ ਤੋਂ ਅੱਗੇ ਲਿਖੀ ਹੈ :

6. ਸੂਬਾ ਅਰੂੜ ਸਿੰਘ—ਉਹ ਸਾਹਿਬ ਸਿੰਘ ਦਾ ਵੱਡਾ ਭਰਾ ਸੀ, ਬੰਗਾਲੀਪੁਰ, ਜ਼ਿਲ੍ਹਾ ਅੰਮ੍ਰਿਤਸਰ ਦਾ। ਉਹ ਫ਼ੌਜ ਵਿੱਚ ਘੋੜਸਵਾਰ ਰਿਹਾ ਸੀ। ਉਸ ਦਾ ਪ੍ਰਚਾਰ ਖੇਤਰ ਜ਼ਿਲ੍ਹਾ ਅੰਮ੍ਰਿਤਸਰ ਸੀ। ਸੂਬੇ ਬਣੇ—35 ਸਾਲ ਦੀ ਉਮਰ।

7. ਸੂਬਾ ਮਾਨ ਸਿੰਘ—ਉਹ ਸੈਦੋਕੀ ਜ਼ਿਲ੍ਹਾ ਫਿਰੋਜ਼ਪੁਰ ਦਾ ਸੀ। ਉਹ ਆਪਣੇ ਜ਼ਿਲ੍ਹੇ ਵਿੱਚ ਪ੍ਰਚਾਰ ਕਰਦਾ ਸੀ। ਸੂਬੇ ਥਾਪੇ—ਉਮਰ 44 ਸਾਲ।

8. ਸੂਬਾ ਭਗਵਾਨ ਸਿੰਘ—ਉਹ ਫੱਤੋਵਾਲ ਜ਼ਿਲ੍ਹਾ ਅੰਮ੍ਰਿਤਸਰ ਦਾ ਸੀ ਤੇ ਉਸੇ ਜ਼ਿਲ੍ਹੇ ਵਿੱਚ ਪ੍ਰਚਾਰ ਕਰਦਾ ਸੀ।

9. ਸੂਬਾ ਸਰਮੁਖ ਸਿੰਘ—ਉਹ ਢਿੱਲਵਾਂ ਰਿਆਸਤ ਨਾਭਾ ਦਾ ਸੀ। ਉਸ ਦਾ ਪ੍ਰਚਾਰ ਖੇਤਰ ਨਾਭਾ-ਪਟਿਆਲਾ ਸੀ। 31 ਸਾਲ ਦੀ ਉਮਰ ਵਿੱਚ ਸੂਬੇ ਥਾਪੇ ਗਏ।

10. ਸੂਬਾ ਗਿਆਨੀ ਰਤਨ ਸਿੰਘ—ਮੰਡੀ ਕਲਾਂ, ਰਿਆਸਤ ਸੰਗਰੂਰ। 28 ਸਾਲ ਦੀ ਉਮਰ ਵਿੱਚ ਸੂਬਾ ਬਣਿਆ। ਇਹ ਆਪਸੀ ਝਗੜੇ ਨਿਪਟਾਉਂਦਾ ਸੀ। ਅਦਾਲਤੀ ਸੂਬਾ ਸੀ।

11. ਸੂਬਾ ਰਾਜਾ ਸਿੰਘ—ਇਹ ਤ੍ਰਾਂਡੀ ਜ਼ਿਲ੍ਹਾ ਸਿਆਲਕੋਟ ਦਾ ਸੀ। 30 ਸਾਲ ਦੀ ਉਮਰ ਵਿੱਚ ਸੂਬਾ ਥਾਪਿਆ ਗਿਆ। ਗੁਜਰਾਂਵਾਲਾ ਤੇ ਸਿਆਲਕੋਟ ਉਸ ਦੇ ਪ੍ਰਚਾਰ ਖੇਤਰ ਸਨ।

12. ਸੂਬਾ ਜਮੀਅਤ ਸਿੰਘ—ਉਹ ਗਿੱਲ ਜ਼ਿਲ੍ਹਾ ਸਿਆਲਕੋਟ ਦਾ ਸੀ। ਉਹ 50 ਸਾਲ ਦੀ ਉਮਰੇ ਸੂਬਾ ਥਾਪਿਆ ਗਿਆ। ਉਸ ਨੇ ਜ਼ਿਲ੍ਹਾ ਸਿਆਲਕੋਟ ਵਿੱਚ ਪ੍ਰਚਾਰ ਕੀਤਾ।

13. ਸੂਬਾ ਬ੍ਰਹਮਾ ਸਿੰਘ—ਉਹ ਦਰਿਆਪੁਰ ਜ਼ਿਲ੍ਹਾ ਕਰਨਾਲ ਦੇ ਸਨ। ਪਹਿਲਾ ਉਦਾਸੀ ਅਖਾੜੇ ਦੇ ਮਹੰਤ ਰਹੇ। ਫੇਰ ਫ਼ੌਜ ਵਿਚ ਭਰਤੀ ਹੋ ਗਏ। 1857 ਈ. ਦੀ ਅਜ਼ਾਦੀ ਦੀ ਲੜਾਈ ਸਮੇਂ ਹੋਈ ਹਾਰ ਕਾਰਨ ਨਿਰਾਸ ਹੋ ਕੇ ਫੇਰ ਰਮਤੇ ਸਾਧੂ ਬਣੇ। ਉਹ 45 ਸਾਲ ਦੀ ਉਮਰੇ ਸੂਬੇ ਥਾਪੇ ਗਏ ਤੇ ਜਲੰਧਰ, ਲਾਹੌਰ, ਗੁੱਜਰਾਂਵਾਲਾ ਤੇ ਸਿਆਲਕੋਟ ਪ੍ਰਚਾਰ ਸ਼ੁਰੂ ਕੀਤਾ।

14. ਸੂਬਾ ਹੁਕਮਾ ਸਿੰਘ—ਉਹ ਪਿੰਡ ਪਿੱਥੋ ਰਿਆਸਤ ਨਾਭਾ ਦੇ ਸਨ। 29 ਸਾਲ ਦੀ ਉਮਰ ਵਿੱਚ ਸੂਬੇ ਥਾਪੇ ਗਏ। ਪਹਿਲਾਂ ਨਿਰਮਲੇ ਸਾਧ ਰਹੇ ਸਨ। ਉਹ ਸ੍ਰੀ ਭੈਣੀ ਸਾਹਿਬ ਰਹਿ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਦਾ ਉਤਾਰਾ ਕਰਦੇ ਸਨ। ਉਹ ਲੁਧਿਆਣੇ ਜ਼ਿਲ੍ਹੇ ਤੇ ਕੇਂਦਰੀ ਪੰਜਾਬ ਵਿਚ ਪ੍ਰਚਾਰ ਕਰਨ ਜਾਂਦੇ ਸਨ।

15. ਸੂਬਾ ਮਲੂਕ ਸਿੰਘ—ਉਹਨਾਂ ਦਾ ਪਿੰਡ ਅਬਲੂ ਜ਼ਿਲ੍ਹਾ ਫਿਰੋਜ਼ਪੁਰ ਸੀ। ਉਹ 33 ਸਾਲ ਦੀ ਉਮਰ ਵਿੱਚ ਸੂਬੇ ਬਣੇ ਤੇ ਆਪਣੇ ਇਲਾਕੇ ਵਿਚ ਪ੍ਰਚਾਰ ਕਰਨ ਲੱਗੇ।

16. ਸੂਬਾ ਨਰਾਇਣ ਸਿੰਘ—ਉਹ ਕਟੜਾ ਸ਼ਰਮੀ (ਖਟੜੇ) ਜ਼ਿਲ੍ਹਾ ਲੁਧਿਆਣਾ ਦੇ ਸਨ। ਉਹ 32 ਸਾਲ ਦੀ ਉਮਰੇ ਸੂਬੇ ਥਾਪੇ ਗਏ ਤੇ ਮੁਕਤਸਰ ਤੇ ਫ਼ਿਰੋਜ਼ਪੁਰ ਦੇ ਇਲਾਕੇ ਵਿੱਚ ਕੂਕਾ ਜਥੇਬੰਦੀ ਦਾ ਪ੍ਰਚਾਰ ਕਰਦੇ ਰਹੇ। ਪ੍ਰਚਾਰ ਹਕੂਮਤ ਦੇ ਖ਼ਿਲਾਫ਼ ਸੀ।

17. ਸੂਬਾ ਪਹਾੜਾ ਸਿੰਘ—ਉਹ ਮਲੋਦ ਦੇ ਜੰਮਪਲ ਸਨ। ਉਹ ਨਿਰਮਲੇ ਸਾਧੂ ਬਣੇ ਰਹੇ। ਸਤਿਗੁਰੂ ਜੀ ਨੇ 42 ਸਾਲ ਦੀ ਉਮਰੇ ਉਹਨਾਂ ਨੂੰ ਸੂਬਾ ਥਾਪਿਆ। ਉਹਨਾਂ ਸਿਆੜ (ਲੁਧਿਆਣੇ) ਡੇਰਾ ਲਾਇਆ।

18. ਸੂਬਾ ਜੋਤਾ ਸਿੰਘ—ਉਹ ਢਪਈ ਜ਼ਿਲ੍ਹਾ ਸਿਆਲਕੋਟ ਦੇ ਸਨ। ਸਤਿਗੁਰੂ ਜੀ ਨੇ 35 ਸਾਲ ਦੀ ਉਮਰੇ ਉਨ੍ਹਾਂ ਨੂੰ ਸੂਬਾ ਥਾਪਿਆ। ਉਹ ਲਾਹੌਰ, ਗੁੱਜਰਾਂਵਾਲਾ ਅੰਮ੍ਰਿਤਸਰ ਜਥੇਬੰਦੀ ਦਾ ਪ੍ਰਚਾਰ ਕਰਨ ਲੱਗੇ।

19. ਸੂਬਾ ਖੁਸ਼ਹਾਲ ਸਿੰਘ—ਉਹ ਥਰਾਜ ਜ਼ਿਲ੍ਹਾ ਹਿਸਾਰ ਦੇ ਸਨ। ਉਹ 50 ਸਾਲ ਦੀ ਉਮਰੇ ਸੂਬੇ ਥਾਪੇ ਗਏ। ਉਹ ਹਿਸਾਰ, ਨਾਭਾ ਤੇ ਪਟਿਆਲਾ ਵਿੱਚ ਪ੍ਰਚਾਰ ਕਰਦੇ ਰਹੇ।

20. ਸੂਬਾ ਸਮੁੰਦ ਸਿੰਘ—ਉਹ ਖੋਟੇ ਜ਼ਿਲ੍ਹਾ ਫਿਰੋਜ਼ਪੁਰ (ਹੁਣ ਮੋਗਾ) ਦੇ ਸਨ। ਉਨ੍ਹਾਂ ਦੀ ਪੁੱਤਰੀ, ਪੋਤਰੀ ਦਾ ਅਨੰਦ ਕਾਰਜ 3 ਜੂਨ 1863 ਨੂੰ ਖੋਟੇ ਪਿੰਡ ਹੋਇਆ। ਉਹ ਆਪਣੇ ਇਲਾਕੇ ਵਿਚ ਪੰਥ ਦਾ ਪ੍ਰਚਾਰ ਕਰਦੇ ਰਹੇ।

21. ਸੂਬਾ ਖਜ਼ਾਨ ਸਿੰਘ—ਇਹ ਲਧਾਣਾ ਜ਼ਿਲ੍ਹਾ ਜਲੰਧਰ ਦੇ ਸਨ। ਉਹ 35 ਸਾਲ ਦੀ ਉਮਰੇ ਸੂਬੇ ਥਾਪੇ ਗਏ। ਉਹ ਲਾਹੌਰ ਤੇ ਅੰਮ੍ਰਿਤਸਰ ਦੇ ਇਲਾਕੇ ਵਿੱਚ ਪ੍ਰਚਾਰ ਕਰਨ ਲੱਗੇ।

22. ਸੂਬਾ ਗੁਪਾਲ ਸਿੰਘ—ਉਹ ਰੱਖੜ ਮਰੋੜ ਰਿਆਸਤ ਪਟਿਆਲਾ ਦੇ ਸਨ। ਉਹ 35 ਸਾਲ ਦੀ ਉਮਰ ਵਿੱਚ ਸੂਬੇ ਥਾਪੇ ਗਏ ਤੇ ਉਹਨਾਂ ਨੂੰ ਗੁਰਦੁਆਰੇ ਦੀ ਹੱਟੀ ਦਾ ਪ੍ਰਬੰਧ

ਸੰਭਾਲ ਦਿੱਤਾ ਗਿਆ।

ਲਗਭਗ ਸਾਰੇ ਸੂਬੇ ਨੌਜਵਾਨ ਸਨ। ਉਹਨਾਂ ਅੰਦਰ ਉਤਸ਼ਾਹ ਤੇ ਦਲੇਰੀ ਸੀ। ਕੂਕਾ ਲਹਿਰ ਲਈ ਕੰਮ ਕਰਨ ਦਾ ਚਾਅ ਸੀ। ਜ਼ਬਾਨ ਵਿਚ ਤਾਸੀਰ ਸੀ ਜਿਹੜੀ ਦੂਜੇ ਨੂੰ ਕੀਲ ਲੈਂਦੀ ਸੀ। ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿੱਚ :

ਸੂਬੇ ਕੀਨੇ ਥਾਈ ਤਿਨ ਅਕਬਰ ਸ਼ਾਹ ਕੀ ਨਿਆਈ
ਉਨ ਕੀ ਜ਼ੁਬਾਨ ਮੇਂ ਤਾਸੀਰ ਥਾਈ ਵੈਸੇ ਹੀ।[6]

(ਸ੍ਰੀ ਗੁਰੂ ਪੰਥ ਪ੍ਰਕਾਸ਼)

ਅਤੇ ਐਮ. ਐਮ. ਆਹਲੂਵਾਲੀਆ ਨੇ ਲਿਖਿਆ ਹੈ :

"ਸੂਬੇ ਉਸ ਦੀਆਂ ਅੱਖਾਂ ਤੇ ਕੰਨ ਹੀ ਨਹੀਂ ਸਨ, ਜਿਹੜੇ ਸਾਰੇ ਪੰਜਾਬ ਦੀ ਲੰਬਾਈ ਅਤੇ ਚੌੜਾਈ ਵਿੱਚ ਫ਼ੈਲਾਏ ਹੋਏ ਸਨ। ਸਗੋਂ ਉਹਦੇ ਬੁਲਾਰੇ ਸਨ, ਪ੍ਰਤੀਨਿਧ ਸਨ ਜੋ ਇਹੋ ਜਿਹੀ ਲਹਿਰ ਦੇ ਲਗਾਤਾਰ ਸੰਬੰਧ ਰੱਖਣ ਲਈ ਜ਼ਰੂਰੀ ਸੀ।[7] (ਕੂਕਾਜ਼)

ਇਹ ਬੁਲਾਰੇ ਹੋਣਾ ਹੀ ਅੰਗਰੇਜ਼ ਦੀਆਂ ਅੱਖਾਂ ਵਿੱਚ ਰੜਕਣ ਲੱਗਾ।

ਇਹਨਾਂ ਸੂਬਿਆਂ ਦੇ ਵੱਖ ਵੱਖ ਤਰ੍ਹਾਂ ਦੇ ਤਜਰਬੇ ਸਨ। ਕੋਈ ਫ਼ੌਜੀ ਪਿਛੋਕੜ ਵਾਲਾ ਸੀ, ਕੋਈ ਰਮਤਾ ਸਾਧੂ ਸੀ। ਕੋਈ ਬ੍ਰਹਮ ਬੂਟੇ ਅਖਾੜੇ ਦਾ ਮਹੰਤ ਰਿਹਾ ਸੀ। ਕੋਈ ਨਿਰਮਲਾ ਸੀ, ਕੋਈ ਉਦਾਸੀ। ਸਭ ਵਿਦੇਸ਼ੀ ਹਾਕਮਾਂ ਦੀਆਂ ਚਾਲਾਂ ਦੇ ਡੰਗੇ ਹੋਏ ਸਨ। ਸਾਰੇ ਉੱਚੇ-ਸੁੱਚੇ ਕਿਰਦਾਰ ਦੇ ਮਾਲਕ ਸਨ। ਸੂਬਿਆਂ ਰਾਹੀਂ ਕੀਤੇ ਜਾ ਰਹੇ ਸੁਦੇਸ਼ੀ, ਨਾਮਿਲਵਰਤਣ, ਅੰਗਰੇਜ਼ ਵਿਰੋਧੀ ਸੁਰ ਤੇ ਦੇਸ-ਭਗਤੀ ਦੀ ਭਾਵਨਾ ਜਨਸਧਾਰਨ ਵਿਚ ਭਰਨ ਦੀਆਂ ਖ਼ਬਰਾਂ, ਨਾਮਬਾਣੀ ਦੇ ਪ੍ਰਚਾਰ ਨਾਲ, ਪਹੁੰਚਣ ਲੱਗੀਆਂ ਤਾਂ ਸਰਕਾਰ ਹੋਰ ਚੌਕੰਨੀ ਹੋ ਗਈ। ਭਾਰਤ ਦੇ ਵਾਇਸਰਾਇ ਲਾਰਡ ਲਾਰੈਂਸ ਦੇ ਦਫ਼ਤਰ ਫਾਈਲਾਂ ਮੋਟੀਆਂ ਹੁੰਦੀਆਂ ਗਈਆਂ। ਉਂਜ ਤਾਂ ਸਰਕਾਰ ਲਾਰਡ ਕੈਨਿੰਗ ਤੇ ਲਾਰਡ ਐਲਗਿਨ ਦੇ ਸਮੇਂ ਵੀ ਚੌਕੰਨੀ ਸੀ।

ਫ਼ੌਰਨ, ਅੰਦਰਖਾਤੇ ਸਾਰੇ ਸੂਬਿਆਂ ਨੂੰ ਉਹਨਾਂ ਦੇ ਪਿੰਡਾਂ ਵਿੱਚ ਨਜ਼ਰਬੰਦ ਕਰਨ ਦੇ ਹੁਕਮ ਜਾਰੀ ਤੇ ਲਾਗੂ ਹੋ ਗਏ। ਇਸ ਤੋਂ ਬਾਅਦ ਕਮਿਸ਼ਨਰ ਅੰਬਾਲਾ ਖ਼ੁਦ ਸ੍ਰੀ ਭੈਣੀ ਸਾਹਿਬ ਆ ਕੇ ਸਤਿਗੁਰੂ ਜੀ ਨੂੰ ਮਿਲਿਆ ਤੇ ਸਰਕਾਰ ਦੇ ਲੰਮੇ ਹੱਥਾਂ ਦੀ ਗੱਲ ਕੀਤੀ। ਉਸ ਨੇ ਕਿਹਾ, "ਸਰਕਾਰ ਨੇ ਪਹਿਲਾਂ ਤੁਹਾਨੂੰ ਨਜ਼ਰਬੰਦ ਕੀਤਾ। ਫਿਰ ਤੁਹਾਡੇ ਥਾਪੇ ਪੰਜ ਸੂਬਿਆਂ ਨੂੰ, ਪਰ ਤੁਸੀਂ ਨਾ ਸਮਝੇ ਤੇ ਹੋਰ ਸਤਾਰਾਂ ਸੂਬੇ ਥਾਪੇ, ਅਸੀਂ ਉਹ ਵੀ ਨਜ਼ਰਬੰਦ ਕਰ ਦਿੱਤੇ ਹਨ। ਹੁਣ ਤੁਸੀਂ ਕੀ ਕਰੋਗੇ ?"

ਸਤਿਗੁਰੂ ਜੀ ਨੇ ਸਹਿਜਤਾ, ਦਲੇਰੀ, ਦ੍ਰਿੜ੍ਹਤਾ, ਰੋਹ ਤੇ ਮਸਤੀ ਨਾਲ ਕਿਹਾ, "ਬਿੱਲਿਆ ! ਹੁਣ ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ। ਮੇਰੀ ਬਾਲੀ ਸੁਤੰਤਰਤਾ ਦੀ ਜਵਾਲਾ ਭਾਂਬੜ ਬਣ ਕੇ ਮੱਚੇਗੀ, ਤੇ ਤੁਹਾਡਾ ਰਾਜ ਭਾਗ ਸਾੜ ਕੇ ਸੁਆਹ ਕਰ ਦੇਵੇਗੀ।"

ਕਮਿਸ਼ਨਰ ਨਿਗਰਾਨੀ ਲਈ ਤਾਇਨਾਤ, ਹਵਾਲਦਾਰ ਨੂੰ ਹੋਰ ਚੌਕੰਨਾ ਰਹਿਣ ਲਈ ਕਹਿ ਕੇ ਕੰਨ ਵਲ੍ਹੇਟ ਕੇ ਤੁਰ ਗਿਆ।

ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਇਆਂ ਨੂੰ ਸ੍ਰੀ ਸਤਿਗੁਰੂ ਜੀ ਖੁਸ਼ੀਆਂ ਦੇਂਦੇ, ਉਸ

ਨੂੰ ਉਸ ਦੀ ਸਮਰੱਥਾ ਅਨੁਸਾਰ ਸੇਵਾ 'ਤੇ ਲਾਉਂਦੇ ਤੇ ਲੋਕਾਂ ਨੂੰ ਲੋੜਵੰਦਾਂ ਦੀ ਸੇਵਾ ਤੋਂ ਮੂੰਹ ਨਾ ਵੱਟਣ ਲਈ ਸੁਮੱਤ ਦੇਂਦੇ।

ਬਾਬਾ ਰਘਬੀਰ ਸਿੰਘ ਉਦਾਸੀ ਆਇਆ, ਉਸ ਭਜਨ ਲਿਆ। ਵਿਦਵਾਨ ਸੀ, ਸੋ ਪੜ੍ਹਾਉਣ ਦੀ ਸੇਵਾ ਮਿਲੀ ਤੇ ਨਾਲ ਅਦਬ, ਆਦਰ। ਪਰ ਲਾਲ ਸਿੰਘ ਲਤਾਣੀਏ ਨੇ ਉਸ ਨੂੰ ਲੰਗੋਟੀ ਵਿੱਚ ਹੋਣ ਕਰਕੇ ਆਦਰ ਨਾ ਦਿੱਤਾ ਸਤਿਗੁਰੂ ਜੀ ਕੋਲ ਸ਼ਿਕਾਇਤ ਗਈ। ਉਨ੍ਹਾਂ ਬਾਬੇ ਨੂੰ ਕਛਹਿਰੇ ਪੁਆਏ ਤੇ ਅੰਮ੍ਰਿਤ ਛਕਾਇਆ। ਇੱਕ ਸਿੰਘ ਨੇ ਪੁੱਛਿਆ—ਕੁਸੰਗੀ ਘਰੋਂ ਖਾ-ਪੀ ਲਈਏ ? ਸਤਿਗੁਰੂ ਜੀ ਨੇ ਕਿਹਾ, ਜ਼ਰੂਰ, ਪਰ ਤਾਂ ਜੇ ਉਹ ਭਜਨ ਪੁੱਛੇ ਤੇ ਮਾਸ ਸ਼ਰਾਬ ਛੱਡਣ ਦਾ ਪ੍ਰਣ ਕਰੇ। ਇੱਕ ਦਿਨ ਇੱਕ ਰਾਗੀ ਜੱਥੇ ਨੇ ਪ੍ਰੇਮ ਨਾਲ ਰਸ-ਭਿੰਨੀ ਆਸਾ ਦੀ ਵਾਰ ਲਾਈ। ਸਤਿਗੁਰੂ ਜੀ ਨੇ ਉਹਨਾਂ ਦੇ ਮਾਸ ਸ਼ਰਾਬ ਦੇ ਆਦੀ ਜੱਥੇ ਨੂੰ ਮਾਸ ਸ਼ਰਾਬ ਛੱਡ ਕੇ 5 ਰੁਪਈਏ ਰੋਜ਼ਾਨਾ ਭੇਟਾ ਲੈਣ ਲਈ ਕਿਹਾ ਪਰ ਉਹ ਨਾ ਮੰਨੇ ਤੇ ਖਾਲੀ ਹੱਥ ਗਏ। ਗੁਰੂ ਘਰ ਕੀਰਤਨ ਭਾਈ ਸੁਧ ਸਿੰਘ, ਦਿੱਤੂ ਤੇ ਪ੍ਰੇਮ ਸਿੰਘ ਭਦੌੜੀਏ ਕਰਦੇ ਰਹੇ।

ਉਟਾਣਾਂ ਦਾ ਦੀਦਾਰ ਸਿੰਘ ਗ਼ਰੀਬੀ ਦੂਰ ਕਰਨ ਲਈ ਆਇਆ। ਸਤਿਗੁਰੂ ਜੀ ਨੇ ਉਸ ਨੂੰ ਮਾਲਾ ਬਣਾਉਣ ਦੀ ਜਾਚ ਦੱਸੀ ਤੇ ਕਿਹਾ ਭੜੋਲੇ ਵਿਚ ਦਾਣੇ ਪਾ ਕੇ ਬੰਦ ਕਰ ਕੇ ਵਰਤਾਈ ਜਾ। ਇੰਜ ਬਚਨ ਮੰਨਣ ਨਾਲ ਬਰਕਤ ਪਈ।

ਸੂਬੇ ਪਹਾੜਾ ਸਿੰਘ ਕੋਲੋਂ, ਖੂਹ ਉਤੇ ਇਸ਼ਨਾਨ ਕਰਨ ਵੇਲੇ ਕਿਸੇ ਖੁੱਲ੍ਹੇ, ਤਿਹਾਏ ਨੇ ਜਲ ਮੰਗਿਆ। ਉਸ ਨੇ ਗੜਵਾ ਜੂਠਾ ਹੋਣ ਦੇ ਡਰ ਤੋਂ ਪਾਣੀ ਨਾ ਪਿਆਇਆ ਕਿ ਦੁਬਾਰਾ ਗੜਵਾ ਮਾਂਜਣਾ ਪਵੇਗਾ। ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਨੇ ਸਵਾ ਮਣ ਦਾਣੇ ਪੀਹਣ ਦੀ ਤਨਖਾਹ ਲਾਈ। ਉਸ ਨੇ ਖਿੜੇ ਮੱਥੇ ਪ੍ਰਵਾਨ ਕੀਤੀ।

ਸਤਿਗੁਰੂ ਜੀ ਨੂੰ ਦੱਸਿਆ ਗਿਆ ਕਿ ਜੈਮਲ ਸਿੰਘ ਨੇ ਕਿਸੇ ਸਿੰਘਣੀ ਨੂੰ ਮੰਦਾ ਫਿੱਕਾ ਬੋਲਿਆ ਹੈ। ਉਸ ਨੂੰ ਸਜ਼ਾ ਲੱਗੀ। ਇਸ ਨਾਲ ਸਾਰੇ ਸਿੰਘ-ਸਿੰਘਣੀਆਂ ਨੂੰ ਕੰਨ ਹੋ ਗਏ ਕੋਈ ਮਾੜਾ ਕਰਮ ਨਹੀਂ ਕਰਦਾ।

ਸਾਧ-ਸੰਗਤ, ਭੈਣੀ ਸਾਹਿਬ ਨੂੰ ਦਰਸ਼ਨਾਂ ਲਈ ਉਮੜ ਰਹੀ ਸੀ। ਇਸ ਨੇ ਅੰਬਾਲਾ ਦੇ ਕਮਿਸ਼ਨਰ ਤੇ ਸੁਪਰਡੈਂਟ ਕਰਨਲ ਆਰ. ਜੀ. ਟੇਲਰ ਸੀ.ਬੀ. ਨੂੰ ਬੇਚੈਨ ਕਰ ਦਿੱਤਾ। ਉਸ ਨੇ ਪੰਜਾਬ ਸਰਕਾਰ ਦੇ ਸਕੱਤਰ ਨੂੰ ਲਿਖਿਆ ਕਿ ਉਸ ਕੋਲ ਪਟਿਆਲੇ ਦੇ ਵਜ਼ੀਰ ਅਬਦੁਲ ਨਬੀ ਖਾਂ ਤੇ ਹੋਰਾਂ ਦੀਆਂ ਰਿਪੋਰਟਾਂ ਮਿਲੀਆਂ ਹਨ ਜਿਸ ਅਨੁਸਾਰ (ਗੁਰੂ) ਰਾਮ ਸਿੰਘ ਨੂੰ ਕੈਦ ਕੀਤਾ ਜਾਵੇ ਤੇ ਕੂਕਿਆਂ 'ਤੇ ਪਾਬੰਦੀ ਲਾਈ ਜਾਏ। ਉਹ ਹੁਕਮ ਉਡੀਕਦਾ ਸੀ ਪਰ ਆਇਆ ਜੁਆਬ ਤੇ ਉਸ ਦੀ ਰਾਇ ਭਾਰਤ ਸਰਕਾਰ ਦੇ ਵਿਦੇਸ਼ ਵਿਭਾਗ ਨੂੰ ਭੇਜੀ ਗਈ। 2 ਫਰਵਰੀ 1867 ਈ. ਨੂੰ ਵਿਦੇਸ਼ ਵਿਭਾਗ ਨੂੰ ਸਤਿਗੁਰੂ ਤੇ ਨਾਮਧਾਰੀ ਪੰਥ ਬਾਰੇ ਵੇਰਵਾ ਭੇਜਿਆ ਗਿਆ। ਇਸ ਨਾਲ ਲੁਧਿਆਣਾ, ਅੰਬਾਲਾ, ਅੰਮ੍ਰਿਤਸਰ, ਫਿਰੋਜ਼ਪੁਰ, ਗੁਰਦਾਸਪੁਰ, ਜਲੰਧਰ, ਹੁਸ਼ਿਆਰਪੁਰ, ਸਿਆਲਕੋਟ, ਰਾਵਲਪਿੰਡੀ, ਗੁੱਜਰਾਂਵਾਲਾ, ਮਲੇਰਕੋਟਲਾ, ਜੀਂਦ, ਪਟਿਆਲਾ ਨਾਭਾ, ਕਪੂਰਥਲਾ ਜ਼ਿਲ੍ਹਿਆਂ ਦੇ ਸਰਗਰਮ ਕੂਕਿਆਂ ਦੀ ਸੂਚੀ ਭੇਜ ਕੇ ਇਸ ਦੇ ਵਧਦੇ ਤੂਫਾਨ ਨੂੰ ਰੋਕਣ ਲਈ 'ਕੁਝ ਕਰਨ' ਲਈ ਇਜਾਜ਼ਤ ਮੰਗੀ,

ਜੋ ਨਾ ਮਿਲੀ।

ਕੁਝ ਜ਼ਿਲ੍ਹਾ ਅਧਿਕਾਰੀਆਂ ਵਲੋਂ ਨਾਮਧਾਰੀ ਸਿੱਖਾਂ ਦੀ ਗਿਣਤੀ ਵੀ ਲਿਖੀ ਗਈ। ਗੁੱਜਰਾਂਵਾਲੇ ਜ਼ਿਲ੍ਹੇ ਦੀ ਗਿਣਤੀ 200 ਦੱਸੀ ਗਈ ਅਤੇ ਸਿਆਲਕੋਟ ਬਾਰੇ ਕੈਪਟਨ ਬੱਲੋਚ ਨੇ 27 ਅਕਤੂਬਰ 1866 ਈ. ਨੂੰ ਲਿਖਿਆ ਕਿ ਸਤਿਗੁਰੂ ਰਾਮ ਸਿੰਘ ਨੇ 80,000 ਮਾਲਾ ਵੰਡੀਆ। ਭਾਵ ਅੱਸੀ ਹਜ਼ਾਰ ਕੂਕੇ ਬਣੇ।[8]

ਸਤਿਗੁਰੂ ਜੀ ਦੀ ਨਜ਼ਰਬੰਦੀ ਦੌਰਾਨ ਅਖ਼ਬਾਰ ਵੀ ਕੂਕਿਆਂ ਦੇ ਗੁਣਾਤਮਿਕ ਤੇ ਗਿਣਾਤਮਿਕ ਵਾਧੇ ਦਾ ਅੰਦਾਜ਼ਾ ਲਾ ਰਹੇ ਸਨ ਅਤੇ ਇਸ ਪਿੱਛੇ ਉਹਨਾਂ ਦੀ ਭਾਵਨਾ ਵੀ ਦੱਸ ਰਹੇ ਸਨ।

ਅਸ਼ਰਫ-ਉਲ-ਅਖ਼ਬਾਰ ਦਿੱਲੀ ਦੇ ਉਰਦੂ ਦੇ ਸਪਤਾਹਿਕ ਨੇ 19 ਦਸੰਬਰ ਦੇ ਪਰਚੇ ਵਿੱਚ ਵੀਹ ਸਫ਼ੇ 'ਤੇ ਲਿਖਿਆ :

"ਜ਼ਿਲ੍ਹਾ ਲੁਧਿਆਣਾ (ਪੰਜਾਬ) ਦਾ ਇਕ ਸਿੱਖ ਰਾਮ ਸਿੰਘ ਆਪਣੇ ਆਪ ਵਿੱਚ ਪੈਗੰਬਰ ਦਾ ਰੁਤਬਾ ਰੱਖਦਾ ਹੈ। ਉਸ ਦੇ ਕਬੀਲੇ ਦੇ ਉਸ ਦੇ ਪੈਰੋਕਾਰ ਬਣਿਆਂ ਦੀ ਗਿਣਤੀ 60,000 ਹੈ। ਜਿਹੜੇ ਉਸ ਨਾਲ ਹਨ, ਉਹ ਇੱਕ ਥਾਂ ਤੋਂ ਦੂਜੀ ਥਾ ਜਾਂਦੇ ਹਨ ਅਤੇ ਲੋਕਾ ਨੂੰ ਨਵਧਰਮੀ ਬਣਾਉਂਦੇ ਹਨ।"[9]

ਮੇਰਠ ਦੇ ਉਰਦੂ ਸਪਤਾਹਿਕ 'ਨਜ਼ਮ-ਉਲ' ਅਖ਼ਬਾਰ ਨੇ 2 ਜਨਵਰੀ 1867 ਨੂੰ ਸਫ਼ਾ 47 ਉੱਤੇ ਲਿਖਿਆ :

"ਲੁਧਿਆਣਾ ਦੇ ਕਿਸੇ ਤਰਖਾਣ ਦੇ ਆਪਣਾ ਇੱਕ ਨਵਾਂ ਫ਼ਿਰਕਾ ਬਣਾਉਣ ਦੀ ਕਹਾਣੀ ਪਤਾ ਲੱਗੀ ਹੈ। ਉਸ ਵਿੱਚ 30,000 ਨਵਧਰਮੀ ਹਨ। ਕਿਲੇ ਦੇ ਸਿਪਾਹੀ ਵੀ ਉਸ ਮਗਰ ਲੱਗ ਗਏ ਹਨ।"[10]

ਸਿਆਲਕੋਟ ਦੇ 'ਰਹਿਨੁਮਾਏ ਪੰਜਾਬ' ਨੇ 18 ਫਰਵਰੀ 1867 ਦੇ ਸਫ਼ਾ 92 ਉੱਤੇ ਲਿਖਿਆ :

"ਇਹ ਹੈਰਾਨੀ ਅਤੇ ਦੁੱਖ ਦੀ ਗੱਲ ਹੈ ਕਿ ਪੰਜਾਬੀ ਦੁਬਾਰਾ ਪੁਰਾਣੀ ਸਲਤਨਤ ਬਾਰੇ ਸੋਚ ਰਹੇ ਹਨ ਅਤੇ ਸਰਕਾਰ ਦੇ ਕਾਨੂੰਨਾਂ ਖ਼ਿਲਾਫ਼ ਕੂਕ ਰਹੇ ਹਨ।"[11]

ਸਰਕਾਰੀ ਰਿਪੋਰਟਾਂ ਅਨੁਸਾਰ ਕੂਕਿਆਂ ਦੀ ਗਿਣਤੀ ਤਿੰਨ ਲੱਖ ਨੂੰ ਪਾਰ ਕਰ ਚੁੱਕੀ ਸੀ। ਸਰਕਾਰ ਦੀ ਏਸੇ ਕਰਕੇ ਨੀਂਦ ਹਰਾਮ ਸੀ। ਪਰ ਸ਼ਾਂਤਮਈ ਪਿੰਡਾਂ ਨੂੰ ਆਧਾਰ ਬਣਾ ਕੇ ਆਮ ਜਨਤਾ ਨੂੰ ਨਾਲ ਲੈ ਕੇ ਤੁਰੇ ਸਤਿਗੁਰੂ ਜੀ ਦੇ ਖ਼ਿਲਾਫ਼ ਕੋਈ ਸਖ਼ਤ ਕਦਮ ਚੁੱਕਣਾ ਸੌਖਾ ਨਹੀਂ ਸੀ ਲੱਗਦਾ।

ਹਵਾਲੇ :

1. Rebels Against The British Rule—Bhai Nahar Singh-Bhai Kirpal Singh
2. Ibid
3. Ibid
4. ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ : ਜਸਵਿੰਦਰ ਸਿੰਘ
5. ਸ੍ਰੀ ਆਦਿ ਗ੍ਰੰਥ ਸਾਹਿਬ
6. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ
7. Kukas-The Freedom Fighters of The Punjab : Movement : M. M Ahluwalia
8. Rebels Against The British Rule—Bhai Nahar Singh-Bhai Kirpal Singh
9. Ibid
10. Ibid
11. Ibid

# ਉਚੇਰੀਆਂ ਉਡਾਣਾਂ ਲਈ ਪਰ ਤੋਲੇ

ਸਤਿਗੁਰੂ ਰਾਮ ਸਿੰਘ ਦੀ ਇੱਛਾ ਬਣੀ ਕਿ 1867 ਈ. ਦੇ ਅਨੰਦਪੁਰ ਦੇ ਹੋਲੇ ਉੱਤੇ ਕੂਕਿਆ ਦਾ ਭਰਵਾਂ ਇਕੱਠ ਕੀਤਾ ਜਾਏ ਜਿਸ ਨਾਲ ਉਹਨਾਂ ਅੰਦਰਲੀ ਤਾਕਤ ਤੇ ਅਨੁਸ਼ਾਸਨ ਦਾ ਸਰਕਾਰ ਅੰਦਾਜ਼ਾ ਲਾ ਸਕੇ। ਸੂਬਿਆਂ ਰਾਹੀਂ ਸੰਗਤ ਨੂੰ ਸੁਨੇਹੇ ਭੇਜੇ ਗਏ। ਸੂਬਾ ਲੱਖਾ ਸਿੰਘ ਸਰਕਾਰ ਨੂੰ ਇਤਲਾਹ ਦੇਣ ਲਈ ਲੁਧਿਆਣੇ ਭੇਜਿਆ ਗਿਆ 6 ਫਰਵਰੀ 1867 ਈ. ਨੂੰ।

ਸਤਿਗੁਰੂ ਜੀ ਦਾ ਨਿੱਜੀ ਡਾਕ ਪ੍ਰਬੰਧ ਸੀ। ਇਸ ਰਾਹੀਂ ਸੁਨੇਹੇ ਛੇਤੀ ਤੇ ਗੁਪਤ ਲੋੜੀਦੇ ਥਾਂ ਪਹੁੰਚ ਜਾਂਦੇ ਸਨ। ਸਰਕਾਰ ਇਸ ਡਾਕ ਪ੍ਰਬੰਧ ਨੂੰ ਵੀ ਸਧਾਰਨ ਗੱਲ ਨਹੀਂ ਸੀ ਸਮਝਦੀ। ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ 2 ਫਰਵਰੀ 1867 ਈ. ਨੂੰ ਕੂਕਾ ਪੋਸਟਲ ਸਿਸਟਮ ਬਾਰੇ ਲਿਖਿਆ :

"ਕੂਕਿਆਂ ਦਾ ਆਪਣਾ ਨਿੱਜੀ ਡਾਕ ਪ੍ਰਬੰਧ ਹੈ ਜਿਹੜਾ ਅਸਚਰਜਤਾ ਪੂਰਵਕ ਸੰਗਠਿਤ ਲਗਦਾ ਹੈ। ਗੁਪਤ ਪੱਤਰ ਲਗਪਗ ਓਸੇ ਗਰਮਜੋਸ਼ੀ ਨਾਲ ਅਪੜਾਏ ਜਾਂਦੇ ਹਨ ਜਿਸ ਗਰਮਜੋਸ਼ੀ ਨਾਲ ਬੀਤੇ ਸਮੇਂ ਵਿਚ ਸਕਾਟਲੈਂਡ ਦਾ ਪਹਾੜੀ ਕਬੀਲਾ ਪਹੁੰਚਾਉਂਦਾ ਸੀ। ਉਸ ਦੇ ਪਿੰਡ ਵਿੱਚ ਡਾਕ ਲੈ ਕੇ ਆਏ ਉਸੇ ਪੰਥ ਦੇ ਕੂਕੇ ਨੂੰ ਵੇਖ ਕੇ ਪਿੰਡ ਦਾ ਕੂਕਾ ਜਿਹੜਾ ਵੀ ਹੋਵੇ, ਹੱਥਲਾ ਕੰਮ ਛੱਡ ਦੇਂਦਾ ਸੀ। ਉਹ ਜੇ ਭੋਜਨ ਵੀ ਕਰ ਰਿਹਾ ਹੁੰਦਾ ਤਾਂ ਪ੍ਰਸ਼ਾਦੇ ਦੀ ਅਗਲੀ ਬੁਰਕੀ ਵੀ ਨਾ ਖਾਂਦਾ, ਉਹ ਕੋਈ ਪ੍ਰਸ਼ਨ ਨਾ ਪੁੱਛਦਾ ਸਗੋਂ ਸੁਨੇਹਾ ਲੈ ਕੇ ਦੌੜਨਾ ਸ਼ੁਰੂ ਕਰਦਾ ਅਤੇ ਅਗਲੇ ਪੜਾਅ ਉਤੇ ਸੁਨੇਹਾ ਪਹੁੰਚਾਉਂਦਾ ਜਾਂ ਆਪਣੀ ਮੰਜ਼ਲ 'ਤੇ ਪਹੁੰਚਦਾ।"[1]

ਮੌਲਵੀ ਗ਼ੁਲਾਮ ਭੀਖ ਜਲੰਧਰੀ ਨੇ ਆਪਣੀ ਕਿਤਾਬ 'ਤਾਰੀਖ਼ ਵਾਕਰੀ' ਵਿਚ ਡਾਕ ਪ੍ਰਬੰਧ ਨੂੰ ਇੰਜ ਪੇਸ਼ ਕੀਤਾ ਹੈ :

"ਜਬਕਿ ਗੁਰੂ ਕਾ ਕੋਈ ਨਿਆ-ਗਸ਼ਤੀ ਹੁਕਮ ਜਾਰੀ ਕਰਨਾ ਮਨਜ਼ੂਰ ਹੋਤਾ ਹੈ ਤੋ ਵੋਹ ਲਿਖਕਰ ਏਕ ਕੂਕੇ ਕੋ ਦੇ ਦੇਤਾ ਹੈ। ਵੁਹ ਉਸ ਕ਼ੋ ਲੇਕਰ ਜਿਤਨਾ ਉਸਸੇ ਦੌੜਾ ਜਾਤਾ ਹੈ, ਖ਼ਬਰ ਕਰਤਾ ਹੂਆ ਦੌੜਤਾ ਹੈ ਅਰ ਫ਼ਰਮਾਬਰਦਾਰੀ ਅਪਨੇ ਗੁਰੂ ਕੀ ਅਪਨੇ ਉਪਰ ਫ਼ਰਜ਼ ਜਾਨਤਾ ਹੈ, ਜਬ ਵੁਹ ਥਕ ਕਰ ਚਲਨੇ ਕੇ ਕਾਬਿਲ ਨਹੀਂ ਰਹਿਤਾ ਤੋ ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ।"[2]

ਅਨੰਦਪੁਰ ਹੋਣ ਵਾਲੇ ਹੋਲੇ ਦੀ ਸੂਚਨਾ ਕੂਕਿਆਂ ਕੋਲ ਪਹੁੰਚ ਗਈ ਸੀ। ਸਰਕਾਰ, ਸਤਿਗੁਰੂ ਜੀ ਨੂੰ ਰੋਕਣਾ ਤਾਂ ਚਾਹੁੰਦੀ ਸੀ ਪਰ ਜੱਕੋਤੱਕੀ ਵਿੱਚ ਸੀ ਕਿ ਦੋ ਮੇਲੇ ਹੋ ਜਾਣਗੇ ਜੇ ਸਤਿਗੁਰੂ ਜੀ ਨੂੰ ਅਨੰਦਪੁਰ ਜਾਣੋਂ ਰੋਕਿਆ ਗਿਆ ਤਾਂ ਉਥੋਂ ਹੋ ਕੇ ਲੋਕ ਭੈਣੀ ਸਾਹਿਬ ਆਉਣਗੇ। ਭੈਣੀ ਸਾਹਿਬ ਦੇ ਜ਼ਿਮੀਂਦਾਰਾਂ ਵੀ ਸਰਕਾਰ ਨੂੰ ਕਿਹਾ ਕਿ ਜੇ ਏਥੇ ਮੇਲਾ

ਹੋਇਆ ਤਾਂ ਭਾਰੀ ਇਕੱਠ ਉਹਨਾਂ ਦੀ ਫ਼ਸਲ ਖ਼ਰਾਬ ਕਰ ਦੇਵੇਗਾ, ਉਹ ਮਾਮਲਾ ਕਿੱਥੋਂ ਤਾਰਨਗੇ ? ਸਤਿਗੁਰੂ ਜੀ ਦਾ ਵੀ ਜਾਣ ਦਾ ਪੱਕਾ ਨਿਸ਼ਚਾ ਸੀ। ਸਰਕਾਰ ਨੇ ਸਤਿਗੁਰੂ ਜੀ ਨੂੰ ਜਾਣ ਤੋਂ ਨਾ ਰੋਕਿਆ।

ਸਤਿਗੁਰੂ ਜੀ ਪਾਬੰਦੀਆਂ ਖ਼ਿਲਾਫ਼ ਸੱਤਿਆਗ੍ਰਹਿ ਕਰਦੇ, ਸਿੱਖਾਂ ਸੇਵਕਾਂ ਸੂਬਿਆਂ ਸਮੇਤ ਚੀਨੀ ਘੋੜੀ 'ਤੇ ਸਵਾਰ ਅਨੰਦਪੁਰ, ਖ਼ਾਲਸੇ ਦੀ ਜਨਮ-ਭੂਮੀ ਲਈ ਚੱਲ ਪਏ। ਆਪ ਨੇ ਪਹਿਲਾ ਪੜਾਅ ਖਮਾਣੋਂ ਕੀਤਾ। ਉਥੋਂ ਦੀ ਸੰਗਤ ਨੂੰ ਚਾਅ ਚੜ੍ਹ ਗਿਆ। ਉਸ ਨੇ ਤਿੰਨ ਸੌ ਰੁਪਏ ਮੱਥਾ ਟੇਕਿਆ। ਭੋਜੇ ਮਾਜਰੇ ਪੁੱਜੇ ਜਿੱਥੇ ਕੁਝ ਬ੍ਰਾਹਮਣਾ ਵੀ ਭਜਨ ਪੁੱਛਿਆ। ਰੋਪੜ ਤੋਂ ਹੁੰਦੇ ਹੋਏ ਕੀਰਤਪੁਰ ਬਾਬੇ ਗੁਰਦਿੱਤੇ ਦੇ ਬਾਗ਼ ਵਿੱਚ ਬਿਸ਼ਰਾਮ ਕਰਕੇ 9 ਮਾਰਚ 1867 ਈ. ਨੂੰ ਅਨੰਦਪੁਰ ਪਹੁੰਚੇ। ਉਥੇ ਸਭ ਪਾਸੇ ਚਿੱਟ ਚਟੈਣ ਸੀ ਜਿਵੇਂ ਮਾਨਸਰੋਵਰ ਉਤੇ ਹੰਸ ਉਤਰੇ ਹੋਣ। ਸ਼ਬਦ ਦੀ ਮਸਤੀ ਨੇ ਕੂਕੇ ਮਸਤਾਨੇ ਕੀਤੇ ਹੋਏ ਸਨ। ਢੋਲਕੀ ਛੈਣਿਆਂ ਦੀ ਘੁਮਕਾਰ ਸੀ। 10 ਹਜ਼ਾਰ ਦੀ ਗਿਣਤੀ ਸੀ ਜਿਸ ਵਿੱਚ ਤੀਜਾ ਹਿੱਸਾ ਇਸਤਰੀਆਂ ਤੇ ਬੱਚੇ ਸਨ। ਚਾਅ ਸੀ ਸਤਿਗੁਰ ਦਰਸ਼ਨ ਦਾ!

ਸਰਕਾਰ ਸਥਿਤੀ ਉੱਤੇ ਨਜ਼ਰ ਰੱਖ ਰਹੀ ਸੀ। ਡਿਪਟੀ ਇੰਸਪੈਕਟਰ ਜਨਰਲ ਪੁਲਿਸ ਮੈੱਕ ਐਂਡਰਿਊਜ਼ 10 ਮਾਰਚ ਨੂੰ ਲਾਹੌਰੋਂ ਚੱਲਿਆ ਸੀ। ਉਸ ਨੇ 12 ਮਾਰਚ ਨੂੰ ਜਲੰਧਰ ਕਮਿਸ਼ਨਰ ਨਾਲ ਸਲਾਹ ਕੀਤੀ। ਇੱਕ ਡਿਪਟੀ ਇੰਸਪੈਕਟਰ ਤੇ 10 ਸਿਪਾਹੀ ਨਾਲ ਲਏ। ਉਹ ਸਾਰੇ ਮੁਸਲਮਾਨ ਜਾਂ ਰਾਜਪੂਤ ਹੀ ਸਨ, ਗ਼ੈਰ-ਸਿੱਖ। ਉਸ ਨੇ ਸ਼ੇਰਦਿਲ ਰਜਮੈਂਟ ਦੇ ਸਾਬਕਾ ਕਮਾਂਡਰ ਸ. ਅਤਰ ਸਿੰਘ ਨੂੰ ਵਫ਼ਾਦਾਰ ਸਿੱਖ ਵਜੋਂ ਨਾਲ ਲਿਆ। ਉਹਨਾਂ ਨਾਲ ਅੰਮ੍ਰਿਤਸਰ ਤੇ ਫ਼ਿਰੋਜ਼ਪੁਰ ਦੇ ਪੁਲਿਸ ਇੰਸਪੈਕਟਰ ਕੁਤਬਖ਼ਾਨ ਤੇ ਫ਼ਤਹਿਦੀਨ ਖ਼ਾਨ ਵੀ ਸਨ। ਸਾਰੇ 13 ਮਾਰਚ ਨੂੰ ਹੁਸ਼ਿਆਰਪੁਰ ਪਹੁੰਚੇ। ਉਥੇ ਡਿਪਟੀ ਕਮਿਸ਼ਨਰ ਪਰਕਿੰਜ਼ ਨਾਲ ਹੋਲੇ ਦੇ ਪ੍ਰਬੰਧ ਬਾਰੇ ਸਲਾਹ-ਮਸ਼ਵਰਾ ਕੀਤਾ। ਉਹਨਾਂ ਨੂੰ ਲੱਗਾ ਪੁਲਿਸ ਦੀ ਨਫ਼ਰੀ ਘੱਟ ਸੀ। ਸੋ ਉਥੋਂ ਇੱਕ ਇੰਸਪੈਕਟਰ, ਇੱਕ ਡਿਪਟੀ ਇੰਸਪੈਕਟਰ ਤੇ ਸਿਪਾਹੀ ਲੈ ਕੇ ਸਾਰੇ ਅਮਲੇ-ਫੈਲੇ ਨੇ ਅਨੰਦਪੁਰ ਆ ਕੇ ਤਖ਼ਤ ਕੇਸਗੜ੍ਹ ਤੋਂ ਥੋੜ੍ਹੀ ਦੂਰ ਖੇਮੇ ਗੱਡ ਦਿੱਤੇ। ਉਹ ਗਸ਼ਤ ਕਰਕੇ ਹਾਲਾਤ ਦਾ ਜਾਇਜ਼ਾ ਲੈਣ ਲੱਗੇ ਤਾਂਕਿ ਕੋਈ ਅਸੁਖਾਵੀਂ ਘਟਨਾ ਨਾ ਵਾਪਰਨ ਦਿੱਤੀ ਜਾਵੇ।

ਕਰਨਲ ਮੈੱਕ ਐਂਡਰਿਊ ਤੇ ਪਰਕਿੰਜ਼ ਨੇ ਤਖ਼ਤ ਕੇਸਗੜ੍ਹ ਸਾਹਿਬ ਦੇ ਮਹੰਤ ਹਰੀ ਸਿੰਘ ਨੂੰ ਸੱਦਿਆ। ਉਸ ਨੂੰ ਕੂਕਿਆਂ ਦੇ ਆਉਣ ਦੀ ਸੰਭਾਵਨਾ ਦੱਸੀ। ਉਸ ਨੇ ਕਿਹਾ ਕਿ ਜੇ ਕੂਕੇ ਦਰਸ਼ਨ ਕਰਨ ਆਏ ਤਾਂ ਅਮਨ ਭੰਗ ਹੋਵੇਗਾ। ਦੋ ਸੌ ਤੋਂ ਵੱਧ ਨਿਹੰਗ ਉਨ੍ਹਾਂ ਨੂੰ ਰੋਕਣ ਲਈ ਹਥਿਆਰਬੰਦ ਹਨ। ਇਹਨਾਂ ਮਹੰਤਾਂ ਨੂੰ ਸਖ਼ਤੀ ਨਾਲ ਝਿੜਕਣ ਵਾਂਗ ਕਿਹਾ : "ਜੇ ਕੁਝ ਵੀ ਅਸੁਖਾਵਾਂ ਵਾਪਰਿਆ ਤਾਂ ਮਹੰਤ ਹਰੀ ਸਿੰਘ ਖ਼ੁਦ ਜ਼ਿੰਮੇਵਾਰ ਹੋਵੇਗਾ।" ਉਹ ਝਉਂ ਗਿਆ ਪਰ ਉਸ ਨੇ ਤਿੰਨ ਸ਼ਰਤਾਂ ਰੱਖੀਆਂ :

1. ਕਿਸੇ ਕੂਕੇ ਦੀ ਦਸਤਾਰ ਨਾ ਉਤਰੇ ਭਾਵ ਕੋਈ ਮਸਤਾਨਾ ਨਾ ਹੋਵੇ।
2. ਸਿਰ ਦੇ ਕੇਸ ਨਾ ਖਿੱਲਰਨ।
3. ਉਹ ਕੂਕਾਂ ਨਾ ਮਾਰਨ।

ਉਸ ਦੀ ਗੱਲ ਸੁਣ ਕੇ ਉਸ ਨੂੰ ਭੇਜ ਦਿੱਤਾ ਗਿਆ।

ਸਰਕਾਰੀ ਰਿਪੋਰਟ ਫ਼ਜਲ ਹੁਸੈਨ ਇੰਸਪੈਕਟਰ ਪੁਲਿਸ ਹੁਸ਼ਿਆਰਪੁਰ ਦੀ ਰਿਪੋਰਟ ਅਨੁਸਾਰ—ਸਤਿਗੁਰੂ ਜੀ 19 ਮਾਰਚ 1867 ਈ. ਨੂੰ 20 ਘੋੜਸਵਾਰ ਸੂਬਿਆਂ ਤੇ 8000 ਸਾਧਸੰਗਤ ਨਾਲ, ਨਗਾਰੇ ਦੀ ਚੋਟ, ਝੂਲਦੇ ਨਿਸ਼ਾਨ ਸਾਹਿਬ, ਵੱਜਦੇ ਸਾਜ਼ਾਂ ਨਾਲ ਸ਼ਬਦ ਪੜ੍ਹਦੇ ਸਿੱਖਾਂ ਨਾਲ, ਮਾਲਾ ਫੇਰਦੇ ਸਰਕਾਰ ਦੇ ਕੈਂਪ ਕੋਲ ਪਹੁੰਚੇ ਤਾਂ ਕਰਨਲ ਮੈੱਕ ਐਂਡਰਿਊਜ਼ ਹੋਰ ਅਫਸਰਾਂ ਨਾਲ ਬਾਹਰ ਆਇਆ। ਸਤਿਗੁਰੂ ਜੀ ਨੇ ਉਹਨਾਂ ਨੂੰ ਵੇਖ ਕੇ, ਸੰਗਤ ਵੱਲ ਬਾਹ ਉੱਚੀ ਕੀਤੀ ਤਾਂ ਸਭ ਇਕਦਮ ਸ਼ਾਂਤ ਹੋ ਗਏ। ਸਾਜ਼ ਬੰਦ, ਆਵਾਜ਼ ਬੰਦ। ਅਫਸਰ ਇਹ ਅਨੁਸ਼ਾਸਨ ਵੇਖ ਕੇ ਹੈਰਾਨ ਸਨ। ਇਸ਼ਾਰਾ ਸਮਝ ਕੇ ਅਗਵਾਈ ਕਰਦਾ ਸੂਬਾ ਸੁਧ ਸਿੰਘ, ਸਤਿਗੁਰੂ ਸੱਚੇ ਪਾਤਸ਼ਾਹ ਜੀ ਤੇ ਬਾਕੀ ਸੂਬੇ ਘੋੜਿਆਂ ਤੋਂ ਹੇਠਾਂ ਉਤਰੇ। ਉਹਨਾਂ ਅਫ਼ਸਰਾਂ ਨਾਲ ਹੋਈ ਗੱਲਬਾਤ ਵਿੱਚ ਆਪਣੇ ਆਉਣ ਦਾ ਮਨੋਰਥ ਦਰਸ਼ਨ ਕਰਨਾ ਦੱਸਿਆ। ਉਹਨਾਂ ਨੂੰ ਮਹੰਤ ਦੀਆਂ ਤਿੰਨੇ ਗੱਲਾਂ ਦੱਸੀਆਂ ਗਈਆਂ। ਆਪ ਜੀ ਨੇ ਪ੍ਰਵਾਨ ਕਰ ਲਈਆਂ। ਇਹ ਖ਼ਬਰ ਮਹੰਤ ਨੂੰ ਸ. ਅਤਰ ਸਿੰਘ ਨੇ ਦੱਸੀ।

ਉਸ ਦਿਨ ਕੂਕਿਆਂ ਨੇ ਆਪਣੇ ਪੰਡਾਲ ਵਿਚ ਦਿਵਾਨ ਲਾਇਆ ਤੇ ਆਰਾਮ ਕੀਤਾ। ਨਿਹੰਗ, ਅਕਾਲੀ, ਬੇਦੀ, ਸੋਢੀ ਆਦਿ ਸਤਿਗੁਰੂ ਜੀ ਦੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਆਉਣ 'ਤੇ ਔਖੇ ਸਨ। 600 ਨਿਹੰਗ ਆਪਣੇ ਬੁੰਗਿਆਂ ਵਿੱਚ, ਬਰਛੇ, ਟਕੂਏ, ਕੁਹਾੜੀਆਂ, ਚੱਕਰ, ਸਫਾਜੰਗ ਲਈ ਕੂਕਿਆਂ ਨੂੰ ਰੋਕਣ ਲਈ ਸੁਖਨਿਧਾਨ ਛਕੀ ਤਿਆਰ ਸਨ।

ਮਾਰਚ 1867 ਈ. ਨੂੰ ਸਵੇਰੇ 7 ਵਜੇ ਸਤਿਗੁਰੂ ਰਾਮ ਸਿੰਘ ਜੀ 100 ਕੁ ਸਿੱਖਾਂ ਨਾਲ ਜਦ ਤਖ਼ਤ ਕੇਸਗੜ੍ਹ ਸਾਹਿਬ ਮੱਥਾ ਟੇਕਣ ਆਏ ਤਾਂ 50 ਕੁ ਨਿਹੰਗਾਂ ਦਾ ਹਥਿਆਰਬੰਦ ਜਥਾ ਉਹਨਾਂ ਨੂੰ ਰੋਕਣ ਲਈ ਅੱਗੇ ਵਧਿਆ। ਇੰਸਪੈਕਟਰ ਫ਼ਜ਼ਲ ਹੁਸੈਨ ਤੇ ਕੁਤਬ ਸ਼ਾਹ ਨੇ ਪੁਲਿਸ ਦੀ ਗਾਰਦ ਸੱਦ ਕੇ ਉਹਨਾਂ ਨੂੰ ਬੰਦੇ ਬਣਨ ਲਈ ਕਿਹਾ। ਵੱਸ ਨਾ ਚਲਦਾ ਵੇਖ ਕੇ ਨਿਹੰਗ ਤੀਰ ਹੋ ਗਏ। ਸਤਿਗੁਰੂ ਜੀ ਪੁਰਅਮਨ ਤਰੀਕੇ ਨਾਲ 25 ਰੁਪਏ ਮੱਥਾ ਟੇਕਿਆ ਤੇ ਕੜਾਹ ਪਰਸ਼ਾਦ ਭੇਟ ਕੀਤਾ। ਪੁਜਾਰੀਆਂ ਨੇ ਅਰਦਾਸ ਨਾ ਕੀਤੀ ਤਾਂ ਆਗਿਆ ਅਨੁਸਾਰ ਬ੍ਰਹਮ ਸਿੰਘ ਨੇ ਅਰਦਾਸ ਕਰਕੇ ਪ੍ਰਸ਼ਾਦ ਵਰਤਾ ਦਿੱਤਾ। ਮਹੰਤ ਨੇ ਅਰਦਾਸ ਨਾ ਕਰਨ ਦੇ ਕਾਰਨ ਦੱਸੇ (ੳ) ਆਪਣੇ ਆਪ ਨੂੰ ਰੱਬ ਸਮਝਣਾ, (ਅ) ਸਿੱਖ ਸਜਾਉਣ ਲੱਗਿਆਂ ਅੰਮ੍ਰਿਤ ਛਕਾਉਣ ਦੀ ਥਾਂ ਗੁਰਮੰਤਰ ਦੇਣਾ, (ੲ) ਜਨਮ ਗੁਰੂ ਪਟਨਾ ਵਾਸੀ ਗੁਰੂ ਅਨੰਦਪੁਰ ਕਹਿਣ ਦੀ ਥਾਂ ਜਨਮ ਗੁਰੂ ਹਜ਼ਰੋ ਵਾਸੀ ਗੁਰੂ ਭੈਣੀ ਸਾਹਿਬ ਕਹਿਣਾ, (ਸ) ਕੇਸ ਖਲਾਰ ਕੇ ਮੁਸਲਮਾਨਾਂ ਵਾਂਗ ਵਜਦ ਵਿਚ ਆ ਕੇ ਕੂਕਣਾ। ਸੋ ਸਿੱਖ ਨਹੀਂ ਹੋ।

ਸਤਿਗੁਰੂ ਜੀ ਨੇ ਗੁਰਮੁਖੀ ਵਿੱਚ ਚਿੱਠੀ ਲਿਖੀ ਮਹੰਤ ਨੂੰ ਕਿ ਉਹ ਮਾਸ ਖਾਂਦੇ ਹਨ, ਸ਼ਰਾਬ ਪੀਂਦੇ ਹਨ, ਵਿਭਚਾਰ ਤੇ ਦੁਰਾਚਾਰ ਕਰਦੇ ਹਨ, ਝੂਠ ਬੋਲਦੇ ਹਨ, ਕੁੜੀਆਂ ਮਾਰਦੇ ਹਨ ਤੇ ਗੁਰਮਤ ਦੇ ਉਲਟ ਹਨ, ਸੋ ਉਹ ਕਾਹਦੇ ਸਿੱਖ ਹਨ ?

ਸਤਿਗੁਰੂ ਜੀ ਸਿੱਖਾਂ-ਸੇਵਕਾਂ ਸਹਿਤ ਗੁਰੂ ਤੇਗ ਬਹਾਦਰ ਜੀ ਦੇ ਗੁਰਦੁਆਰੇ ਗਏ। ਉਹਨਾਂ ਨੇ 25 ਰੁਪਏ ਭੇਟਾ ਤੇ ਕੜਾਹ ਪਰਸ਼ਾਦ ਕੀਤਾ ਤੇ ਅਰਦਾਸ ਕੀਤੀ।

ਇਸ ਮੇਲੇ ਵਿੱਚ 50 ਕੂਕੇ ਬਣੇ। ਫ਼ਜ਼ਲ ਹੁਸੈਨ ਅਨੁਸਾਰ, "ਗੁਰੂ ਰਾਮ ਸਿੰਘ ਆਪਣੇ ਘਰੋਂ ਗ਼ਰੀਬਾਂ ਨੂੰ ਰੋਟੀ ਕਪੜਾ ਤੇ ਚੰਗੀ ਸਿੱਖਿਆ ਦੇਂਦਾ ਹੈ। ਉਹ ਸੱਚ ਸੁੱਚ ਪਵਿੱਤਰਤਾ ਦਾ ਧਾਰਨੀ ਹੈ। ਮੰਦੇ ਕਰਮਾਂ ਤੋਂ ਬਚਿਆ ਹੋਇਆ ਹੈ, ਕੂਕੇ ਉਸ ਨੂੰ ਪੈਗ਼ੰਬਰ ਮੰਨਦੇ ਹਨ। ਸਰਕਾਰ ਨੂੰ ਉਹਨਾਂ ਵਲੋਂ ਖਰੂਦ ਪਾਉਣ, ਅਮਨ ਭੰਗ ਕਰਨ, ਸਰਕਾਰ ਬਰਤਾਨੀਆਂ ਦੀ ਮੁਖ਼ਾਲਫ਼ਤ ਕਰਨ ਦੀ ਕੋਈ ਸ਼ਿਕਾਇਤ ਨਹੀਂ।"[3]

ਫਿਰ ਵੀ ਕੂਕਿਆਂ ਦਾ ਵਧਦਾ ਪ੍ਰਭਾਵ, ਇਕੱਠ ਤੇ ਅਨੁਸ਼ਾਸਨ ਸਰਕਾਰ ਤੇ ਸਰਕਾਰ-ਭਗਤਾਂ ਦੀਆਂ ਅੱਖਾਂ ਵਿੱਚ ਰੜਕਦਾ ਸੀ। ਕੂਕੇ ਵੀ ਨਿਰਭੈ ਕੋਈ ਬੋਲਾ ਕਰ ਦੇਂਦੇ ਸਨ। ਮੀਂਹਾਂ ਸਿੰਘ ਲੁਲੋਵਾਲੇ ਮਸਤਾਨੇ ਨੇ ਅੰਗਰੇਜ਼ ਅਫ਼ਸਰ ਕੋਲ ਜਾ ਕੇ ਕਿਹਾ, "ਆਪਣੀ ਸਫ ਲਪੇਟ ਲੈ ਹੁਣ ਗੁਰੂ ਆਇ ਗਿਆ ਹੈ। ਤੁਸੀਂ ਕਿਥੋਂ ਇਥੇ ਆਏ ਹੋ, ਲੰਦਨੋਂ ? ਧਰਤੀ ਕਾ ਮਾਲਕ ਧਰਤੀ ਪਰ ਆਇ ਗਿਆ ਹੈ।"

ਕੋਈ ਦਿਵਾਨ ਵਿੱਚ ਮਸਤੀ ਵਿੱਚ ਧਾਰਨਾ ਲਾ ਦੇਂਦਾ :

ਭੱਜੇ ਜਾਂਦੇ ਨੇ ਫਿਰੰਗੀ ਹੁਣ ਕੀ ਵੇਖਦਾ ਏਂ।
ਦਿਨ ਤਾਂ ਰਹਿ ਗਏ ਥੋੜੇ ਹੁਣ ਕੀ ਵੇਖਦਾ ਏਂ।

ਪਰ ਉਹਨਾਂ ਦੀ ਕਹੀ ਗੱਲ ਨੂੰ ਬਹੁਤਾ ਗੰਭੀਰਤਾ ਨਾਲ ਨਾ ਲਿਆ ਜਾਂਦਾ।

ਅਨੰਦਪੁਰੋਂ ਸ੍ਰੀ ਭੈਣੀ ਸਾਹਿਬ ਵਾਪਸ ਆ ਕੇ ਸਤਿਗੁਰੂ ਜੀ ਨੇ ਵੱਡਾ ਮੇਲਾ ਅੰਮ੍ਰਿਤਸਰ, ਦਿਵਾਲੀ ਮਨਾਉਣ ਦਾ ਪ੍ਰੋਗਰਾਮ ਉਲੀਕਿਆ। ਹੁਕਮ ਅਨੁਸਾਰ ਸੂਬਾ ਬ੍ਰਹਮਾ ਸਿੰਘ ਤੇ ਸੂਬਾ ਜੋਗ ਸਿੰਘ ਨੇ ਜਾ ਕੇ ਇਲਾਕੇ ਵਿੱਚ ਪ੍ਰਚਾਰ ਕਰਨਾ ਸ਼ੁਰੂ ਕੀਤਾ। ਸੂਬਾ ਕਾਹਨ ਸਿੰਘ ਨਿਹੰਗ ਤੇ ਸੂਬਾ ਸਾਹਿਬ ਸਿੰਘ ਲਾਹੌਰ ਇਜਾਜ਼ਤ ਲੈਣ ਗਏ। ਫਰੰਗੀ ਕਿਹਾ, "ਅਸੀਂ ਧੁਆਨੂੰ ਖੁੱਲ੍ਹੇ ਕਰਕੇ ਆਪਨੇ ਰਾਜ ਸੇ ਹੱਥ ਧੋਇ ਬੈਠੀਏ ? ਜਾਓ ਛੁੱਟੀ ਨਹੀਂ ਮਿਲੇਗੀ।"[4]

*(ਸਤਿਗੁਰੂ ਬਿਲਾਸ, ਭਾਗ ਪਹਿਲਾ)*

ਲੁਧਿਆਣੇ ਆ ਕੇ ਡੀ.ਸੀ. ਨੂੰ ਪੁੱਛਿਆ ਤਾਂ ਉਸ ਨੇ ਵੀ ਕਿਹਾ ਕਿ ਲਾਹੌਰੋਂ ਛੁੱਟੀ ਲਵੋ। ਸਿੰਘਾਂ ਸਤਿਗੁਰੂ ਜੀ ਨੂੰ ਆ ਦੱਸਿਆ। ਹੁਕਮ ਹੋਇਆ ਕਿ ਦਿਵਾਲੀ ਤਾਂ ਅੰਮ੍ਰਿਤਸਰ ਹੀ ਮਨਾਵਾਂਗੇ।

ਦੁਸਹਿਰਾ ਭੈਣੀ ਸਾਹਿਬ ਹੀ ਮਨਾਇਆ ਗਿਆ। ਸੰਗਤ ਦੀ ਹਾਜ਼ਰੀ 3000 ਤੋਂ ਵੱਧ ਸੀ। ਉਹਨਾਂ ਰਾਹੀਂ ਵੀ ਦੂਰ-ਨੇੜੇ ਦੇ ਕੂਕਿਆਂ ਨੂੰ ਦਿਵਾਲੀ ਉਤੇ ਅੰਮ੍ਰਿਤਸਰ ਪਹੁੰਚਣ ਦੀ ਸੂਚਨਾ ਪਹੁੰਚ ਗਈ।

ਪੰਜਾਬ ਦੇ ਲੈਫਟੀਨੈਂਟ ਗਵਰਨਰ ਦੇ ਦਫ਼ਤਰੋਂ ਭਾਰਤ ਦੇ ਵਾਇਸਰਾਏ ਲਾਰਡ ਲਾਰੰਸ ਦੇ ਦਫ਼ਤਰ ਸੂਚਨਾ ਦਿੱਤੀ ਗਈ ਕਿ ਕੂਕੇ ਸਰਕਾਰ ਵਲੋਂ ਮਨਜ਼ੂਰੀ ਤੋਂ ਇਨਕਾਰ ਹੋਣ ਦੇ ਬਾਵਜੂਦ ਭਾਰੀ ਇਕੱਠ ਕਰ ਰਹੇ ਹਨ। ਜੇ ਸਖ਼ਤੀ ਨਾਲ ਰੋਕਿਆ ਗਿਆ ਤਾਂ ਬਗ਼ਾਵਤ ਹੋ ਸਕਦੀ ਹੈ। ਕੀ ਕੀਤਾ ਜਾਏ ? ਇਹਨਾਂ ਨੂੰ ਹੁਕਮ ਮਿਲਿਆ ਨੇੜਿਓਂ, ਗੁਪਤ, ਚੁਪਚਾਪ ਨਜ਼ਰ ਰੱਖੀ ਜਾਏ ਤੇ ਰਿਪੋਰਟ ਭੇਜੀ ਜਾਏ। ਸੋ ਮੇਲੇ ਦੀ ਨਿਗਰਾਨੀ ਦੀ ਜ਼ੁੰਮੇਵਾਰੀ ਸੁਪਰਡੈਂਟ ਪੁਲਿਸ ਕੈਪਟਨ ਮੈਨਜ਼ੀਜ਼ ਨੂੰ ਸੌਂਪੀ ਗਈ। ਉਂਜ ਸਰਕਾਰ ਨੇ ਮੇਲਾ ਕਰਨ ਦੀ ਇਜਾਜ਼ਤ ਵੀ ਦੇ ਦਿੱਤੀ।

ਬਾਬਾ ਦਰਬਾਰਾ ਸਿੰਘ ਦੇ ਅਰਜ਼ ਕਰਨ ਉੱਤੇ ਸਤਿਗੁਰੂ ਜੀ ਨੇ ਪਹਿਲਾਂ ਉਸ ਦੇ ਪਿੰਡ ਰਾਏਪੁਰ (ਲੁਧਿਆਣਾ) ਦਰਸ਼ਨ ਦਿੱਤੇ। ਫਿਰ ਮੁਠੱਡਿਓਂ ਹੁੰਦੇ ਜਲੰਧਰ ਜਾ ਕੇ ਪੜਾਅ ਕੀਤਾ। ਬਿਆਸ ਪਾਰ ਕਰਕੇ ਅੰਮ੍ਰਿਤਸਰ ਪਧਾਰੇ ਤੇ ਉਥੇ ਪਹਿਲਾਂ ਹੀ 800 ਕੂਕੇ ਘਤਿਆਲਿਆਂ ਦੇ ਤਲਾਅ ਕੋਲ ਚਾਟੀਵਿੰਡ ਦੇ ਦਰਵਾਜ਼ੇ ਲੰਗਰ-ਪਾਣੀ, ਤੰਬੂ-ਸ਼ਾਮਿਆਨਿਆਂ ਦੇ ਪ੍ਰਬੰਧ ਲਈ ਜੁਟੇ ਹੋਏ ਸਨ। ਇਸ ਨੂੰ ਸਮਦੂ ਦਾ ਤਲਾਅ ਕਿਹਾ ਜਾਂਦਾ ਹੈ। ਸਤਿਗੁਰੂ ਜੀ ਨਾਲ ਮਾਤਾ ਜੱਸਾਂ, ਬੀਬੀ ਨੰਦਾ, ਸਰਦਾਰ ਮੰਗਲ ਸਿੰਘ ਬਿਸ਼ਨਪੁਰੀਆ ਅਤੇ ਹੋਰ ਸਿੱਖ ਸਨ।

ਇਸ ਸਮੇਂ ਪਹੁੰਚੇ ਸੂਬਿਆਂ ਵਿੱਚ ਹਾਜ਼ਰ ਸਨ : ਸਰਵ ਸੂਬਾ ਸੁਧ ਸਿੰਘ, ਸਾਹਿਬ ਸਿੰਘ, ਨੈਣਾ ਸਿੰਘ, ਮਲੂਕ ਸਿੰਘ, ਲੱਖਾ ਸਿੰਘ, ਸਮੁੰਦ ਸਿੰਘ, ਕਾਹਨ ਸਿੰਘ, ਖਜ਼ਾਨ ਸਿੰਘ, ਜਮੀਅਤ ਸਿੰਘ, ਜੋਤਾ ਸਿੰਘ, ਬ੍ਰਹਮਾ ਸਿੰਘ, ਪਹਾੜਾ ਸਿੰਘ ਅਤੇ ਬਾਬਾ ਜਵਾਹਰ ਸਿੰਘ।

ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਵੀ ਮੇਲੇ ਵਿੱਚ ਆ ਰਲੇ। ਸਰਕਾਰੀ ਅੰਕੜੇ 26 ਤੇ 27 ਅਕਤੂਬਰ ਨੂੰ ਮੇਲੇ ਵਿੱਚ ਕੂਕਿਆਂ ਦੀ ਨਫਰੀ 12,000 ਦੱਸਦੇ ਹਨ। ਤਿੰਨ-ਚਾਰ ਹਜ਼ਾਰ ਕੂਕੇ ਬੁੰਗਿਆਂ ਵਿੱਚ, ਤੰਬੂਆਂ ਵਿੱਚ ਜਾਂ ਪ੍ਰਬੰਧ ਵਿਚ ਮਸਰੂਫ਼ ਸਨ। ਜਿਧਰ ਵੀ ਕੋਈ ਵੇਖੇ ਗਲੀਆਂ-ਬਜ਼ਾਰਾਂ ਵਿੱਚ ਸਫੈਦ ਬਾਣੇ, ਗਲੇ ਵਿੱਚ ਉੱਨ ਦੀ ਮਾਲਾ ਧਾਰਨ ਕੀਤੇ ਕੂਕੇ ਹੀ ਕੂਕੇ ਤੁਰਦੇ ਫਿਰਦੇ ਦਿਸਣ। ਸਰਕਾਰੀ ਪ੍ਰਬੰਧ ਨੇ ਸਤਿਗੁਰੂ ਜੀ ਦੀ ਨਿਗਰਾਨੀ ਲਈ, ਉਚੇਚਾ ਲਾਹੌਰੋਂ ਪੁਲਿਸ ਇੰਸਪੈਕਟਰ ਨਰਾਇਣ ਸਿੰਘ ਨੂੰ ਸੱਦਿਆ ਸੀ।

ਸਤਿਗੁਰੂ ਜੀ ਦਾ ਪ੍ਰਚਾਰਕਾਂ, ਸੂਬਿਆਂ ਨੂੰ ਹੁਕਮ ਸੀ ਕਿ ਕੋਈ ਚੁੱਭਵੀਂ ਗੱਲ ਨਹੀਂ ਕਰਨੀ। ਬਸ ਸੁਦੇਸ਼ੀ, ਨਾਮਿਲਵਰਤਣ, ਸਿੱਖੀ ਰਹਿਤ-ਮਰਯਾਦਾ, ਨਾਮ ਬਾਣੀ ਦਾ ਪ੍ਰਚਾਰ ਕਰਨਾ ਹੈ। ਆਪ ਜੀ ਕੋਈ ਐਸਾ ਮੌਕਾ ਨਹੀਂ ਸਨ ਦੇਣਾ ਚਾਹੁੰਦੇ ਕਿ ਕੋਈ ਆਪ ਨੂੰ ਹੱਥ ਪਾਵੇ।

ਆਪ 27 ਅਕਤੂਬਰ 1867 ਐਤਵਾਰ ਨੂੰ ਸਵੇਰੇ 5-30 ਵਜੇ 50 ਕੁ ਸਿੱਖਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਮੱਥਾ ਟੇਕਣ ਗਏ। ਪਰਿਕਰਮਾ ਤਕ ਪਹੁੰਚਦਿਆਂ ਗਿਣਤੀ 200-300 ਹੋ ਗਈ। ਪਹਿਲਾਂ 21 ਥਾਲ ਪ੍ਰਸ਼ਾਦ ਦੇ ਅਤੇ 1100 ਦਮੜੇ ਲੈ ਕੇ ਅਕਾਲ ਬੁੰਗੇ (ਅਕਾਲ ਤਖ਼ਤ) ਮੱਥਾ ਟੇਕਣ ਲਈ ਵਧੇ। ਪੁਜਾਰੀਆਂ ਨੇ ਨਾ ਭੇਟਾ ਪਰਵਾਨ ਕੀਤੀ ਨਾ ਪ੍ਰਸ਼ਾਦ ਦੀ ਅਰਦਾਸ ਕੀਤੀ। ਨਿਹੰਗ ਤੇ ਪੁਜਾਰੀ ਡਰ ਗਏ ਸਨ ਕਿ ਕਿਤੇ ਕਬਜ਼ਾ ਹੀ ਨਾ ਕਰ ਲੈਣ। ਤਖ਼ਤ ਦਾ ਸਰਬਰਾਹ ਮੰਗਲ ਸਿੰਘ ਰਾਮਗੜ੍ਹੀਆ ਸੀ।

ਸਤਿਗੁਰੂ ਜੀ ਨੇ ਜਦ ਰਲ ਕੇ ਚੱਲਣ ਲਈ ਸਮਝਾਉਣਾ ਚਾਹਿਆ ਤਾਂ ਪੁਜਾਰੀ ਕਹਿਣ ਲੱਗੇ ਕੂਕੇ ਸਿੱਖ ਨਹੀਂ ਹਨ ਕਿਉਂਕਿ

— ਉਹ ਕਲਾਮ ਪੜ੍ਹਦੇ ਹਨ ਤੇ ਵਜਦ ਵਿਚ ਆ ਜਾਂਦੇ ਹਨ।

ਉਹਨਾਂ ਪਰਸ਼ਾਦ ਸਵੀਕਾਰ ਕਰਨ ਲਈ ਸ਼ਰਤਾਂ ਲਾਈਆਂ :

— ਪੰਜ ਲੱਖ ਤਨਖਾਹ ਲੁਆਓ

— ਨੀਲੀ ਦਸਤਾਰ ਬੰਨ੍ਹੋ।

ਸਤਿਗੁਰੂ ਜੀ ਨੇ ਉਹਨਾਂ ਦੀ ਖੁਸ਼ੀ ਲਈ ਨੀਲੀ ਦਸਤਾਰ ਸੀਸ ਧਰੀ ਪਰ ਤਨਖਾਹ ਦੇਣੀ ਨਾ ਮੰਨੀ। ਪੁਜਾਰੀ ਨਿਹੰਗ ਟੱਸ ਤੋਂ ਮੱਸ ਨਾ ਹੋਏ। ਸਰਬਰਾਹ ਮੰਗਲ ਸਿੰਘ ਕਿਹਾ ਇਹਨਾਂ ਨਾਲ ਗ੍ਰੰਥ ਦੀ ਚਰਚਾ ਕਰੋ ਪਰ ਪੁਜਾਰੀ ਨਾ ਮੰਨੇ। ਸਤਿਗੁਰੂ ਜੀ ਰੋਹ ਵਿੱਚ ਬਾਹਰ ਆ ਗਏ। ਇਕ ਕਾਲੀ ਸੰਗਮਰਮਰ ਦੀ ਪੱਟੀ ਸੀ, ਉਸ ਕੋਲ ਖਲੋ ਕੇ ਮੱਥਾ ਟੇਕਿਆ ਤੇ ਬਚਨ ਕੀਤਾ—ਮੇਰਾ ਕੋਈ ਸਿੱਖ ਇਸ ਤੋਂ ਅੱਗੇ ਨਾ ਜਾਏ।

ਸਤਿਗੁਰੂ ਜੀ ਸ੍ਰੀ ਹਰਿਮੰਦਰ ਸਾਹਿਬ ਗਏ। ਭੇਟਾ ਧਰੀ, ਪ੍ਰਸ਼ਾਦ ਕਰਾਇਆ, ਮੱਥਾ ਟੇਕਿਆ ਪੁਜਾਰੀਆਂ ਪ੍ਰਵਾਨ ਕਰ ਲਿਆ। ਉਹਨਾਂ ਆਪ ਜੀ ਨੂੰ ਸਤਿਕਾਰ ਭੇਟ ਕਰਦਿਆਂ ਦੁਸ਼ਾਲਾ ਤੇ ਦਸਤਾਰ ਦਿੱਤੀ। ਆਪ ਬਾਬਾ ਅਟੱਲ ਰਾਇ ਦੇ ਗੁਰਦੁਆਰੇ ਗਏ। ਉਥੇ ਆਪ ਨੂੰ ਮਾਣ-ਸਤਿਕਾਰ ਦਿੱਤਾ ਗਿਆ।

ਬਹੁਤ ਸਾਰੇ ਹਿੰਦੂ-ਸਿੱਖ, ਮੁਸਲਮਾਨ ਆਪ ਦੇ ਡੇਰੇ ਦਰਸ਼ਨ ਕਰਨ ਆਏ। ਇਹਨਾਂ ਵਿਚ ਸ਼ਮਸ਼ੇਰ ਸਿੰਘ ਰਾਜਾਸਾਂਸੀ, ਉਸ ਦਾ ਭਰਾ ਠਾਕੁਰ ਸਿੰਘ, ਮਿ. ਸਟੋਕਰਜ਼, ਮਿ. ਕਲਾਰਕ ਪਾਦਰੀ, ਅਸਿਸਟੈਂਟ ਸੁਪਰਡੈਂਟ ਪੁਲਿਸ ਕ੍ਰਿਸਟੀ ਵੀ ਸਨ। ਸ. ਸ਼ਮਸ਼ੇਰ ਸਿੰਘ ਰਾਜਾਸਾਂਸੀ ਨੂੰ ਅਕਾਲ ਬੁੰਗੇ ਦੇ ਪੁਜਾਰੀਆਂ ਦੇ ਦੁਰਵਿਹਾਰ ਦਾ ਪਤਾ ਲੱਗਾ ਤਾਂ ਉਸ ਨੇ ਜਾ ਕੇ ਕਿਹਾ, "ਕੈਹਣੇ ਲੱਗਾ ਮੇਰੀ ਤਨਖਾਹ ਬਖਸ਼ਦੇ ਹੋ ਡਰਦੇ ਮਾਰੇ, ਮੁਲ੍ਹਾਜਾ ਰਖਦੇ ਹੋ। ਮੇਰਾ ਔਗਣ ਕੋਈ ਨਹੀਂ ਪੁੱਛਦੇ ਹੋ। ਵੇਸਵਾਬਾਜ ਮੈਂ ਹਾਂ, ਕੁੱਠਾ ਮੈਂ ਖਾਂਦਾ ਹਾਂ, ਮੁਸਲੀ ਮੈਂ ਵਰਤਦਾ ਹਾਂ। ਪੰਜੇ ਐਬ ਮੈਂ ਕਰਦਾ ਹਾਂ ਫੇਰ ਵੀ ਮੇਰੀ ਤਨਖਾਹ ਬਖਸ਼ਦੇ ਹੋ। ਔਰ ਜੋ ਸਵਾ ਪਹਿਰ ਰਾਤ ਦੇ ਇਸ਼ਨਾਨ ਕਰਦੇ ਹੈਂ ਅਰ ਬਾਣੀ ਪੜ੍ਹਦੇ ਹੈਂ ਅਰ ਭਜਨ ਕਰਦੇ ਹੈਂ ਸੋ ਉਨ੍ਹਾਂ ਕੋ ਤੁਸੀਂ ਤਨਖਾਹੀਏ ਬਣਾਉਂਦੇ ਹੋ। ਤੁਸੀਂ ਸਾਰੇ ਪੁਜਾਰੀ ਕੈਦ ਕੀ ਲਾਇਕ ਹੋ।"[5] *(ਸਤਿਗੁਰ ਬਿਲਾਸ : ਭਾਗ ਪਹਿਲਾ)*

ਅਗਲੇ ਦਿਨ 28 ਅਕਤੂਬਰ ਨੂੰ ਸਤਿਗੁਰੂ ਜੀ ਸਿੱਖਾਂ ਸਹਿਤ ਦੁਬਾਰਾ ਮੱਥਾ ਟੇਕਣ ਜਾਣ ਲੱਗੇ ਤਾਂ ਸਾਰਜੇਂਟ ਪੁਲਿਸ ਨੇ 500 ਤੋਂ ਵੱਧ ਬੰਦੇ ਨਾਲ ਜਾਣ ਤੋਂ, ਕਿਸੇ ਅਸੁਖਾਵੀਂ ਘਟਨਾ ਵਾਪਰਨ ਦੇ ਡਰ ਤੋਂ ਰੋਕਿਆ। ਸੂਬਾ ਲੱਖਾ ਸਿੰਘ ਸਾਰਜੇਂਟ ਨੂੰ ਮੰਦਾ ਵਿੱਕਾ ਬੋਲਿਆ ਤਾਂ ਸਤਿਗੁਰੂ ਜੀ ਨੇ ਸ਼ਾਂਤ ਕੀਤਾ।

ਇਸ ਮੇਲੇ ਵਿਚ ਨਾਮਧਾਰੀ ਅਸੂਲਾਂ ਦਾ ਖੁੱਲ੍ਹ ਕੇ ਪ੍ਰਚਾਰ ਹੋਇਆ। ਇਥੇ ਦੋ ਹਜ਼ਾਰ ਤੋਂ ਵੱਧ ਨਵੇਂ ਲੋਕ ਸਤਿਗੁਰੂ ਜੀ ਦੇ ਝੰਡੇ ਹੇਠ ਆਏ। ਸਤਿਗੁਰੂ ਜੀ ਨੇ ਸੰਤ ਰਤਨ ਸਿੰਘ ਦੀ 20 ਸਾਲਾ ਮੁਟਿਆਰ ਲੜਕੀ ਨੂੰ ਸੂਬਾ ਥਾਪ ਕੇ ਨਿਮਾਣੀਆਂ ਨਿਤਾਣੀਆਂ, ਅਬਲਾ ਨਾਰੀਆਂ ਦਾ ਮਾਣ ਵਧਾਇਆ। ਇਹ ਮਾਈ ਮਹਾਤਮਾ ਦੇ ਨਾਂ ਨਾਲ ਸਤਿਕਾਰੀ ਗਈ। ਬਹੁਤਾ ਨਾਭੇ ਰਹੀ ਤੇ 98 ਸਾਲ ਦੀ ਉਮਰ ਵਿੱਚ ਪ੍ਰਲੋਕ ਸਿਧਾਰੀ।

ਅੰਮ੍ਰਿਤਸਰ ਦੀ ਇਸ ਦੀਪਮਾਲਾ ਬਾਰੇ ਗਿਆਨੀ ਗਿਆਨ ਸਿੰਘ ਨੇ ਲਿਖਿਆ :

ਦੀਪਮਾਲਾ ਚੋਥੀ ਸਾਲ ਹੂੰ ਕੀ ਪਰ ਸੁਧਾਸਰ
ਆਯੋ ਹਾਕਮੋਂ ਨੇ ਕੀਨੀ ਖਾਤਰ ਸੁਰੰਗ ਹੈ।
ਉਤਰਿਓ ਬਾਹਰ ਚਾਟੀਵਿੰਡ ਦਰਵਾਜੇ ਹੂੰ ਤੈ
ਬੀਸਕ ਹਜ਼ਾਰ ਕੂਕਾ ਸਿੰਘ ਥਯੋ ਸੰਗ ਹੈ।

ਪਰਸਾਦ ਭੇਟਾ ਲੈ ਕੇ ਅਪਾਰ ਜਬ ਦਰਬਾਰ
ਆਯੋ ਤੋ ਪੁਜਾਰੀਓਂ ਨੇ ਕੀਨ ਯੋਂ ਕੁਢੰਗ ਹੈ ।
ਕੋਈ ਤੋ ਹਜ਼ਾਰੋਂ ਹੀ ਰੁਪੱਯਾ ਰਿਸ਼ਵਤ ਕੇ ਮਾਂਗੈ
ਕੋਊ ਤਨਖਾਹਿ ਚਾਰ ਪਾਂਚ ਲਖ ਮੰਗ ਹੈ ।
ਹੋਇ ਕੈ ਮਸਤ ਕੋਊ ਕੂਕਾ ਨਾ ਉਤਾਰੇ ਪਾਗ
ਸਿਖ ਨਾ ਕਹਾਵੈ ਤੇਰੋ ਧਾਰੈ ਨੀਲ ਰੰਗ ਹੈ ।
ਕਹਿਯੋ ਰਾਮ ਸਿੰਘ ਏਹੁ ਬਾਤ ਸਤਿਗੁਰ ਵਸ
ਸ਼ਕਤਿ ਨਾ ਸੋ ਮੋ ਏਤੀ ਫੇਰੇ ਮਨ ਢੰਗ ਹੈ ।[6]

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਸਯਦਾਨੀ ਕਲਾਮ ਬਾਰੇ ਉਸ ਨੇ ਪਹਿਲਾਂ ਹੀ ਲਿਖਿਆ ਹੈ :

ਕੋਊ ਜੋ ਕਹਤਿ ਥੇ ਕਲਾਮ ਦੀਨੀ ਸਯਦਾਨੀ
ਸੋਊ ਸਭਿ ਕੂਰ ਹਮ ਪੇਖਯੋ ਅਜਮਾਇ ਕੈ ।[7]

ਇਸ ਮੇਲੇ ਦੇ ਆਧਾਰ ਉੱਤੇ ਸੂਬਾ ਸਾਹਿਬ ਸਿੰਘ ਬਾਰੇ ਕੈਪਟਨ ਮੈਨਜ਼ਿਜ਼ ਨੇ ਲਿਖਿਆ:

"ਸਾਹਿਬ ਸਿੰਘ (ਗੁਰੂ ਰਾਮ ਸਿੰਘ ਦਾ) ਮੰਨਿਆ ਹੋਇਆ ਜਾਨਸ਼ੀਨ ਹੈ ਅਤੇ ਪ੍ਰਤੱਖ ਰੂਪ ਵਿੱਚ ਉਸ ਨੂੰ ਖ਼ੁਦ (ਗੁਰੂ) ਰਾਮ ਸਿੰਘ ਨਾਲੋਂ ਵੀ ਵੱਧ ਗਹੁ ਨਾਲ ਸੁਣਿਆਂ ਜਾਦਾ ਹੈ ।"

ਆਮ ਮੇਲਿਆਂ ਵਾਂਗ ਇਸ ਮੇਲੇ ਵਿੱਚ ਨਾ ਕੋਈ ਲੜਾਈ-ਝਗੜਾ ਸੀ, ਨਾ ਬੋਲ-ਬੁਲਾਰਾ, ਨਾ ਦੰਗਾ-ਫ਼ਸਾਦ, ਨਾ ਨਸ਼ਾ-ਪੱਤਾ, ਨਾ ਚੋਰੀ-ਚਕਾਰੀ, ਕੋਈ ਅਸੁਖਾਵੀਂ ਘਟਨਾ ਨਹੀਂ ਵਾਪਰੀ । ਮੈਨਜ਼ਿਜ਼ ਕੂਕਿਆਂ ਦਾ ਵੱਧ ਸਲੀਕੇਦਾਰ, ਅਨੁਸ਼ਾਸਿਤ, ਆਗਿਆਕਾਰ ਜਨ-ਸਮੂਹ ਮੰਨਦਾ ਹੈ । ਏਸੇ ਕਰਕੇ ਕੂਕਾ ਜਥੇਬੰਦੀ ਦਾ ਸਭ 'ਤੇ ਚੰਗਾ ਪ੍ਰੇਰਨਾ ਭਰਿਆ ਪ੍ਰਭਾਵ ਪਿਆ । ਸਤਿਗੁਰੂ ਜੀ ਦੀ ਸੋਭਾ ਵਧੀ ।

ਇਹ ਵਧੀ ਸੋਭਾ ਪੁਜਾਰੀਆਂ ਨੂੰ ਹਜ਼ਮ ਨਾ ਹੋਈ । ਉਹਨਾਂ ਨੇ ਅਕਾਲ ਬੁੰਗਿਓਂ, ਮੁਕਤਸਰ, ਦਮਦਮੇ, ਅਨੰਦਪੁਰ, ਪਟਨੇ ਤੇ ਅਬਿਚਲ ਨਗਰ ਤੋਂ ਬਿਨਾਂ ਹੋਰ ਗੁਰਦੁਆਰਿਆਂ ਵਿੱਚ ਵੀ ਲਿਖ ਭੇਜਿਆ ਕਿ ਸਤਿਗੁਰੂ ਰਾਮ ਸਿੰਘ ਤਨਖ਼ਾਹੀਆ ਹੈ । ਇਸ ਦੀ ਭੇਟਾ ਸਵੀਕਾਰ ਨਾ ਕਰੋ ਨਾ ਪਰਸ਼ਾਦ ਦੀ ਅਰਦਾਸ ਕਰੋ । ਆਪ ਦਿਵਾਲੀ ਪਿੱਛੋਂ, ਨਨਕਾਣੇ ਗਏ ਤਾਂ ਏਸੇ ਕਰਕੇ ਪੁਜਾਰੀਆਂ ਨੇ ਚੰਗਾ ਸਲੂਕ ਨਾ ਕੀਤਾ । ਸਤਿਗੁਰੂ ਜੀ ਮਾਝੇ, ਨੱਕੇ, ਸਾਂਦਲਬਾਰ ਵਰਨ ਆਦਿ ਵਲ ਗਏ । ਆਪ ਦੇ ਅਸਰ ਨਾਲ ਵਿਰਕ, ਝੱਬਰ ਤੇ ਵਰਨ ਕੂਕੇ ਬਣੇ । ਚੂਹੜਕਾਣੇ ਹੁੰਦੇ ਆਪ ਭੈਣੀ ਸਾਹਿਬ ਪਹੁੰਚੇ ।

ਆਪ ਨੇ ਸੂਬਿਆਂ ਨੂੰ ਹੋਰ ਤੇਜ਼ੀ ਤੇ ਦ੍ਰਿੜ੍ਹਤਾ ਨਾਲ ਪ੍ਰਚਾਰ ਕਰਨ ਦਾ ਹੁਕਮ ਕੀਤਾ । ਲੋੜ ਅਨੁਸਾਰ ਕੁਝ ਥਾਈਂ ਜਥਿਆਂ ਸਹਿਤ ਜਥੇਦਾਰ ਭੇਜੇ ਗਏ । ਪਿਸ਼ਾਵਰ ਤੇ ਹਰੀਪੁਰ ਦੇ ਇਲਾਕੇ ਨੂੰ ਕਨ੍ਹਈਆ ਸਿੰਘ, ਡੇਰਾ ਬਾਬਾ ਨਾਨਕ ਵਿੱਚ ਜਗਤ ਸਿੰਘ, ਰਾਵਲਪਿੰਡੀ ਵਿੱਚ ਭਾਈ ਕਾਹਨ ਸਿੰਘ, ਜ਼ਿਲ੍ਹਾ ਗੁੱਜਰਾਂਵਾਲਾ ਵਿਚ ਬਾਬਾ ਜਮੀਅਤ ਸਿੰਘ ਤੇ ਮਿੰਟਗੁਮਰੀ ਵਿਚ ਬਾਬਾ ਮਾਹਲਾ ਸਿੰਘ ਜੇਠੂਪੁਰੇ ਵਾਲਿਆਂ ਲੋਕਾਂ ਨੂੰ ਪਸ਼ੂ ਤੋਂ ਦੇਵ ਕਰਨ,

ਨਸ਼ੇ-ਪੱਤੇ ਛੁਡਾ ਕੇ ਨਾਮਬਾਣੀ ਨਾਲ ਜੁੜਨ ਦੀ ਸਮਝ ਬਣਾਈ ਕੂਕਿਆਂ ਦੀ ਗਿਣਤੀ ਵਧਣ ਲੱਗੀ।

ਸਤਿਗੁਰੂ ਜੀ ਨੇ ਮਾਲਵੇ ਦਾ ਦੌਰਾ ਖੁਦ ਕੀਤਾ। ਆਪ 1867 ਈ. ਦੇ ਅਖ਼ੀਰ ਰਾਮਪੁਰ, ਗੁੜਥੁੜੀ, ਲੰਡਾ, ਥੁਆਣੀ, ਖਟੜੇ, ਮੰਗੋਵਾਲ ਪਿੰਡਾਂ ਵਿੱਚ ਨਾਮ ਦੀ ਦਾਤ ਵਰਤਾਉਂਦੇ ਸਿਆੜ ਪਹੁੰਚੇ। ਇਥੋਂ ਰਸ਼ੀਨ, ਲੜਾਨਾ ਰਾਹੀਂ ਜੜਤੋਲੀ, ਡੇਹਲੋਂ, ਰਾਏਪੁਰ, ਲੋਹਗੜ੍ਹ ਦੋਵੇਂ ਨੰਗਲ ਦਰਸ਼ਨ ਦਿੱਤੇ। ਸਤਿਗੁਰੂ ਜੀ ਦੇ ਚਰਨ ਪਰਸਨ ਵਾਲੇ ਅਗਲੇ ਪਿੰਡ ਗੁੱਜਰਵਾਲ, ਨੰਗਲ, ਪੱਖੋਵਾਲ, ਬੁਰਜ, ਬੱਸੀਆਂ, ਥੋਪਾਰਾਏ, ਹਠੂਰ, ਝੋਰੜਾਂ, ਛੀਨੀਵਾਲਾ, ਰਾਏਸਰ, ਚੰਨਣ ਵਾਲ, ਨਾਈਵਾਲਾ, ਬਰਨਾਲਾ, ਹੰਢਿਆਇਆ, ਫਰਵਾਹੀਂ, ਕਰਮਗੜ੍ਹ, ਮੂਮਾਂ, ਮਹਿਲਾਂ, ਟੱਲੇਵਾਲ, ਤਖਤੂਪੁਰਾ ਸਨ। ਤਖਤੂਪੁਰਾ ਡਾਕਟਰ ਸ਼ੇਰਾ ਸਿੰਘ ਤੇ ਉਸ ਦੇ ਮਾਤਾ-ਪਿਤਾ ਨੇ ਭਜਨ ਲਿਆ।

ਸਤਿਗੁਰੂ ਜੀ ਦੇ ਦਰਸ਼ਨ ਤੇ ਉਪਦੇਸ਼ ਨਾਲ ਪੇਂਡੂ ਲੋਕਾਂ ਦੇ ਕੋਰੇ ਕਾਗ਼ਜ ਉੱਤੇ, ਉੱਚੇ-ਸੁੱਚੇ ਚਾਲ-ਚਲਣ ਵਾਲੇ ਧਰਮੀ ਤੇ ਦੇਸ-ਭਗਤੀ ਦੇ ਬੋਲ ਉੱਕਰੇ ਜਾਂਦੇ। ਏਸੇ ਲਈ ਇਹ ਲੜੀ ਨਾ ਟੁੱਟਦੀ। ਲੋਪੋ, ਸੈਦੇ, ਬਧਣੀ ਖੋਟੇ, ਨੰਗਲ, ਛਜਾਵਾਲ, ਧੂੜਕੋਟ, ਭਦੌੜ, ਕੋਠਾ ਗੁਰੂ ਕਾ, ਬੁਰਜ ਰੋੜੇ, ਲੰਡੇ, ਢਿੱਲਵਾਂ, ਮੌੜ, ਮਰ੍ਹਾਜ, ਫੂਲ, ਪਿੱਥੋ ਮੰਡੀ ਆਦਿ ਪਿੰਡਾਂ ਦੇ ਵਸਨੀਕ, ਸਭ ਸਤਿਜੁਗੀ ਬਾਣੇ ਵਿੱਚ ਆਉਣਾ ਆਪਣੇ ਧੰਨਭਾਗ ਸਮਝਣ ਲੱਗੇ।

ਮਾਝੇ, ਦੁਆਬੇ, ਪੋਠੋਹਾਰ, ਮੁਲਤਾਨ, ਪੁਆਧ ਵੱਲ ਕਿਵੇਂ ਸੂਬੇ, ਜਥੇਦਾਰ ਤਨਦੇਹੀ ਨਾਲ ਪ੍ਰਚਾਰ ਵਿੱਚ ਜੁਟੇ ਰਹੇ, ਇਸ ਦਾ ਤਫ਼ਸੀਲ ਨਾਲ ਵਰਣਨ ਨਾਹਰ ਸਿੰਘ ਐਮ. ਏ. ਨੇ 'ਨਾਮਧਾਰੀ ਇਤਿਹਾਸ' ਵਿਚ ਕੀਤਾ ਹੈ। ਪ੍ਰਾਪਤ ਵੇਰਵੇ ਦੇ ਆਧਾਰ ਉੱਤੇ ਹੀ ਮੌਲਵੀ ਗ਼ੁਲਾਮ ਭੀਖ ਜਲੰਧਰੀ ਨੇ 1882 ਈ. ਵਿੱਚ ਲਿਖਿਆ ਕਿ "ਨਾਨਕ ਸ਼ਾਹ ਤੇ ਗੁਰੂ ਗੋਬਿੰਦ ਸਿੰਘ ਦੇ ਤਰੀਕੇ ਉਤੇ ਚਲਣ ਵਾਲੇ, 'ਅਸਲ ਮਜ਼੍ਹਬ ਸਿੱਖੋਂ ਕਾਂ' ਇੰਜ ਵਧਿਆ :

"ਇਨ ਲੋਗੋਂ ਕੇ ਬੜੇ ਗਰੋਹੋਂ ਕੋ ਦੇਖਕਰ ਮਾਅਲੂਮ ਹੋਤਾ ਹੈ ਕਿ ਇਸ ਜਦੀਦ ਫ਼ਿਰਕੇ ਕੀ ਬੜੀ ਜਲਦੀ ਤਰੱਕੀ ਹੂਈ ਹੈ। ਗਾਓਂ ਕੇ ਗਾਓਂ ਔਰ ਮੌਜ਼ਿਓਂ ਕੇ ਮੌਜ਼ੇ ਕੂਕੇ ਹੋਇ ਗਏ। ਜਿਸ ਵਕਤ ਗੁਰੂ ਨਾਨਕ ਜੀ, ਜੋ ਮੂਜਦ ਥੇ, ਨੇ ਸਿਲਸਿਲਾ ਅਰਸ਼ਾਦ ਕੀਤਾ, ਉਨ ਕੋ ਯਿਹ ਨਸੀਬ ਨ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨਕੇ ਚੇਲੋਂ ਮੇਂ ਹੋਤਾ। ਉਨਕੇ ਮਜ਼੍ਹਬ ਕਾ ਅਰੂਜ਼ ਪਿਛਲੇ ਮਨਸਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।"[8] *(ਤਵਾਰੀਖ਼ ਵਾਕਰੀ)*

20 ਜਨਵਰੀ 1868 ਈ. ਨੂੰ ਆਈ. ਜੀ. ਪੁਲਿਸ ਪੰਜਾਬ ਨੇ, ਸਕੱਤਰ ਪੰਜਾਬ ਸਰਕਾਰ ਨੂੰ ਲਿਖਿਆ ਕਿ ਉਸ ਨੂੰ ਮਿਲੀਆਂ ਰਿਪੋਰਟਾਂ ਅਨੁਸਾਰ 1877 ਈ. ਦਾ ਵਰ੍ਹਾ ਕੂਕਿਆਂ ਲਈ ਕਿੰਨਾ ਭਾਗਾਂ ਭਰਿਆ ਸੀ। ਇਹੀ ਰਿਪੋਰਟ ਭਾਰਤ ਸਰਕਾਰ ਦੇ ਦਫ਼ਤਰ ਕਲਕੱਤੇ ਤੇ ਭਾਰਤ ਰਾਜ ਦੇ ਦਫ਼ਤਰ ਲੰਡਨ ਭੇਜੀ ਗਈ। ਉਹਨਾਂ ਕੋਲੋਂ ਚੁੱਕੇ ਜਾਣ ਵਾਲੇ ਕਦਮ ਬਾਰੇ ਸਲਾਹ ਮੰਗੀ ਗਈ। ਉਸ ਵਿੱਚ ਦੱਸਿਆ ਗਿਆ ਕਿ ਪਿੰਡ ਦੇ ਇੱਕ ਤਰਖਾਣ (ਸਤਿਗੁਰੂ ਰਾਮ ਸਿੰਘ) ਦੀ ਸ਼ੋਭਾ ਏਨੀ ਵੱਧ ਗਈ ਸੀ ਕਿ ਕਾਬਲ (ਅਫ਼ਗਾਨਿਤਾਨ) ਦੇ ਇਕ ਸਰਦੇ-ਪੁਜਦੇ ਪਤਵੰਤੇ ਸੱਜਣ ਦੇ ਫ਼ਰਜ਼ੰਦ ਸ੍ਰੀ ਭੈਣੀ ਸਾਹਿਬ ਪਹੁੰਚੇ ਸਨ। ਇਹ

ਵੱਖਰੀ ਗੱਲ ਹੈ ਕਿ ਉਹਨਾਂ ਦੀ ਸਤਿਗੁਰੂ ਜੀ ਨਾਲ ਹੋਈ ਗੱਲਬਾਤ ਦਾ ਸਰਕਾਰ ਨੂੰ ਪਤਾ ਨਹੀਂ ਲੱਗਾ।

ਕੂਕੇ-ਸਿਧਾਂਤਾਂ ਸੰਬੰਧੀ ਛਪੀ ਸਮੱਗਰੀ ਫਰੰਟੀਅਰ ਰਜਮੈਂਟਾਂ ਦੇ ਦੇਸੀ ਅਫ਼ਸਰਾਂ ਨੂੰ ਅਸਰ-ਅੰਦਾਜ਼ ਕਰਦੀ ਸੀ। ਅੰਬਾਲਾ ਸਰਕਲ ਦੇ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਮੇਜਰ ਬਮਫੀਲਡ ਦਾ ਹਵਾਲਾ ਦੇ ਕੇ ਲਿਖਿਆ ਗਿਆ ਸੀ ਕਿ ਰਾਮ ਸਿੰਘ ਆਪਣੇ ਪੈਰੋਕਾਰਾਂ ਦੀ ਗਿਣਤੀ ਵਧਾ ਰਿਹਾ ਹੈ। ਪੁਲਿਸ ਸੁਪਰਡੈਂਟ ਦੇ ਹਵਾਲੇ ਨਾਲ ਲਿਖਿਆ ਗਿਆ ਹੈ ਕਿ ਅੰਬਾਲਾ ਜ਼ਿਲ੍ਹੇ ਵਿੱਚ ਪਹਿਲਾਂ ਉਂਗਲਾਂ 'ਤੇ ਗਿਣੇ ਜਾਣ ਜੋਗੇ ਕੂਕੇ ਸਨ ਹੁਣ ਅੰਬਾਲਾ, ਲਾਡਵਾ ਪਰਗਨਿਆਂ ਵਿੱਚ 15 ਪਿੰਡ ਸਤਿਗੁਰੂ ਜੀ ਦੇ ਝੰਡੇ ਹੇਠ ਹਨ ਜਦੋਂ ਕਿ ਏਧਰ ਕੋਈ ਪੱਕਾ ਸੂਬਾ ਨਹੀਂ ਹੈ।

ਰਿਪੋਰਟ ਵਿਚ ਦਿਵਾਲੀ ਦੇ ਮੇਲੇ ਦਾ ਹਵਾਲਾ ਸੀ ਕਿ ਸ਼ਾਹੂਕਾਰਾਂ ਆਪ ਨੂੰ 700 ਰੁਪਏ ਤੇ 12 ਵਧੀਆ ਕਪੜੇ ਦੇ ਥਾਨ ਮੱਥਾ ਟੇਕੇ ਹੋਰਨਾਂ ਜ਼ਿਲ੍ਹਿਆਂ ਦਾ ਹਵਾਲਾ ਵੀ ਸੀ। ਉਤੋਂ 18 ਜੂਨ 1868 ਈ. ਨੂੰ ਆਦੇਸ਼ ਮਿਲਿਆ ਕਿ ਕੇਵਲ ਇਹਨਾਂ ਦੀਆਂ ਗਤੀਵਿਧੀਆਂ 'ਤੇ ਨਜ਼ਰ ਰੱਖੀ ਜਾਏ।

ਸਰਕਾਰ ਕੋਲ ਸਖ਼ਤ ਕਦਮ ਉਠਾਉਣ ਦਾ ਅਜੇ ਉਚਿਤ ਮੌਕਾ ਨਹੀਂ ਸੀ।

ਕੂਕੇ ਸਿੰਘਾਂ ਨੇ ਸਤਿਗੁਰੂ ਰਾਮ ਸਿੰਘ ਦੀ ਛਤਰ-ਛਾਇਆ ਹੇਠ 1868 ਈ. ਦਾ ਮਾਘੀ ਦਾ ਮੇਲਾ ਮੁਕਤਸਰ ਮਨਾਇਆ। ਏਥੇ ਵੀ ਦਸਵੇਂ ਪਾਤਸ਼ਾਹ ਤੇ 40 ਮੁਕਤਿਆਂ ਦੀ ਯਾਦ ਵਿੱਚ ਬਣੇ ਗੁਰਦੁਆਰੇ ਦੇ ਨਿਹੰਗ ਤੇ ਪੁਜਾਰੀਆਂ ਨੇ ਨਾ ਤਾਂ ਪਰਸ਼ਾਦ ਪ੍ਰਵਾਨ ਕੀਤਾ ਤੇ ਨਾ ਹੀ ਅਰਦਾਸ ਕੀਤੀ ਅਤੇ ਨੀਲਾ ਪਟਕਾ ਬੰਨ੍ਹਣ ਤਨਖਾਹ ਲੁਆਉਣ, ਸਰੋਵਰ ਪੱਕਾ ਕਰਵਾਉਣ ਦੀ ਸ਼ਰਤ ਰੱਖੀ। ਸਤਿਗੁਰੂ ਜੀ ਨੇ ਤਪਾ ਹਰੀ ਸਿੰਘ ਨਿਹੰਗ ਤੇ ਮਹੰਤ ਦੇ ਚਰਿੱਤਰਹੀਨ ਹੋਣ ਦਾ ਪਾਜ ਉਧੇੜ ਦਿੱਤਾ ਤਾਂ ਉਹਨਾਂ ਨੂੰ ਧਰਤੀ ਵਿਹਲ ਨਾ ਦੇਵੇ।

ਕੋਟਵਾਲ ਦਾ ਥਾਣੇਦਾਰ ਹਾਲਾਤ 'ਤੇ ਨਿਗਰਾਨੀ ਰੱਖਣ ਲਈ ਆਇਆ ਹੋਇਆ ਸੀ। ਉਸ ਨੇ ਗੁਪਤ ਰਿਪੋਰਟ ਭੇਜੀ। ਸਤਿਗੁਰੂ ਜੀ ਨੇ ਸਦਾ ਵਾਂਗ ਅਰਦਾਸ ਕਰਕੇ ਪਰਸ਼ਾਦ ਵਰਤਾ ਦਿੱਤਾ ਤੇ ਅਗਲੇ ਦੌਰੇ ਲਈ ਕਮਰਕੱਸੇ ਕੀਤੇ।

ਆਪ ਨੇ ਰੁਪਾਣਾ, ਥਰਾਜ ਵਾਲੇ, ਕੁਰਾਲੀ ਵਾਲੇ, ਲੱਕੜ ਵਾਲੀ, ਖੂਨ੍ਹਣਾ, ਦੂਹੇਵਾਲ, ਜੰਡਵਾਲੀ, ਸੁਆਗ ਤੇ ਬਲ੍ਹਆਣਿਓਂ ਹੁੰਦੇ ਹੋਏ ਮਲੋਟ ਦਰਸ਼ਨ ਦਿੱਤੇ।

ਸਤਿਗੁਰੂ ਜੀ ਦਾ ਪਿੰਡੀਂ ਦਰਸ਼ਨ ਦੇਣ ਦਾ ਪ੍ਰਭਾਵ ਵੱਧ ਕੂਕੇ ਬਣਨ ਤੋਂ ਪੈਂਦਾ। ਪਿੰਡ ਗੰਦਾਡੋਗ, ਦੰਦੀਵਾਲ, ਵੱਡ ਤੀਰਥ ਤੋਂ ਹੁੰਦੇ ਥਰਾਜ ਪਹੁੰਚੇ ਤਾਂ ਆਪ ਦੇ ਨਾਲ ਹੀਰਾ ਸਿੰਘ, ਲਹਿਣਾ ਸਿੰਘ, ਅਨੂਪ ਸਿੰਘ, ਭਾਗ ਸਿੰਘ ਆਦਿ ਸਕਰੌਦੀ ਤੇ ਹੋਰ ਪਿੰਡਾਂ ਦੇ ਮਸਤਾਨੇ ਸਨ। ਉਹਨਾਂ ਦੇ ਜਥੇ ਦਾ ਨਾਂ ਸ਼ਹੀਦੀ ਜੱਥਾ ਰਖਿਆ ਸੀ। ਇਸ ਛੋਟੀ ਜਹੀ ਵਹੀਰ ਵਿੱਚ ਇਸਤਰੀਆਂ ਵੀ ਸਨ। ਉਹ ਨੰਗਲ ਪੁੱਜੇ ਤਾਂ ਸੂਬਾ ਗਿਆਨੀ ਰਤਨ ਸਿੰਘ ਦੇ ਭਰਾ ਹਰਨਾਮ ਸਿੰਘ ਦੀ ਨਿਗ੍ਹਾ ਸ਼ਹੀਦੀ ਜੱਥੇ ਨੂੰ ਮੈਲ਼ੀ ਲੱਗੀ। ਉਹਨਾਂ ਨੇ ਪਹਿਲੋਂ ਉਸ ਨੂੰ ਬੀਬੀਆਂ ਨੇੜੇ ਤੁਰਨੋਂ ਰੋਕਿਆ ਜਦੋਂ ਉਹ ਨਾ ਰੁਕਿਆ ਤਾਂ ਉਸ ਦੀ ਖੁੰਬ ਠੱਪਣ ਲੱਗਿਆਂ ਨੂੰ ਸਿੰਘਾਂ ਨੇ ਛੁਡਾਇਆ।

ਸਤਿਗੁਰੂ ਜੀ ਕੋਲ ਮਸਤਾਨਿਆਂ ਦੀ ਸ਼ਿਕਾਇਤ ਪੁੱਜੀ । ਉਹਨਾਂ ਵੇਖਿਆ ਬੇਪਰਵਾਹ, ਕੜਿਆਂ ਨਾਲ ਗਲਾਸ ਵਜਾਉਂਦੇ, "ਭੱਜੇ ਜਾਂਦੇ ਨੇ ਫਰੰਗੀ, ਵੱਜਣ ਘੁੰਗਰੂ" ਗਾਉਂਦੇ ਮਸਤਾਨੇ ਮਸਤ ਸਨ । ਸਤਿਗੁਰੂ ਜੀ ਨੂੰ ਉਹਨਾਂ ਰਾਹੀਂ ਕਿਸੇ ਉੱਤੇ ਹੱਥ ਚੁੱਕਣ ਉੱਤੇ ਗੁੱਸਾ ਆਇਆ । ਆਪ ਨੇ ਉਹਨਾਂ ਨੂੰ ਖੜ੍ਹਾ ਕਰਕੇ ਡਾਂਗ ਸੋਟੇ ਨਾਲ ਮਸਤਾਨਿਆਂ ਦੇ ਪਾਸੇ ਸੇਕੇ ਪਰ ਉਹ ਸ਼ਾਂਤ ਰਹੇ । ਫਿਰ ਹੁਕਮ ਕੀਤਾ ਕੋਈ ਇਹਨਾਂ ਨੂੰ ਅੰਨ-ਪਾਣੀ ਨਾ ਦੇਵੇ ।

ਆਪ ਕੂਕੇ ਜੱਥੇ ਨਾਲ ਨੰਗਲ ਤੋਂ ਕੋਟਲੀ, ਹਲਕਿਆਂ ਵਾਲੀ ਤੋਂ ਕਸਾਈਵਾੜੇ ਪੁੱਜੇ । ਉੱਥੇ ਗੁਰਦਿੱਤ ਸਿੰਘ ਬਿਸਵੇਦਾਰ ਨੇ ਲੰਗਰ ਕੀਤਾ । ਸਭ ਨੇ ਛਕਿਆ, ਮਸਤਾਨਿਆਂ ਨਾ ਛਕਿਆ ਕਿਉਂਕਿ ਹੁਕਮ ਨਹੀਂ ਸੀ । ਸਤਿਗੁਰੂ ਜੀ ਨੂੰ ਅਰਜ਼ ਕੀਤੀ ਗਈ ਤਾਂ ਆਪ ਨੇ ਵੀ ਲੰਗਰ ਨਾ ਛਕਿਆ । ਫਿਰ ਅਰਜ਼ ਕਰਨ ਉੱਤੇ ਉਹ ਪਸੀਜ ਗਏ ਪਰ ਨਾਲ ਹੀ ਕਿਹਾ ਮਸਤਾਨਿਆਂ ਨੂੰ ਛਕਾਓ, ਫੇਰ ਛਕਾਂਗਾ । ਉਹ ਖ਼ੁਦ ਵੀ ਉਸ ਦਿਨ ਦੇ ਭੁੱਖੇ-ਤਿਹਾਏ ਸਨ ਜਿਸ ਦਿਨ ਦਾ ਮਸਤਾਨਿਆਂ ਲਈ ਲੰਗਰ ਛਕਣਾ ਮਨ੍ਹਾਂ ਸੀ । ਵਿਧਾਤਾ ਸਿੰਘ ਤੀਰ ਦੇ ਸ਼ਬਦਾਂ ਵਿੱਚ :

ਤੀਰ ਇਹ ਹੈ ਪਿਆਰ ਦੀ ਉੱਚ ਘਾਟੀ,
ਲੇਸ ਇਸ ਵਿੱਚ ਦੁਨੀਆਂ ਦੇ ਰੰਗ ਦੀ ਨਹੀਂ ।
ਸਿੱਖ ਅੰਨ ਦੇ ਬਿਨਾਂ ਜੇ ਰਹੇ ਭੁੱਖਾ,
ਬੁਰਕੀ ਸਤਿਗੁਰੂ ਦੇ ਮੂੰਹੋਂ ਲੰਘਦੀ ਨਹੀਂ ।

ਇੰਜ ਕੂਕੇ ਸਿੰਘ ਹੋਰ ਉਡਾਣਾਂ ਲਾਉਂਦੇ ਰਹੇ ।

**ਹਵਾਲੇ :**

1. Kukas—The Freedom Fighters of The Punjab : M. M. Ahluwalia
2. ਤਾਰੀਖ਼ ਵਾਕਰੀ : ਮੌਲਵੀ ਗ਼ੁਲਾਮ ਤੀਖ ਜਲੰਧਰੀ
3. Rebels Against The British Rule—Bhai Nahar Singh-Bhai Kirpal Singh
4. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
5. ਓਹੀ
6. ਸ੍ਰੀ ਗੁਰੂ ਪੰਥ ਪ੍ਰਕਾਸ਼ : ਗਿਆਨੀ ਗਿਆਨ ਸਿੰਘ
7. ਓਹੀ
8. ਤਾਰੀਖ਼ ਵਾਕਰੀ : ਮੌਲਵੀ ਗ਼ੁਲਾਮ ਤੀਖ ਜਲੰਧਰੀ

# ਸ਼ਿਕਾਇਤਾਂ ਤੇ ਨਿਗਰਾਨੀ

1857 ਈ. ਤੋਂ 1868 ਈ. ਦੇ ਸ਼ੁਰੂ ਤੱਕ ਦੀ ਮਰਯਾਦਾ ਤੇ ਸੰਗਠਨ ਕਰ ਕੇ ਕੂਕੇ ਬੇਪਛਾਣ ਨਹੀਂ ਸਨ ਰਹੇ। ਇਹ ਵੀ ਕਿਸੇ ਨੂੰ ਭੁਲੇਖਾ ਨਹੀਂ ਸੀ ਕਿ ਇਹ ਸਾਮਰਾਜ ਦੇ ਖ਼ਿਲਾਫ਼ ਲੋਕ ਰਾਇ ਰੱਖਣ ਵਾਲਿਆਂ ਦਾ ਸੈਲਾਬ ਹੈ। ਅੰਗਰੇਜ਼ ਸਰਕਾਰ ਤੋਂ ਬਿਨਾਂ ਸ਼ਾਹੂਕਾਰ, ਜ਼ਿਮੀਂਦਾਰ, ਸਰਦਾਰ, ਰਾਜੇ ਮਹਾਰਾਜੇ ਤੇ ਅੰਗਰੇਜ਼ ਭਗਤ ਉਹਨਾਂ ਨੂੰ ਕਿਵੇਂ ਚੰਗਾ ਸਮਝਦੇ ? ਆਪਣੀ ਹਾਜ਼ਰੀ ਉਹ ਕੂਕਿਆਂ ਦੀਆਂ ਸ਼ਿਕਾਇਤਾਂ ਭੇਜ ਕੇ, ਨਿਗਰਾਨੀ ਰੱਖਣ ਲਈ ਆਪਣੀ ਰਾਏ ਦੇ ਕੇ ਹੀ ਲਾ ਸਕਦੇ ਸਨ ਭਾਵੇਂ ਸਰਕਾਰ ਖ਼ੁਦ ਵੀ ਅਵੇਸਲੀ ਨਹੀਂ ਸੀ।

ਮੁਕਤਸਰ ਦੇ ਮਾਘੀ ਮੇਲੇ ਤੋਂ ਬਾਅਦ ਕੂਕਿਆਂ ਦੇ ਵਧਦੇ ਪ੍ਰਭਾਵ ਕਾਰਨ ਫ਼ਰੀਦਕੋਟ ਦਾ ਰਾਜਾ ਵਜ਼ੀਰ ਸਿੰਘ ਕੂਕਿਆਂ ਦੇ ਖ਼ਿਲਾਫ਼ ਸਖ਼ਤੀ ਕਰਨ ਲੱਗਾ। ਉਸ ਨੇ ਰੰਗੇਰਾਂ ਪਿੰਡ ਦੇ ਨਾਈ ਸਿੰਘ, ਦੇਵਾ ਸਿੰਘ ਨੂੰ ਸੱਦ ਕੇ ਕਿਹਾ, ਤਰਖਾਣ ਦਾ ਸਿੱਖ ਨਾ ਬਣ। ਉਹ ਕਹੇ ਮੈਂ ਅਕਾਲਪੁਰਖ ਦਾ ਸਿੱਖ ਹਾਂ, ਸੱਚੇ ਗੁਰੂ ਦੀ ਸ਼ਰਨ ਹਾਂ। ਰਾਜੇ ਨੇ ਉਹਨੂੰ ਸਿਪਾਹੀਆਂ ਕੋਲੋਂ ਕੁਟਵਾਇਆ। ਜਦ ਕੂਕਾ ਸਿੱਖ ਪੱਕਾ ਨਿਕਲਿਆ ਤਾਂ ਛੱਡ ਦਿੱਤਾ ਗਿਆ।

ਸੰਗਰੂਰ ਦੇ ਰਾਜੇ ਰਘਬੀਰ ਸਿੰਘ ਨੇ ਕੂਕੇ ਸਿੱਖਾਂ ਨੂੰ ਝਿੜਕ-ਝੰਬ ਕੇ ਅੰਮ੍ਰਿਤਸਰ ਭੇਜ ਦਿੱਤਾ ਕਿ ਇਹਨਾਂ ਦਾ ਕੂਕਪੁਣਾ ਕੱਢੋ, ਆਪਣਾ ਅੰਮ੍ਰਿਤ ਛਕਾਓ ਤੇ ਤਨਖਾਹੀਏ ਕਰੋ। ਪਰ ਪੁਜਾਰੀਆਂ ਦੀ ਪੇਸ਼ ਨਾ ਗਈ।

ਹੀਰਾ ਸਿੰਘ ਸਕਰੌਦੀ ਦੇ ਪਿਤਾ ਨੇ ਭਜਨ ਲੈਣ ਪਿੱਛੋਂ ਪਟਿਆਲੇ ਪਾਠ ਕਰਨ ਲਈ ਕੂਕੇ ਪਾਠੀ ਤੇ ਰਾਗੀ ਸੱਦੇ। ਉਹਨਾਂ ਪਟਿਆਲੇ ਇੱਕ ਬਾਗ਼ ਵਿੱਚ ਡੇਰੇ ਲਾਏ। ਰਾਜਾ ਮਹਿੰਦਰ ਸਿੰਘ ਨੇ ਦੂਲਾ ਸਿੰਘ ਨੂੰ ਕੂਕਿਆਂ ਦਾ ਰੰਗ-ਢੰਗ ਵੇਖਣ ਤੇ ਭਜਨ ਲੈਣ ਭੇਜਿਆ। ਸਿੰਘਾਂ ਨੇ ਸਣੇ ਕੇਸੀਂ ਇਸ਼ਨਾਨ ਕਰਵਾ ਕੇ, ਮਰਯਾਦਾ ਦੱਸ ਕੇ ਭਜਨ ਦਿੱਤਾ ਤਾਂ ਉਸ ਦੀ ਬਿਰਤੀ ਬਦਲ ਗਈ। ਉਸ ਨੇ ਰਾਜੇ ਨੂੰ ਜਾ ਕੇ ਦੱਸਿਆ ਕਿ ਦਸਾਂ ਗੁਰੂਆਂ ਵਾਲਾ ਗੁਰਮੰਤਰ ਹੈ। ਦੂਲਾ ਸਿੰਘ ਦੇ ਕਹਿ ਕਈ ਹੋਰ ਫੌਜੀਆਂ ਭਜਨ ਲਿਆ। ਰਾਜਾ ਨਾਬਾਲਗ ਸੀ—ਕਉਂਸਿਲ ਆਫ਼ ਰੀਜੈਂਸੀ ਦਾ ਰਾਜ ਸੀ . ਰਾਜਾ ਸਿੰਘਾਂ ਦੇ ਵਿਚਰਨ ਤੋਂ ਡਰ ਗਿਆ ਤੇ ਬਾਗ਼ ਵਿੱਚ ਲੱਗਾ ਦਿਵਾਨ ਬੰਦ ਕਰਵਾ ਕੇ ਹਨੇਰੇ ਹੀ ਸਿੰਘ ਕੱਢ ਦਿੱਤੇ। ਜਿਨ੍ਹਾਂ ਫ਼ੌਜੀ ਸਿੰਘਾਂ ਭਜਨ ਲਿਆ ਸੀ, ਸਣੇ ਲਹਿਣਾ ਸਿੰਘ ਸਕਰੌਦੀ ਦੇ। ਪਰ ਉਹ ਗੁਰੂ ਦੇ ਬਣੇ ਰਹੇ।

ਇੱਕ ਸਮੇਂ ਸ. ਮੰਗਲ ਸਿੰਘ ਬਿਸ਼ਨਪੁਰੀਏ ਕਿਹਾ ਕਿ ਆਪ ਜੀ ਹਾਥੀ 'ਤੇ ਬਿਠਾ ਕੇ ਧੌਂਸਾ ਵਜਾ ਕੇ ਪਟਿਆਲੇ ਵਿਚੋਂ ਲੰਘਾਈਏ ? ਤਾਂ ਸਤਿਗੁਰੂ ਜੀ ਬਚਨ ਕੀਤਾ ਨਹੀਂ ਭਜਨ ਦੀ ਮਾਰ ਮਾਰਾਂਗੇ ਉਹੀ ਸ਼ਕਤੀ ਹੈ ਵੱਡੀ।

ਸਤਿਗੁਰੂ ਜੀ ਆਪ ਦਾ ਦਰਸ਼ਨ ਕਰਨ ਆਏ. ਸਤਿਗੁਰੂ ਬਾਲਕ ਸਿੰਘ ਭਤੀਜੇ ਕਾਹਨ ਸਿੰਘ ਨੂੰ ਭਜਨ ਦਿੱਤਾ ਤੇ ਹਜ਼ਰੋਂ ਦਾ ਮਹੰਤ ਥਾਪਿਆ।

ਸ਼ਿਕਾਇਤਾਂ ਰਿਪੋਰਟਾਂ ਦਾ ਦੌਰ ਚਲ ਰਿਹਾ ਸੀ ਤਾਂ ਦੋਰਾਹੇ (ਲੁਧਿਆਣੇ) ਦੇ ਛੋਟੇ ਜਿਹੇ ਸਟੇਸ਼ਨ ਦੇ ਇੱਕ ਅਫ਼ਸਰ ਡਾਨਵਾਨ ਨੇ ਇਨਾਮ ਦੇ ਲਾਲਚ ਨੂੰ ਸਿੱਧੀਆਂ ਭਾਰਤ ਦੇ ਵਾਇਸਰਾਏ ਜੋਹਨ ਲਾਰੰਸ ਨੂੰ ਕਲਕੱਤੇ 9 ਸਤੰਬਰ 1860 ਈ. ਅਤੇ 30 ਸਤੰਬਰ 1868 ਈ. ਨੂੰ ਦੋ ਗੁਪਤ ਚਿੱਠੀਆਂ ਭੇਜੀਆਂ। ਉਹਨਾਂ ਦਾ ਮੁੱਦਾ ਸੀ :

— ਮੈਨੂੰ ਇੱਕ ਸੂਬੇ ਨੇ ਇਹ ਖ਼ਬਰ ਦੱਸੀ ਹੈ ਜੋ ਬਿਲਕੁਲ ਸੱਚੀ ਹੈ।

— (ਗੁਰੂ) ਰਾਮ ਸਿੰਘ ਭਾਸ਼ਣ ਵਿੱਚ ਈਸਾਈਆਂ ਨੂੰ ਨੀਵੀਂ ਜਾਤ ਦੇ ਵਿਦੇਸ਼ੀ ਸਮਝਦਾ ਹੈ। ਸੋ ਸਭ ਅਮੀਰ-ਗ਼ਰੀਬ, ਉੱਚੀ-ਨੀਵੀਂ ਜਾਤ ਦੇ ਹਿੰਦੀਆਂ ਨੂੰ ਈਸਾਈਆਂ ਨੂੰ ਬਾਹਰ ਕੱਢਣ ਲਈ ਆਖਦਾ ਹੈ।

— ਉਹ ਗਾਂ ਮਾਰਨ ਤੇ ਖਾਣ ਵਾਲੇ ਗੋਰਿਆਂ ਦੇ ਵਿਰੁੱਧ ਹੈ।

— ਉਹ ਬੀੜੀ-ਸਿਗਰਟ, ਸ਼ਰਾਬ ਪੀਣ, ਝੂਠ ਬੋਲਣ ਤੇ ਜ਼ਾਲਮ ਹੋਣ ਦੇ ਵਿਰੁੱਧ ਹੈ।

— ਦੇਸ ਨੂੰ (ਗੁਰੂ) ਰਾਮ ਸਿੰਘ ਤੋਂ ਭਾਰਾ ਖ਼ਤਰਾ ਹੈ ਸੋ ਇਸ ਨੂੰ ਫ਼ਾਸੀ ਲਾ ਦਿਓ।

ਸਰਕਾਰ ਨੇ ਇਹ ਰਿਪੋਰਟ ਨਾ ਗੌਲੀ। ਕਿਉਂਕਿ ਇਸ ਦੇ ਉਲਟ 1868 ਈ. ਦੀ ਸਰਕਾਰੀ ਰਿਪੋਰਟ ਸੀ :

— ਕੂਕਾ ਲਹਿਰ ਦਾ ਪਤਨ ਹੋ ਗਿਆ ਹੈ।

— ਸਿੱਖ ਪੁਜਾਰੀਆਂ ਦੇ ਵਿਰੋਧ ਕਾਰਨ ਸਾਰੇ ਸਿੱਖ ਇਹਨਾਂ ਨੂੰ ਗੁਰੂ ਨਹੀਂ ਮੰਨਦੇ। ਸੋ (ਗੁਰੂ) ਰਾਮ ਸਿੰਘ ਨਿਰਾਸ਼ ਹੋ ਗਿਆ ਹੈ।

— ਕੂਕਿਆਂ ਵਿੱਚ ਅਨੁਸ਼ਾਸਨਹੀਨਤਾ ਤੇ ਚਰਿੱਤਰਹੀਨਤਾ ਆ ਗਈ ਹੈ।

— (ਗੁਰੂ) ਰਾਮ ਸਿੰਘ ਦੀ ਚੜ੍ਹਤ ਘਟੀ ਹੈ। ਉਹ ਸਾਖ ਕਾਇਮ ਕਰਨ ਦਾ ਯਤਨ ਕਰ ਰਹੇ ਹਨ।

ਰਿਪੋਰਟਾਂ ਦੋਹਾਂ ਤਰ੍ਹਾਂ ਦੀਆਂ ਉਲਾਰ ਤੇ ਪੱਖਪਾਤੀ ਹਨ। ਏਸੇ ਕਰਕੇ 1869 ਈ. ਵਿਚ ਕੂਕੇ ਸਿੰਘਾਂ ਉੱਤੇ ਸਖ਼ਤੀਆਂ ਤੇ ਨਿਗਰਾਨੀ ਵੱਧ ਗਈ। ਢਹਿੰਦੀ ਕਲਾ ਵੱਲ ਜਾਂਦੀ ਲਹਿਰ ਨਾਲ ਕੋਈ ਸਖ਼ਤੀ ਨਹੀਂ ਕਰਦਾ। ਉਹ ਤਾਂ ਆਪਣੀ ਮੌਤ ਆਪ ਮਰ ਰਹੀ ਹੁੰਦੀ ਹੈ ਤੇ ਏਧਰ ਸਖ਼ਤੀ ਵਧੀ ਸੀ।

ਫਰਵਰੀ 1869 ਈ. ਵਿੱਚ ਫ਼ਿਰੋਜ਼ਪੁਰ ਤੇ ਹਿਸਾਰ ਜ਼ਿਲ੍ਹੇ ਦੇ ਕੂਕਿਆਂ ਨਾਲ ਖਾਸ ਧੱਕਾ ਕੀਤਾ ਗਿਆ। ਇਸ ਸੰਬੰਧੀ ਇੰਸਪੈਕਟਰ ਜਨਰਲ ਪੁਲਿਸ ਪੰਜਾਬ, ਲੈਫਟੀਨੈਂਟ ਕਰਨਲ ਜੀ. ਹਚਿੰਸਨ ਨੇ ਸਕੱਤਰ ਲਾਹੌਰ ਨੂੰ ਜ਼ਿਲ੍ਹਿਆਂ ਤੋਂ ਪ੍ਰਾਪਤ ਵੇਰਵਿਆਂ ਦੇ ਆਧਾਰ ਉੱਤੇ ਰਿਪੋਰਟ ਭੇਜੀ।

ਅਸਲ ਵਿੱਚ ਕੂਕਾ ਪੰਥ ਦੀ ਚੜ੍ਹਦੀ ਕਲਾ ਕਰਕੇ ਸਾਰੇ ਕੂਕਿਆਂ ਦੇ ਹੌਸਲੇ ਬੁਲੰਦ ਸਨ। ਉਹ ਆਪਣੇ ਸੁਖਾਂ ਨੂੰ ਸਤਿਗੁਰੂ ਰਾਮ ਸਿੰਘ ਦੀ ਕਿਰਪਾ ਸਮਝਦੇ ਸਨ। ਮਲਵਈਆਂ ਨੂੰ ਵੱਧ ਖੁਸ਼ੀ ਸੀ ਕਿਉਂਕਿ ਸਤਿਗੁਰੂ ਜੀ ਨੇ ਮਾਲਵੇ ਵਿੱਚ ਅਵਤਾਰ ਲਿਆ ਸੀ।

ਦੂਜੇ ਪਾਸੇ ਅੰਗਰੇਜ਼ਾਂ ਨੇ ਮੁਸਲਮਾਨ ਭੂਏ ਚੜ੍ਹਾਏ ਹੋਏ ਸਨ। ਸੋ ਉਹ ਪਹਿਲਾਂ ਚੋਰੀ-ਛਿਪੇ ਤੇ ਹੁਣ ਸ਼ਾਹਦੀ ਗਊ ਖਾਂਦੇ ਤੇ ਮਾਰਦੇ ਸਨ। ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ :

"ਬਿੱਲਿਆ ਦੀ ਮਦਦ ਨਾਲ ਤੁਰਕ ਗਊਆਂ ਦਾ ਬੁਰਾ ਕਰਦੇ ਹੈਂ। ਨੰਦਨੋਂ ਆਇ ਕੇ ਏਨ੍ਹਾਂ ਨੇ ਬੁੱਚੜਖਾਨੇ ਲਾਇ ਹੈਂ ਹਿੰਦੂ ਕੇ ਦੇਸ ਮੇਂ।"

*(ਸਤਿਗੁਰੂ ਬਿਲਾਸ : ਭਾਗ ਪਹਿਲਾ)*

ਸੋ ਸਿੰਘ ਰੋਹ ਵਿੱਚ ਆ ਕੇ ਕਹਿਣ ਲੱਗੇ—ਮਾਰ ਲਉ ਤੁਰਕਾਂ ਕੋ।

ਦੋ-ਢਾਈ ਸੌ ਸਿੰਘ ਸਮੁੰਦ ਸਿੰਘ (ਸਰਕਾਰੀ ਰਿਕਾਰਡਾਂ ਅਨੁਸਾਰ ਮਸਤਾਨੇ ਸਿੰਘ) ਨਾਲ ਘਰਾਂ ਵਿਚੋਂ ਧਨ ਪਦਾਰਥ ਲੈ ਕੇ, ਸਿੰਘਣੀਆਂ ਦੇ ਗਹਿਣੇ ਵੀ ਲੈ ਕੇ ਰੁਪਾਣਿਓਂ ਤੁਰੇ। ਸਮੁੰਦ ਸਿੰਘ ਦੇ ਦੱਬਿਆ ਸੋਨਾ ਚਾਂਦੀ ਵੀ ਕਢਵਾਇਆ। ਉਹ ਆਪਣੇ ਘਰਾਂ ਦੇ ਬੂਹੇ ਚੌੜ-ਚਪੱਟ ਛੱਡ ਬੀਬੀਆਂ ਬੱਚਿਆਂ ਨੂੰ ਲੈ ਕੇ ਸ੍ਰੀ ਭੈਣੀ ਸਾਹਿਬ ਲਈ ਤੁਰੇ ਸਨ। ਉਥੋਂ ਕੁਰਾਈਵਾਲੇ ਆਏ। ਸਿੰਘ ਖੁੱਲ੍ਹੇ ਬਚਨ ਕਰਨ, ਸਰਕਾਰ ਤੇ ਗਊ-ਘਾਤੀਆਂ ਦੇ ਖ਼ਿਲਾਫ। ਉਹਨਾ ਦਾ ਪਿੱਛਾ ਡਿਪਟੀ ਇੰਸਪੈਕਟਰ ਪੁਲਿਸ ਦਿਵਾਨ ਬਖ਼ਸ਼ ਕੁਝ ਸਿਪਾਹੀਆਂ ਨਾਲ ਘੋੜੀ 'ਤੇ ਸਵਾਰ ਹੋਣ ਲੱਗਾ। ਉਹ ਕੂਕਿਆਂ ਨੂੰ ਬਾਗ਼ੀ ਸਮਝਦਾ ਸੀ। ਉਸ ਨੇ ਜਦ ਰੋਹਬ ਪਾਉਣ ਦੀ ਕੋਸ਼ਿਸ਼ ਕੀਤੀ ਅਤੇ ਸਤਿਗੁਰੂ ਜੀ ਬਾਰੇ ਵੀ ਚੁੱਭਵੀਂ ਭਾਸ਼ਾ ਵਰਤੀ ਤਾਂ ਸਿੰਘ ਉਤੇਜਿਤ ਹੋ ਗਏ। ਬਰਾਜਵਾਲੇ ਦੇ ਸਿੰਘਾਂ ਬੇਲਾ ਸਿੰਘ ਤੇ ਬਲੀ ਸਿੰਘ ਨੇ ਘੋੜੀ ਤੋਂ ਲਾਹ ਕੇ ਉਸ ਦੀ ਤਲਵਾਰ ਖੋਹ ਲਈ ਤੇ ਉਸ ਦੀ ਚੰਗੀ ਭੁਗਤ ਸੁਆਰੀ। ਉਸ ਨਾਲ ਆਏ ਸਿਪਾਹੀ ਪੈਂਦੀਆਂ ਵੇਖ ਕੇ ਭੱਜ ਗਏ। ਉਹ ਵੀ ਜਾਨ ਬਚਾ ਕੇ ਭੱਜ ਕੇ ਕਿਸੇ ਦੇ ਘਰ ਜਾ ਲੁਕਿਆ ਤੇ ਘੱਗਰੀ ਪਾ ਕੇ ਹਨੇਰੇ ਵਿਚ ਨਿਕਲ ਗਿਆ।

ਇਕ ਸਿਪਾਹੀ ਸਿੱਧਾ ਫ਼ਿਰੋਜ਼ਪੁਰ ਗਿਆ। ਉਸ ਨੇ ਬਰਤਾਨੀਆ ਸਰਕਾਰ ਦੇ ਅਹਿਲਕਾਰ 'ਤੇ ਹਮਲੇ ਦੀ ਗੱਲ ਵਧਾ-ਚੜ੍ਹਾ ਕੇ ਕਹੀ ਕਿ ਉਸ ਨੂੰ ਡਾਂਗ ਮਾਰੀ ਹੈ ਉਸ ਉਤੇ ਕੁਹਾੜੀ ਨਾਲ ਹਮਲਾ ਕੀਤਾ ਤੇ ਬਗ਼ਾਵਤ ਦੀ ਗੱਲ ਦੱਸੀ।

ਪੁਲਿਸ ਸੁਪਰਡੈਂਟ ਮਿ. ਟਰਟਨ ਸਮਿੱਥ ਜ਼ਿਲ੍ਹਾ ਫ਼ਿਰੋਜ਼ਪੁਰ 125 ਘੋੜਸਵਾਰ ਤੇ 20 ਪੈਦਲ ਸਿਪਾਹੀਆਂ ਦੀ ਗਾਰਦ ਮੁਕਤਸਰ ਲਈ 1 ਮਾਰਚ 1869 ਨੂੰ ਤੋਰੀ। ਉਥੇ ਪਹੁੰਚ ਕੇ ਕਾਰਜਕਾਰੀ ਤਸੀਲਦਾਰ ਆਲਮ ਸ਼ਾਹ ਤੋਂ ਪਤਾ ਲੱਗਾ ਕਿ ਕੂਕੇ ਬਰਾਜ ਵਾਲੇ ਜ਼ਿਲ੍ਹਾ ਸਿਰਸਾ ਵਿੱਚ ਇਕੱਠੇ ਹੋਏ ਹੋਏ ਹਨ। ਫ਼ਿਰੋਜ਼ਪੁਰ ਤੋਂ ਮੁਕਤਸਰ 34 ਮੀਲ ਤੇ ਉਥੋਂ ਬਰਾਜਵਾਲਾ 31 ਮੀਲ ਦੂਰ ਸੀ। ਪੁਲਸੀਏ, ਨਾਲ ਸਹਾਇਕ ਕਮਿਸ਼ਨਰ, ਵੇਕਫੀਲਡ, ਸਰਕਾਰ ਦਾ ਵਫ਼ਾਦਾਰ ਸੋਢੀ ਮਾਨ ਸਿੰਘ, ਸਭ ਦਗੜ ਦਗੜ ਕਰਕੇ ਬਰਾਜ ਵਾਲੇ ਉਸੇ ਦਿਨ ਦੁਪਹਿਰੇ ਦੋ ਵਜੇ ਪੁੱਜੇ। ਸਿੰਘ ਘੇਰ ਲਏ ਗਏ। 44 ਕੂਕੇ ਸਿੰਘਾਂ ਨੂੰ ਹਿਰਾਸਤ ਵਿੱਚ ਲੈ ਕੇ ਪੁੱਛ-ਪੜਤਾਲ ਕੀਤੀ। ਜਦ ਵੀ ਉਹ ਕਿਸੇ ਵਧੀਕੀ ਬਾਰੇ ਕਹਿਣ ਤਾਂ ਉਹਨਾਂ ਨੂੰ ਝਿੜਕਿਆ ਜਾਂਦਾ।

ਉਹਨਾਂ ਦਾ 5000 ਰੁਪਏ ਤੋਂ ਵੱਧ ਦਾ ਸੋਨਾ ਚਾਂਦੀ, ਰੁਪਏ ਕਬਜ਼ੇ ਵਿੱਚ ਕਰ ਲਏ। ਉਹ ਇਹ ਸਭ ਕੁਝ ਸ੍ਰੀ ਸਤਿਗੁਰੂ ਜੀ ਨੂੰ ਭੇਟ ਕਰਨ ਲਈ ਲਿਆ ਰਹੇ ਸਨ। ਉਹਨਾਂ

ਨੂੰ ਮੀਲ ਤੁਰਾ ਕੇ ਮਲੋਟ ਰਾਹੀਂ ਮੁਕਤਸਰ ਲਿਆਂਦਾ ਗਿਆ। ਉਹਨਾਂ ਉੱਤੇ ਡੀ. ਸੀ. ਫ਼ਿਰੋਜ਼ਪੁਰ ਦੀ ਅਦਾਲਤ ਵਿੱਚ ਬਗ਼ਾਵਤ ਕਰਨ ਦਾ ਮੁਕੱਦਮਾ ਦਾਇਰ ਕੀਤਾ ਗਿਆ। 37 ਕੂਕਿਆਂ ਨੂੰ ਬਰੀ ਕਰਕੇ ਘਰੋ ਘਰ ਭੇਜਿਆ ਗਿਆ। 7 ਸਿੰਘਾਂ ਨੂੰ ਹੇਠ ਲਿਖੇ ਅਨੁਸਾਰ ਸਜ਼ਾਵਾਂ ਤੇ ਜੁਰਮਾਨੇ ਕੀਤੇ ਗਏ।

— ਬੇਲਾ ਸਿੰਘ ਤੇ ਬਲੀ ਸਿੰਘ ਨੂੰ ਦਸ ਦਸ ਰੁਪਏ ਜੁਰਮਾਨਾ ਤੇ ਤਿੰਨ ਤਿੰਨ ਮਹੀਨੇ ਦੀ ਕੈਦ।
— ਬਚਿੱਤਰ ਸਿੰਘ ਕੁਰਾਲੀ ਵਾਲਾ (ਮੁਕਤਸਰ) ਨੂੰ ਛੇ ਮਹੀਨੇ ਦੀ ਕੈਦ।
— ਹਰਨਾਮ ਸਿੰਘ ਸਿਰਸਾ—ਇੱਕ ਸਾਲ ਦੀ ਕੈਦ ਤੇ 25 ਰੁਪਏ ਜੁਰਮਾਨਾ ਕੀਤਾ ਗਿਆ।
— ਮੰਨ੍ਹਾ ਸਿੰਘ ਚੁੰਨ੍ਹੀ (ਸਿਰਸਾ) ਨੂੰ ਇੱਕ ਸਾਲ ਦੀ ਕੈਦ ਅਤੇ 25 ਰੁਪਏ ਜੁਰਮਾਨਾ, ਜੇ ਜੁਰਮਾਨਾ ਨਾ ਦੇਵੇ ਤਾਂ ਕੈਦ।
— ਮਸਤਾਨ ਸਿੰਘ (ਸਮੁੰਦ ਸਿੰਘ) ਥਰਾਜਵਾਲਾ (ਸਿਰਸਾ) ਨੂੰ 18 ਮਹੀਨੇ ਦੀ ਸਖ਼ਤ ਕੈਦ ਤੇ 25 ਰੁਪਏ ਜੁਰਮਾਨਾ, ਜੇ ਨਾ ਭਰੇ ਤਾਂ ਛੇ ਮਹੀਨੇ ਹੋਰ ਕੈਦ।
— ਸੁਰਮੁਖ ਸਿੰਘ ਪਿੰਡ ਭੋਲੀਵਾਲਾ (ਮੁਕਤਸਰ) 10 ਰੁਪਏ ਜੁਰਮਾਨਾ ਜਾਂ ਤਿੰਨ ਮਹੀਨੇ ਦੀ ਕੈਦ ਦੀ ਸਜ਼ਾ।

ਇਹ ਇਨਸਾਫ਼ ਦਿਵਾਉਣ ਵਾਲੇ ਸੋਢੀ ਮਾਨ ਸਿੰਘ ਨੂੰ ਆਨਰੇਰੀ ਮੈਜਿਸਟ੍ਰੇਟ ਬਣਾ ਦਿੱਤਾ ਗਿਆ।

ਸਤਿਗੁਰੂ ਜੀ ਨੇ 1869 ਈ. ਦਾ ਹੋਲਾ ਮਹੱਲਾ ਮਾਨਾਂਵਾਲੀਏ ਸਰਦਾਰ ਹੀਰਾ ਸਿੰਘ ਦੀ ਅਰਜ਼ ਮੰਨ ਕੇ ਮਾਨਾਂਵਾਲੇ (ਸਿਆਲਕੋਟ) ਹੀ ਕੀਤਾ। ਉਸ ਨੇ ਬਚਨ ਮੰਨ ਕੇ ਮਾਸ-ਸ਼ਰਾਬ ਛੱਡ ਦਿੱਤੀ ਸੀ। ਹੋਲੇ ਸਮੇਂ ਸ੍ਰੀ ਸਤਿਗੁਰੂ ਜੀ ਦੀ ਹਾਥੀ ਉੱਤੇ ਸ਼ਹਾਨਾ ਸੁਆਰੀ ਨਿਕਲੀ, ਨਾਮ-ਬਾਣੀ ਦਾ ਪ੍ਰਵਾਹ ਚੱਲਿਆ, ਗੁਲਾਲ ਖੇਡਿਆ ਗਿਆ। 1800 ਹੋਰ ਸਿੰਘ ਸਤਿਗੁਰੂ ਜੀ ਦੇ ਅਜ਼ਾਦੀ ਦੇ ਝੰਡੇ ਹੇਠ ਆਏ। ਇਹਨਾਂ ਵਿੱਚ ਹਰੀ ਸਿੰਘ ਨਲੂਏ ਦਾ ਜਵਾਈ ਲਹਿਣਾ ਸਿੰਘ ਘਰਜਾਖੀਆ, ਖਾਲਸਾ ਰਾਜ ਸਮੇਂ ਪਿਸ਼ਾਵਰ ਦੇ ਗਵਰਨਰ ਸ. ਮਹਾਂ ਸਿੰਘ ਦਾ ਭਤੀਜਾ ਸ਼ੇਰ ਸਿੰਘ ਤੇ ਸ਼ੇਰ ਕੋਟ ਦੀ ਦਬੰਗ ਮਾਈ ਭਾਗਣ ਵੀ ਸੀ।

ਸਤਿਗੁਰੂ ਜੀ ਨੂੰ ਸਰਦਾਰ ਹੀਰਾ ਸਿੰਘ ਨੇ ਇਕ ਵਧੀਆ ਘੋੜੀ ਸੁਨਹਿਰੀ ਜ਼ੀਨ ਸਹਿਤ, 1100 ਦਮੜੇ, 500 ਰੁਪਏ ਦਾ ਸ਼ਾਹੀ ਚੋਗਾ, ਤੇ ਹੋਰ ਬਹੁਤ ਕੁਝ ਮੱਥਾ ਟੇਕਿਆ।

ਸਤਿਗੁਰੂ ਜੀ ਉਦੋਂ ਦੜਪ ਦੇ ਦੌਰੇ 'ਤੇ ਸਨ, ਜਦ ਥਰਾਜਵਾਲੇ ਦੀ ਘਟਨਾ ਦਾ ਪਤਾ ਲੱਗਾ। ਸਤਿਗੁਰੂ ਜੀ ਸਰਕਾਰ ਦੀ ਬੌਖਲਾਹਟ ਸਮਝ ਗਏ।

ਵੱਖ ਵੱਖ ਜ਼ਿਲ੍ਹਿਆਂ ਦੀ ਸਰਕਾਰ ਨੂੰ ਮਿਲੀ ਰਿਪੋਰਟ ਵਿਚ ਦੱਸਿਆ ਗਿਆ ਕਿ ਕੇਵਲ ਜਲੰਧਰ ਵਿੱਚ 137, ਗੁਰਦਾਸਪੁਰ ਵਿੱਚ 125 ਨਵੇਂ ਕੂਕੇ ਬਣੇ।

ਇਤਿਹਾਸਕਾਰ ਨਾਹਰ ਸਿੰਘ ਐਮ. ਏ. ਦਾ ਵਿਸ਼ਲੇਸ਼ਣ ਹੈ ਕਿ "ਤੇਰਾਂ ਚੌਦਾਂ ਸਾਲਾਂ ਦੇ ਪ੍ਰਚਾਰ ਦਾ ਅਸਰ ਇਹ ਹੋਇਆ ਕਿ ਖੰਡੇ ਦਾ ਅੰਮ੍ਰਿਤ ਛਕੇ ਹੋਏ ਅਤੇ ਕਕਾਰਾਂ ਦੀ ਰਹਿਤ ਰੱਖਣ ਵਾਲੇ ਸਿੱਖਾਂ ਵਿਚੋਂ 100 ਵਿਚੋਂ 95 ਨਾਮਧਾਰੀ ਸਿੱਖ ਸਨ। ਪੰਜਾਬ ਅਤੇ

ਰਿਆਸਤਾਂ ਦੇ ਸਾਰੇ ਇਲਾਕਿਆਂ ਦੇ ਜੱਟ ਗੋਤਾਂ ਦੇ ਵੱਡੇ ਚੰਗੇ ਸਰਦੇ-ਪੁਜਦੇ ਸਿਰਕੱਢ ਤੇ ਅਸਰ-ਰਸੂਖ਼ ਵਾਲੇ ਟੱਬਰ ਨਾਮਧਾਰੀਏ ਸਜ ਗਏ ਸਨ।"[2]

*('ਨਾਮਧਾਰੀ ਇਤਿਹਾਸ', ਭਾਗ ਪਹਿਲਾ)*

ਸੱਚੇ ਪਾਤਸਾਹ ਸਤਿਗੁਰੂ ਰਾਮ ਸਿੰਘ ਦੀ ਸ਼ਾਹੀ ਚੜ੍ਹਤ ਬਾਰੇ ਮੈਕਨਬ ਆਪਣੀ 4 ਨਵੰਬਰ 1871 ਦੀ ਰਿਪੋਰਟ ਵਿੱਚ ਲਿਖਦਾ ਹੈ :

"(ਗੁਰੂ) ਰਾਮ ਸਿੰਘ ਕੋਲ ਪਵਿੱਤਰ, ਸੰਤ ਸੁਭਾਅ ਫ਼ਕੀਰ ਅਖਵਾਉਣ ਦਾ ਕੋਈ ਬਹਾਨਾ ਨਹੀਂ। ਉਹ ਤੁਹਾਡੇ ਕੋਲ ਅੱਧੀ ਦਰਜਨ ਸਵਾਰਾਂ ਨਾਲ ਆਉਂਦਾ ਹੈ। ਵੀਹਾਂ ਵਿਅਕਤੀ ਪੈਦਲ, ਉਸ ਦੇ ਮਗਰ ਹੁੰਦੇ ਹਨ। ਉਹ ਤੁਹਾਡੇ ਕਮਰੇ ਵਿੱਚ ਇੱਕ ਸ਼ਹਿਜ਼ਾਦੇ ਵਾਂਗ ਦਰਬਾਰੀਆਂ ਨਾਲ ਘਿਰਿਆ ਹੋਇਆ ਦਾਖ਼ਲ ਹੁੰਦਾ ਹੈ। ਉਸ ਨੇ ਅਤੇ ਉਸ ਦੇ ਸਿੱਖਾਂ ਨੇ ਬੜੇ ਫੱਬਵੇਂ ਢੰਗ ਨਾਲ ਸਫ਼ੈਦ ਬਸਤਰ ਪਾਏ ਹੁੰਦੇ ਹਨ।"[3]

ਇਹਨਾਂ ਰਿਪੋਰਟਾਂ ਅਨੁਸਾਰ ਸੱਚੇ ਪਾਤਸ਼ਾਹ ਜਾਂ ਉਸ ਦੇ ਕੂਕੇ ਸਿੱਖਾਂ ਬਾਰੇ ਕੀਤੀਆਂ ਸ਼ਿਕਾਇਤਾਂ ਤੇ ਰੱਖੀ ਗਈ ਨਿਗਰਾਨੀ ਕੂਕਿਆਂ ਦੀ ਚੜ੍ਹਤ ਦਾ ਰਾਹ ਨਾ ਰੋਕ ਸਕੀ। ਅਤੇ ਲੈਫਟੀਨੈਂਟ ਜਨਰਲ ਮੈਕ ਐਂਡਰਿਊ ਡੀ. ਆਈ. ਜੀ. ਅੰਬਾਲਾ ਸਰਕਲ ਨੇ 20 ਨਵੰਬਰ 1871 ਈ. ਨੂੰ ਲਿਖਿਆ : "ਜਦ ਪਹਿਲਾਂ ਉੱਤਰਾਧਿਕਾਰੀ ਹੋਣ ਬਾਬਤ ਸੁਣਿਆ ਤਾਂ ਉਹ ਰਾਮ ਸਿੰਘ ਮਹੰਤ ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਬਾਅਦ ਵਿਚ ਗੁਰੂ ਰਾਮ ਸਿੰਘ ਅਤੇ ਫਿਰ ਜਿਵੇਂ ਸਤਿਗੁਰੂ ਰਾਮ ਸਿੰਘ ਤੇ ਹੁਣ ਸਤਿਗੁਰੂ ਬਾਦਸ਼ਾਹ ਵਾਕਰ।"[4]

*ਹਵਾਲੇ :*

1. Rebels Against The British Rule—Bhai Nahar Singh-Bhai Kirpal Singh
2. ਨਾਮਧਾਰੀ ਇਤਿਹਾਸ—ਭਾਗ ਪਹਿਲਾ—ਨਾਹਰ ਸਿੰਘ ਐਮ.ਏ.
3. Rebels Against The British Rule—Bhai Nahar Singh-Bhai Kirpal Singh
4. Ibid.

# ਕੂਕੇ ਤੇ ਕੌਮਾਂਤਰੀ ਸਾਂਝਾਂ

ਕੂਕੇ ਸਿੱਖਾਂ ਦੀ ਦੇਸ਼ ਨੂੰ ਅਜ਼ਾਦ ਕਰਾਉਣ ਦੀ ਲਹਿਰ ਨੂੰ ਉੱਚੇ ਚਾਲ-ਚਲਣ ਤੇ ਸਮਾਜ ਸੁਧਾਰ ਦੀਆਂ ਪ੍ਰਾਪਤੀਆਂ ਨਾਲ ਭਰਵਾਂ ਹੁੰਗਾਰਾ ਮਿਲ ਰਿਹਾ ਸੀ। ਸਤਿਗੁਰੂ ਜੀ ਦੀ ਦਿੱਤੀ ਰੂਹਾਨੀਅਤ ਦੀ ਸ਼ਕਤੀ ਪ੍ਰਭਾਵਸ਼ਾਲੀ ਸਾਬਤ ਹੋ ਰਹੀ ਸੀ। ਸਤਿਗੁਰੂ ਰਾਮ ਸਿੰਘ ਜੀ ਦੀ ਆਗਿਆ ਅਨੁਸਾਰ ਸਰਗਰਮ ਸਿੱਖਾਂ ਤੇ ਸੂਬਿਆਂ ਨੇ ਪੰਜਾਬ ਤੋਂ ਬਾਹਰ ਦੀਆਂ ਰਿਆਸਤਾਂ ਤੇ ਭਾਰਤ ਦੀ ਅਜ਼ਾਦੀ ਦੇ ਚਾਹਵਾਨ ਤੇ ਅੰਗਰੇਜ਼ ਸਾਮਰਾਜ ਦੇ ਵਿਰੋਧੀ ਦੇਸਾਂ ਨਾਲ ਸੰਬੰਧ ਬਣਾਉਣ ਲਈ ਕਦਮ ਵਧਾਏ।

### ਕਸ਼ਮੀਰ ਨਾਲ ਸਾਂਝ

ਮਹਾਰਾਜਾ ਰਣਜੀਤ ਸਿੰਘ ਨੇ 1826 ਬਿ. (1819 ਈ.) ਵਿਚ ਕਸ਼ਮੀਰ ਸਿੱਖ ਰਾਜ ਦੇ ਝੰਡੇ ਹੇਠ ਲੈ ਆਂਦਾ ਸੀ। ਸਿੱਖਾਂ-ਅੰਗਰੇਜ਼ਾਂ ਦੀ ਪਹਿਲੀ ਲੜਾਈ ਪਿੱਛੋਂ ਰਾਜਾ ਗੁਲਾਬ ਸਿੰਘ ਨੇ ਚਤਰਾਈ ਨਾਲ ਅੰਗਰੇਜ਼ਾਂ ਕੋਲੋਂ 1846 ਈ. ਵਿੱਚ, 75 ਲੱਖ ਰੁਪਏ ਵਿੱਚ, ਕਸ਼ਮੀਰ ਖ਼ਰੀਦ ਲਿਆ। ਉਸ ਨੂੰ ਅੰਗਰੇਜ਼ਾਂ ਵਲੋਂ ਮਹਾਰਾਜਾ ਦਾ ਖ਼ਿਤਾਬ ਵੀ ਮਿਲਿਆ। ਦਿਵਾਨ ਕਿਰਪਾ ਰਾਮ ਐਮਨਾਬਾਦੀ ਉਸ ਦਾ ਪ੍ਰਧਾਨ ਮੰਤਰੀ ਤੇ ਇੱਕ ਵੇਦਾਂਤੀ ਉਸ ਦਾ ਗੁਰੂ ਤੇ ਪ੍ਰਮੁੱਖ ਸਲਾਹਕਾਰ ਸਨ।

1867 ਈ. ਵਿੱਚ ਮਹਾਰਾਜਾ ਗੁਲਾਬ ਸਿੰਘ ਦੇ ਗੁਜ਼ਰ ਜਾਣ ਤੋਂ ਬਾਅਦ ਉਸ ਦੇ ਉੱਤਰਾਧਿਕਾਰੀ ਮਹਾਰਾਜਾ ਰਣਬੀਰ ਸਿੰਘ ਨੇ ਮਹਿਸੂਸ ਕੀਤਾ ਕਿ ਅੰਗਰੇਜ਼ ਲੋੜ ਤੋਂ ਵੱਧ ਦਖ਼ਲ ਦੇਣ ਲੱਗੇ ਹਨ। ਉਸ ਨੇ ਨੇਪਾਲ ਤੇ ਕੇਂਦਰੀ ਏਸ਼ੀਆ ਵਿੱਚ ਰੂਸ ਨਾਲ ਦੋਸਤੀ ਦਾ ਹੱਥ ਵਧਾਇਆ ਤੇ ਆਪਣਾ ਦੂਤ ਮਨਸੁਖ ਭੇਜਿਆ। ਮਨਸੁਖ ਇਸ ਦੇ ਗੁਪਤਚਰ ਵਿਭਾਗ ਦਾ ਮੁਖੀ ਸੀ।

ਮਹਾਰਾਜਾ ਰਣਬੀਰ ਸਿੰਘ ਦਾ ਗੁਰੂ-ਵੇਦਾਂਤੀ ਉਸ ਨੂੰ ਅੰਗਰੇਜ਼ ਸਾਮਰਾਜੀਆਂ ਦੀ ਕੁਟਲ-ਨੀਤੀ ਬਾਰੇ ਸਾਵਧਾਨ ਕਰਦਾ ਰਹਿੰਦਾ ਸੀ। ਉਹ ਕੋਸ਼ਿਸ਼ ਕਰਦਾ ਸੀ ਕਿ ਕਿਸੇ ਅੰਗਰੇਜ਼ ਵਿਰੋਧੀ ਸੰਸਥਾ ਜਾਂ ਸ਼ਕਤੀ ਵਲੋਂ ਦੋਸਤੀ ਦੇ ਹੱਥ ਵਧਾਏ ਜਾਣ। ਇਹ ਭਾਵੇਂ ਪ੍ਰਤੱਖ ਹੋਵੇ ਭਾਵੇਂ ਅਪ੍ਰਤੱਖ। ਉਹਨਾਂ ਦਾ ਰੂਸ ਤੇ ਨੇਪਾਲ ਨਾਲ ਸੰਬੰਧ ਵਧਾਉਣਾ ਇਸ ਸੋਚ ਦਾ ਹੀ ਸਿੱਟਾ ਸੀ।

ਗੁੱਜਰਾਂਵਾਲੇ ਤੇ ਸਿਆਲਕੋਟ ਦੇ ਕੂਕੇ ਉਸ ਵੇਦਾਂਤੀ ਸਾਧੂ ਨਾਲ ਸੰਪਰਕ ਕਰ ਚੁੱਕੇ ਸਨ। ਸਤਿਗੁਰੂ ਜੀ ਨੂੰ ਦੱਸਿਆ ਗਿਆ ਤਾਂ ਆਪ ਜੀ ਨੇ ਗ੍ਰੰਥ ਗੜ੍ਹ ਦੇ ਸੰਤ ਕਿਸ਼ਨ ਸਿੰਘ ਨੂੰ ਕਸ਼ਮੀਰ ਦੇ ਮਹਾਰਾਜੇ ਨਾਲ ਸੰਬੰਧ ਬਣਾਉਣ ਦੀ ਸੰਭਾਵਨਾ ਪਤਾ ਕਰਨ ਲਈ ਭੇਜਿਆ। ਉਸ ਨੇ ਵੇਦਾਂਤੀ ਨਾਲ ਗੱਲਬਾਤ ਕੀਤੀ। ਵੇਦਾਂਤੀ ਨੇ ਮਹਾਰਾਜਾ ਰਣਬੀਰ ਸਿੰਘ

ਨਾਲ ਸੁਹਿਰਦਤਾ ਪੂਰਨ ਵਾਤਾਵਰਨ ਵਿੱਚ ਗੱਲ ਕਰਨ ਦਾ ਮੌਕਾ ਪੈਦਾ ਕੀਤਾ। ਉਸ ਨੂੰ ਕੂਕਾ ਪੰਥ ਦੀਆਂ ਰਾਜਨੀਤਕ ਸਰਗਰਮੀਆਂ ਅਤੇ ਹਿੰਦੂ ਪਰੰਪਰਾ ਤੇ ਸਿੱਖ ਰਹਿਤ ਮਰਯਾਦਾ ਅਨੁਸਾਰ ਧਾਰਮਿਕ ਸਰਗਰਮੀਆਂ ਤੇ ਸੱਤ ਲੱਖ ਦੇ ਲਗਪਗ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰਾਂ ਬਾਰੇ ਦੱਸਿਆ ਗਿਆ। ਸੰਤ ਜੀ ਨੇ ਮਹਾਰਾਜੇ ਦੀ ਕਸ਼ਮੀਰ ਨੂੰ ਹਿੰਦੂ ਸੁਤੰਤਰ ਰਾਜ ਰੱਖਣ ਦੀ ਵਡਿਆਈ ਕੀਤੀ। ਉਸ ਨੇ ਮਹਾਰਾਜੇ ਨੂੰ ਕੂਕੇ ਸਿੰਘਾਂ ਵਲੋਂ ਹਰ ਲੋੜੀਂਦੀ ਸਹਾਇਤਾ ਦੇਣ ਦਾ ਯਕੀਨ ਦੁਆਇਆ।

1869 ਈ. ਦੀਆਂ ਗਰਮੀਆ ਵਿੱਚ ਸ੍ਰੀ ਸਤਿਗੁਰੂ ਜੀ ਦਾ ਗੁੱਜਰਾਂਵਾਲੇ ਤੇ ਸਿਆਲਕੋਟ ਦਾ ਦੌਰਾ ਸੀ। ਨੀਤੀ ਅਨੁਸਾਰ ਹੀਰਾ ਸਿੰਘ ਲੰਬੂ ਸਢੌਰਾ ਜ਼ਿਲ੍ਹਾ ਅੰਬਾਲਾ, ਤਾਰਾ ਸਿੰਘ ਦੇਸਾ ਸਿੰਘ ਜ਼ਿਲ੍ਹਾ ਅੰਮ੍ਰਿਤਸਰ, ਲਾਲ ਸਿੰਘ ਪਟਿਆਲਾ ਤੇ ਚੰਦਾ ਸਿੰਘ ਅੰਮ੍ਰਿਤਸਰ ਆਦਿ ਨਾਲ 30 ਕੁ ਕੂਕੇ ਸਿੰਘ ਕਸ਼ਮੀਰ ਭੇਜੇ ਗਏ। ਉਹਨਾਂ ਨੇ ਨੌਕਰੀ ਮੰਗੀ। ਮਹਾਰਾਜੇ ਨੂੰ ਮਿਲੇ ਤਾਂ ਉਹਨਾਂ ਨੇ ਈਮਾਨਦਾਰ, ਸਾਊ, ਵਫ਼ਾਦਾਰ ਕੂਕਿਆਂ ਨੂੰ ਵੇਦਾਂਤੀ ਦੇ ਕਹੇ ਇੱਕ ਰਜਮੈਂਟ ਦੇ ਰੂਪ ਵਿੱਚ ਭਰਤੀ ਕਰਨ ਦਾ ਭਰੋਸਾ ਦੁਆਇਆ ਬਸ਼ਰਤਿ ਕਿ ਉਹ ਹੋਰ ਸਿੰਘ ਭਰਤੀ ਕਰਨ। ਹੀਰਾ ਸਿੰਘ ਸਢੌਰਾ ਦੀ ਤਨਖਾਹ 30 ਰੁਪਏ, ਤਾਰਾ ਸਿੰਘ 15 ਰੁਪਏ, ਲਾਲ ਸਿੰਘ ਦੀ 12 ਰੁਪਏ, ਬਹਾਦਰ ਸਿੰਘ ਦੀ 11 ਰੁਪਏ, ਮੂਲ ਸਿੰਘ ਦੀ 10 ਰੁਪਏ ਤੇ ਹੋਰਨਾਂ ਭਰਤੀ ਹੋਣ ਵਾਲਿਆਂ ਦੀ 9 ਰੁਪਏ ਪ੍ਰਤੀ ਮਹੀਨਾ ਮੁਕੱਰਰ ਕੀਤੀ ਗਈ। ਇਸ ਵਿਚੋਂ ਕੁਝ ਰੁਪਿਆਂ ਵਿਚ ਤੇ ਕੁਝ ਆਟੇ ਦੇ ਰੂਪ ਵਿੱਚ ਮਿਲਣੀ ਸੀ।

ਕੂਕੇ ਸਿੰਘ ਵਾਪਸ ਆ ਗਏ। ਸਤਿਗੁਰੂ ਜੀ ਨੂੰ ਮਹਾਰਾਜੇ ਦੀ ਪੇਸ਼ਕਸ਼ ਬਾਰੇ ਦੱਸਿਆ। ਆਪ ਜੀ ਕੋਲੋਂ ਹਾਂ ਹੋਣ ਉੱਤੇ ਹੀਰਾ ਸਿੰਘ 150 ਕੂਕੇ ਜਵਾਨ ਹੋਰ ਨਾਲ ਲੈ ਕੇ ਕਸ਼ਮੀਰ ਪਹੁੰਚਿਆ। ਸਭ ਨੂੰ ਭਰਤੀ ਕਰ ਲਿਆ ਗਿਆ। ਜਵਾਨਾਂ ਦੀ ਤਨਖਾਹ ਡੋਗਰੇ ਸਿਪਾਹੀਆਂ ਨਾਲੋਂ ਇੱਕ ਰੁਪਿਆ ਮਹੀਨਾ ਵੱਧ ਸੀ। ਹੀਰਾ ਸਿੰਘ ਕਮਾਂਡਰ ਸੀ। ਉਹਨਾਂ ਨੂੰ ਵਿਧੀਵਤ ਫ਼ੌਜੀ ਸਿਖਲਾਈ ਦਿੱਤੀ ਜਾ ਰਹੀ ਸੀ। ਉਨ੍ਹਾਂ ਨੂੰ ਸਰਹੱਦੀ ਇਲਾਕਿਆਂ ਵਿੱਚ ਤਾਇਨਾਤ ਕੀਤਾ ਗਿਆ। ਉਹ ਗਿਲਗਿਤ ਦੀ ਸਰਹੱਦ ਉੱਤੇ ਰਹੇ। ਹੋਰ ਕੂਕੇ ਭਰਤੀ ਲਈ ਸੱਦੇ ਗਏ। ਨਵੰਬਰ 1870 ਈ. ਤਕ ਇਹਨਾਂ ਦੀ ਗਿਣਤੀ ਢਾਈ ਸੌ ਦੇ ਕਰੀਬ ਸੀ।

ਅੰਗਰੇਜ਼ ਅਧਿਕਾਰੀ ਵੀ ਇਸ ਬਾਰੇ ਅਵੇਸਲੇ ਨਹੀਂ ਸਨ। ਇੰਸਪੈਕਟਰ ਜਨਰਲ ਪੁਲਿਸ ਪੰਜਾਬ ਲੈਫਟੀਨੈਂਟ ਕਰਨਲ ਜੀ. ਹਚਿੰਸਨ, ਪੰਜਾਬ ਸਰਕਾਰ ਦੇ ਸਿਵਲ ਮਹਿਕਮੇ ਦੇ ਸਕੱਤਰ ਨੂੰ 1869 ਈ. ਦੀ ਰਿਪੋਰਟ ਵਿੱਚ ਲਿਖਦਾ ਹੈ :

"ਨਵੰਬਰ ਵਿੱਚ ਰਿਪੋਰਟ ਮਿਲੀ ਹੈ ਕਿ ਮਹਾਰਾਜਾ ਕੂਕਾ ਰਜਮੈਂਟ ਖੜੀ ਕਰ ਰਿਹਾ ਹੈ। ਹਰ ਰੰਗਰੂਟ ਨੂੰ ਕਸ਼ਮੀਰ ਵਿੱਚ ਟਿਕਣ ਤੋਂ ਪਹਿਲਾਂ (ਗੁਰੂ) ਰਾਮ ਸਿੰਘ ਤੋਂ ਸਰਟੀਫਿਕੇਟ ਲੈਣਾ ਜ਼ਰੂਰੀ ਹੈ।"[1]

ਕੂਕਿਆਂ ਬਾਰੇ 1870 ਈ. ਦੀ ਰਿਪੋਰਟ ਵਿੱਚ ਲਿਖਿਆ ਗਿਆ ਹੈ : "ਸਾਨੂੰ ਪਤਾ ਲੱਗਾ ਹੈ ਕਿ ਨਵੰਬਰ ਵਿਚ 20 ਰੰਗਰੂਟਾਂ ਦੀ ਟੋਲੀ ਜਾ ਰਹੀ ਹੈ ਜਿਸ ਨਾਲ ਬਟਾਲੀਅਨ ਦੀ

ਨਫਰੀ 200 ਤੋਂ 250 ਤਕ ਪੱਕੀ ਹੋ ਜਾਏਗੀ। ਉਹ ਬੰਦੇ ਹਥਿਆਰਬੰਦ ਕਵਾਇਦ ਕਰਦੇ ਸਨ। ਇੱਕ ਰਾਮ ਸਿੰਘ ਕਮਾਂਡੈਂਟ ਹੈ, ਉਹ ਛੁੱਟੀ 'ਤੇ ਹੈ।"[1]

ਕਸ਼ਮੀਰ ਦੇ ਮੁੱਖ ਮੰਤਰੀ ਦਿਵਾਨ ਕਿਰਪਾ ਰਾਮ ਨੂੰ ਕੂਕਾ ਰਜਮੈਂਟ ਖ਼ਿਲਾਫ਼ ਮਹਾਰਾਜੇ ਦੇ ਕੰਨ ਭਰਨ ਤੇ ਅੰਗਰੇਜ਼ ਹਾਕਮਾਂ ਪ੍ਰਤੀ ਵਫ਼ਾਦਾਰੀ ਨਿਭਾਉਣ ਵਿੱਚ ਕਾਮਯਾਬੀ ਨਹੀਂ ਸੀ ਮਿਲ ਰਹੀ। ਉਂਜ ਉਹ ਅੰਗਰੇਜ਼ ਅਫ਼ਸਰਾਂ ਨੂੰ ਸਮੇਂ ਸਮੇਂ ਰਿਪੋਰਟਾਂ ਭੇਜਦਾ ਰਹਿੰਦਾ ਸੀ। ਅੰਗਰੇਜ਼ ਹਾਕਮ ਦਾ ਰਿਪੋਰਟਾਂ ਪ੍ਰਾਪਤ ਕਰਨ ਦਾ ਸਾਧਨ 1869 ਈ. ਦੇ ਅਖ਼ੀਰ ਕਸ਼ਮੀਰ ਭੇਜਿਆ ਗਿਆ। ਇੱਕ ਡਿਪਟੀ ਇੰਸਪੈਕਟਰ ਵੀ ਸੀ, ਜਿਸ ਨੇ ਫ਼ਰਵਰੀ 1870 ਵਿੱਚ ਆ ਕੇ ਕੁਝ ਵੇਰਵੇ ਦਿੱਤੇ ਸਨ।

ਕਾਹਨ ਸਿੰਘ ਤੇ ਹੀਰਾ ਸਿੰਘ ਆਪਣੀ ਸਮਝਦਾਰੀ ਕਾਰਨ ਮਹਾਰਾਜੇ ਦੇ ਨੇੜੇ ਸਨ। ਕੂਕਾ ਰਜਮੈਂਟ ਵਿੱਚ ਫ਼ੌਜੀ ਵਰਦੀ ਪਾਉਣ ਦਾ ਬੰਧਨ ਨਹੀਂ ਸੀ। ਉਹਨਾਂ ਦੀ ਵਫ਼ਾਦਾਰੀ ਤੇ ਜ਼ੁੰਮੇਵਾਰੀ ਨਾਲ ਤੈਨਾਤ ਰਹਿਣ ਨੇ ਰਾਜੇ ਦਾ ਦਿਲ ਜਿੱਤ ਲਿਆ ਸੀ।

ਸੰਜੋਗਵੱਸ, ਅੰਗਰੇਜ਼ ਸਰਕਾਰ ਦੀ ਗਊਕਸ਼ੀ ਦੀ ਨੀਤੀ ਦੇ ਖ਼ਿਲਾਫ਼ ਤੇ ਗਊ-ਗਰੀਬ ਤੇ ਧਰਮ ਦੀ ਰਾਖੀ ਲਈ ਕੂਕਿਆਂ ਦੀਆਂ ਬੁੱਚੜਾਂ ਨਾਲ ਝੜਪਾਂ ਨੇ ਪਾਸਾ ਪਰਤਾ ਦਿੱਤਾ। ਬਿੱਲੀ ਦੇ ਭਾਗੀਂ ਛਿੱਕਾ ਟੁੱਟਾ, ਦਿਵਾਨ ਕਿਰਪਾ ਰਾਮ ਨੇ ਮਹਾਰਾਜਾ ਰਣਬੀਰ ਸਿੰਘ ਦੇ ਕੰਨ ਭਰੇ ਕਿ ਰੈਜ਼ੀਡੈਂਟ ਸਾਹਿਬ ਕੂਕਿਆਂ ਦੇ ਖ਼ਿਲਾਫ਼ ਹਨ, ਉਹਨਾਂ ਨੂੰ ਆਪਣਾ ਦੁਸ਼ਮਣ ਸਮਝਦੇ ਹਨ ਸੋ ਜੇ ਰਿਆਸਤ ਨੇ ਉਹਨਾਂ ਦਾ ਬਿਸਤਰਾ ਗੋਲ ਨਾ ਕੀਤਾ ਤਾਂ ਇਸ ਦੇ ਕੁਝ ਵੀ ਨਤੀਜੇ ਭੁਗਤਣੇ ਪੈ ਸਕਦੇ ਹਨ। ਰਾਜ ਭਾਗ ਤੋਂ ਹੱਥ ਵੀ ਧੋਣੇ ਪੈ ਸਕਦੇ ਹਨ।

ਇੱਕ ਅਖਾਣ ਹੈ, 'ਰਾਜ ਪਿਆਰਾ ਰਾਜਿਆਂ, ਮਾਵਾਂ ਪੁੱਤਰ ਪਿਆਰੇ।' ਸੋ ਮਹਾਰਾਜੇ ਨੇ ਕੂਕਾ ਰਜਮੈਂਟ ਤੋੜਨ ਵਿਚ ਹੀ ਆਪਣੀ ਸਲਾਮਤੀ ਸਮਝੀ। ਕਮਾਂਡਰ ਹੀਰਾ ਸਿੰਘ ਨੂੰ ਇਸ ਸੰਬੰਧੀ ਸਰਕਾਰੀ ਹੁਕਮ ਸੁਣਾ ਦਿੱਤਾ ਗਿਆ। ਭਾਵੇਂ 1871 ਈ. ਦੇ ਅਖ਼ੀਰ ਕੂਕੇ ਘਰਾਂ ਨੂੰ ਪਰਤ ਗਏ ਪਰ ਆਪਣੇ ਕਿਰਦਾਰ ਕਾਰਨ ਲੋਕਾਂ ਉੱਤੇ ਗਹਿਰੀ ਛਾਪ ਛੱਡ ਗਏ।

## ਨੇਪਾਲ ਨਾਲ ਸਾਂਝ

ਨੇਪਾਲ ਭਾਰਤ ਦੇ ਉੱਤਰ-ਪੂਰਬ ਵਿਚ ਵੱਸਿਆ ਹੋਇਆ ਇੱਕ ਪਹਾੜੀ ਰਾਜ ਹੈ। 1760 ਈ. ਵਿੱਚ ਮਹਾਰਾਜ ਪ੍ਰਿਥਵੀ ਨਰਾਇਣ ਸ਼ਾਹ ਨੇ ਆਲੇ-ਦੁਆਲੇ ਦੇ ਪਹਾੜੀ ਇਲਾਕਿਆਂ ਨੂੰ ਜਿੱਤ ਕੇ ਇਹ ਰਾਜ ਕਾਇਮ ਕੀਤਾ। ਇਸ ਦੀ ਰਾਜਧਾਨੀ ਕਾਠਮੰਡੂ ਹੈ।

ਨੇਪਾਲ ਨਰੇਸ਼ ਨੂੰ ਫ਼ਰੰਗੀਆਂ ਦਾ ਹਿੰਦੁਸਤਾਨ ਵਿੱਚ ਪੈਰ ਪਸਾਰੀ ਜਾਣਾ ਬੁਰੀ ਤਰ੍ਹਾਂ ਰੜਕਦਾ ਸੀ। ਉਹ ਭਾਰਤੀ ਰਿਆਸਤਾਂ ਦੇ ਹਾਕਮਾਂ ਨੂੰ ਹਰ ਮਦਦ ਦੇਣਾ ਚਾਹੁੰਦਾ ਸੀ ਤਾਂਕਿ ਉਹ ਅੰਗਰੇਜ਼ ਨੂੰ ਭਾਰਤ ਦੇ ਨਕਸ਼ੇ ਵਿਚੋਂ ਓਹਲੇ ਕਰਨ। ਉਸ ਨੂੰ ਪੰਜਾਬੀਆਂ ਦੇ ਡੌਲ਼ਿਆਂ ਵਿੱਚ ਵੱਧ ਤਾਕਤ ਲੱਗੀ। ਏਸੇ ਕਰਕੇ ਉਸ ਨੇ 1814 ਈ. ਵਿੱਚ ਆਪਣੇ ਪ੍ਰਧਾਨ ਮੰਤਰੀ ਤੇ ਕਮਾਂਡਰ-ਇਨ-ਚੀਫ ਭੀਮਸੈਨ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਕੋਲ ਭੇਜਿਆ। ਉਸ ਦੇ ਇਸ ਦੂਤ ਨੇ ਸ਼ੇਰੇ-ਪੰਜਾਬ ਨੂੰ ਅੰਗਰੇਜ਼ਾਂ ਖ਼ਿਲਾਫ਼ ਆਪਣੀ ਰਣਨੀਤੀ ਦੱਸੀ ਤੇ ਆਪਣੇ ਵਲੋਂ ਪੂਰਨ ਸਹਿਯੋਗ ਦਾ ਭਰੋਸਾ ਦੁਆਇਆ।

ਨੇਪਾਲ ਨਰੇਸ਼ ਪ੍ਰਿਥਵੀ ਨਰਾਇਣ ਸਿੰਘ ਨੇ ਪੰਡਤ ਪਦਮਮਨੀ ਨੂੰ ਦੱਖਣ ਦੇ ਰਾਜਿਆਂ ਕੋਲ ਗੰਢ-ਤੁੱਪ ਲਈ ਭੇਜਿਆ। ਉਸ ਨੇ ਮਰਾਠਿਆਂ ਨੂੰ ਵੀ ਹਲੂਣਿਆ। ਪਰ ਇਹ ਵਿਉਂਤ ਨੇਪਰੇ ਨਾ ਚੜ੍ਹ ਸਕੀ ਤੇ, ਹਾਂ ਅੰਗਰੇਜ਼ ਨੂੰ ਨੇਪਾਲੀਆਂ ਦੀਆਂ ਕਾਰਵਾਈਆਂ ਬੁਰੀ ਤਰ੍ਹਾਂ ਰੜਕਣ ਲੱਗੀਆਂ ਕਿਉਂਕਿ ਨੇਪਾਲੀ ਨਰੇਸ਼ ਨੇ ਦਾਰਜੀਲਿੰਗ ਦੇ 200 ਪਿੰਡਾਂ 'ਤੇ ਕਬਜ਼ਾ ਕਰ ਲਿਆ ਸੀ। ਉਸ ਨੇ ਹਮਲਾ ਕਰਕੇ ਗੋਰਖਪੁਰ ਵੀ ਹਥਿਆ ਲਿਆ। ਲਾਰਡ ਹੇਸਟਿੰਗਜ ਨੇ ਚੇਤਾਵਨੀ ਦਿੱਤੀ ਪਰ ਉਸ ਨੇ ਸੁਣੀ ਅਣਸੁਣੀ ਕਰਕੇ ਬੁਟਵਾਲ ਤੇ ਸਿਉਰਾਜ ਜ਼ਿਲ੍ਹੇ ਵੀ ਕਬਜ਼ੇ ਵਿੱਚ ਕਰ ਲਏ। ਲਾਰਡ ਹੇਸਟਿੰਗਜ਼ ਨੇ ਜਦ ਕਬਜ਼ੇ ਵਾਲੇ ਥਾਂ ਖ਼ਾਲੀ ਕਰਵਾਉਣ ਵਿਚ ਸਫਲਤਾ ਨਾ ਸਮਝੀ ਤਾਂ 1814 ਈ. ਵਿੱਚ ਯੁੱਧ ਦਾ ਐਲਾਨ ਕੀਤਾ। ਉਨ੍ਹਾ ਅੱਗੇ ਤਿੰਨ ਫੌਜਾਂ ਦੇ ਦੰਦ ਖੱਟੇ ਕੀਤੇ ਪਰ ਅਕਟਲੋਨੀ ਦੀ ਅਗਵਾਈ ਵਿੱਚ ਵਧੇ ਚੌਥੇ ਫ਼ੌਜੀ ਦਸਤੇ ਅੱਗੇ ਹਥਿਆਰ ਸੁੱਟਣ ਲਈ ਮਜਬੂਰ ਹੋਏ। ਨੇਪਾਲ ਨਰੇਸ਼ ਨੂੰ 1816 ਈ. ਵਿੱਚ ਸਗੋਲੀ ਦਾ ਅਹਿਦਨਾਮਾ ਕਰਨਾ ਪਿਆ। ਗੜ੍ਹਵਾਲ ਤੇ ਕਮਾਯੂੰ ਦੇਣੇ ਪਏ, ਕਾਠਮੰਡੂ ਬ੍ਰਿਟਿਸ਼ ਰੈਜੀਡੈਂਟ ਰੱਖਣਾ ਪਿਆ। ਉਸ ਤੋਂ ਬਾਅਦ ਨੇਪਾਲੀ ਗੋਰਖੇ ਅੰਗਰੇਜ਼ ਪ੍ਰਤੀ ਵਫ਼ਾਦਾਰ ਰਹੇ ਅਤੇ 1857 ਈ. ਵਿੱਚ ਵੀ ਅੰਗਰੇਜ਼ ਲਈ ਲੜੇ।

ਅੰਗਰੇਜ਼ ਬੜੀ ਚਲਾਕੀ ਨਾਲ ਨੇਪਾਲੀ ਹਾਕਮਾਂ ਵਿੱਚ ਫੁੱਟ ਪਾਉਣ ਲਈ ਭੰਨਤੋੜ ਕਰਦਾ ਰਿਹਾ। ਉਹ ਬੜੀ ਕਾਮਯਾਬੀ ਨਾਲ, ਭੀਮਸੈਨ ਥਾਪਾ, ਪਾਂੜੇ, ਮਾਤਾਬਾਰ ਸਿੰਘ ਤੇ ਜੰਗ ਬਹਾਦੁਰ ਸਿੰਘ ਨੂੰ ਪ੍ਰਧਾਨ ਮੰਤਰੀ ਬਣਨ, ਆਪਸ ਵਿੱਚ ਲੜਨ, ਮਰਨ-ਮਾਰਨ ਦਾ ਤਮਾਸ਼ਾ ਵੇਖਦਾ ਰਿਹਾ।

ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜੇ-ਖ਼ਾਸ ਦਾ ਹਿੱਸਾ ਨੇਪਾਲੀ ਸਨ। ਜਨਰਲ ਮਾਤਾਬਾਰ ਸਿੰਘ ਵੀ ਲਾਹੌਰ ਰਿਹਾ ਸੀ। ਉਸ ਦਾ ਭਣੇਵਾਂ ਜੰਗ ਬਹਾਦਰ ਵੀ। 1843 ਈ. ਵਿਚ ਮਾਤਾਬਾਰ ਸਿੰਘ ਆਪਣੇ ਗੁਣਾਂ ਤੇ ਕਾਰਜ ਕੁਸ਼ਲਤਾ ਕਾਰਨ ਨੇਪਾਲ ਨਰੇਸ਼ ਨੂੰ ਭਾਅ ਗਿਆ ਤੇ ਪ੍ਰਧਾਨ ਮੰਤਰੀ ਬਣਿਆ। ਉਸ ਨੇ ਜੰਗ ਬਹਾਦੁਰ ਨੂੰ ਵੀ ਵੱਡਾ ਅਹੁਦਾ ਦੁਆਇਆ ਪਰ ਉਸ ਨੇ ਮਾਮੇ ਤੇ ਉਸ ਦੇ ਨਿਕਟਵਰਤੀਆਂ ਦੇ ਖ਼ੂਨ ਨਾਲ ਹੱਥ ਰੰਗ ਕੇ 1847 ਈ. ਵਿੱਚ ਪ੍ਰਧਾਨ ਮੰਤਰੀ ਦੀ ਕੁਰਸੀ ਸੰਭਾਲੀ।

ਜੰਗ ਬਹਾਦਰ ਬੜਾ ਚਾਤਰ-ਚਲਾਕ ਤੇ ਨੀਤੀਵਾਨ ਸੀ। ਉਹ ਅੰਗਰੇਜ਼ ਨੂੰ ਵੀ ਨਾਰਾਜ਼ ਨਹੀਂ ਸੀ ਕਰ ਸਕਦਾ ਪਰ ਖ਼ਾਲਸਾ ਰਾਜ ਵਿੱਚ ਨੌਕਰੀ ਕਰ ਚੁੱਕੇ ਹੋਣ ਕਰਕੇ ਉਨ੍ਹਾਂ ਪ੍ਰਤੀ ਵੀ ਖ਼ੈਰ-ਖ਼ਾਹੀ ਦਾ ਦਮ ਭਰਦਾ ਸੀ। ਏਸੇ ਕਰਕੇ ਦਰ-ਦਰ ਭਟਕਦੀ ਮਹਾਰਾਣੀ ਜਿੰਦਾਂ ਨੂੰ ਉਸ ਨੇ 1861 ਈ. ਤਕ ਸ਼ਰਨ ਦਿੱਤੀ ਤੇ ਪੂਰੇ ਰਾਜਸੀ ਸਨਮਾਨ ਨਾਲ ਰੱਖਿਆ।

ਗੋਰਖਿਆਂ ਨੇ ਭਾਵੇਂ 1857 ਈ. ਵਿੱਚ ਅੰਗਰੇਜ਼ ਰਾਜ ਦੀ ਮਦਦ ਕੀਤੀ ਫਿਰ ਵੀ ਜੰਗ ਬਹਾਦਰ ਨੇ ਸਿਰਲੱਥ ਸੂਰਮਿਆਂ ਨਾਨਾ ਫੜਨਵੀਸ, ਨਵਾਬ ਅਬਦੁਲ ਮਜੀਦ ਖਾਂ ਲਖਨਊ, ਬਾਬੂ ਕੋਇਰ ਸਿੰਘ, ਬਾਬੂ ਬੰਧੂ ਸਿੰਘ, ਕੰਵਰ ਸਿੰਘ ਆਦਿ ਨੂੰ ਹਾਰਨ ਬਾਅਦ ਨੇਪਾਲ ਵਿਚ ਪਨਾਹ ਦਿੱਤੀ। ਅੰਗਰੇਜ਼ਾਂ ਨੇ ਉਹਨਾਂ ਨੂੰ ਵਾਪਸ ਮੰਗਿਆ ਪਰ ਜੰਗ ਬਹਾਦਰ ਨੇ ਪੱਲਾ ਨਾ ਫੜਾਇਆ।

ਕੂਕੇ ਸਿੰਘਾਂ ਨੂੰ ਮੰਤਰ ਹੀ ਬਿੱਲਿਆਂ ਨੂੰ ਸੱਤ ਸਮੁੰਦਰੋਂ ਪਾਰ ਸੁੱਟਣ ਦਾ ਫੂਕਿਆ

ਗਿਆ ਸੀ। ਉਹਨਾਂ ਲਈ ਦੁਸ਼ਮਨ ਦਾ ਦੁਸ਼ਮਨ ਦੋਸਤ ਹੀ ਸੀ ਸੋ ਉਹਨਾਂ ਨੇਪਾਲ ਵਲ ਹੱਥ ਵਧਾਏ।

ਗੁੰਥ ਗੜ੍ਹ ਦਾ ਕਿਸ਼ਨ ਸਿੰਘ—ਜਿਸ ਦਾ ਕਈ ਥਾਈਂ ਨਾਂ ਹੀਰਾ ਸਿੰਘ ਵੀ ਲਿਖਿਆ ਹੋਇਆ ਹੈ, ਫਤੇਵਾਲ ਰਹਿੰਦਾ ਸੀ। ਉਹ ਨੇਪਾਲ ਫ਼ੌਜ ਵਿੱਚ ਭਰਤੀ ਹੋ ਗਿਆ। ਦੋ ਕੁ ਸਿੰਘ ਹੋਰ ਵੀ ਭਰਤੀ ਹੋਏ। ਆਪਣੇ ਗੁਣਾਂ ਕਰਕੇ ਉਹ ਸੂਬੇਦਾਰ ਬਣ ਗਿਆ ਤੇ ਨਰੇਸ ਦੇ ਨੇੜੇ ਵੀ ਹੋ ਗਿਆ। ਉਸ ਨੇ 1868 ਈ. ਵਿੱਚ ਇੱਕ ਪੰਜਾਬੀ ਹਵਾਲਦਾਰ ਨੰਦ ਰਾਮ ਰਾਹੀਂ ਹੀ ਆਪਣੀ ਥਾਂ ਬਣਾਈ ਸੀ। ਉਸ ਨੇ ਮੌਕਾ ਵੇਖ ਕੇ ਪ੍ਰਧਾਨ ਮੰਤਰੀ ਜੰਗ ਬਹਾਦਰ ਕੋਲ, "ਗੁਰੂ ਬਾਰ੍ਹਵੇਂ ਦੀ ਅਰ ਪੰਥ ਕੀ ਉਸਤਤ ਕੀਤੀ" *(ਸਤਿਗੁਰੂ ਬਿਲਾਸ)*

ਤੇ ਫੇਰ—

"ਲੱਛਣ ਗੁਰੂ ਕੇ ਤੇ ਪੰਥ ਕੇ ਸੁਣ ਕੇ ਰਾਜਾ ਨੇਪਾਲ (ਰਾਣਾ ਜੰਗ ਬਹਾਦਰ) ਰਾਜੀ ਹੋਇਆ। ਗਊ-ਗ਼ਰੀਬ ਕੀ ਰੱਛਿਆ ਹੋਊਗੀ। ਅਸੀਂ ਜੋ ਹਿੰਦੂ ਰਾਜੇ ਹਾਂ ਸਾਡੀ ਰੱਛਿਆ ਕਰਨਗੇ। ਫ਼ਰੰਗੀ ਸਾਨੂੰ ਪੰਜਾਬ ਦੇਸ ਨਹੀਂ ਜਾਣ ਦੇਂਦੇ। ਜੇ ਜਾਣ ਦੇਣ ਤਾਂ ਅੰਮ੍ਰਿਤਸਰ ਜੀ ਕਾ ਦਰਸ਼ਨ ਕਰੀਏ। ਜੇ ਫ਼ਰੰਗੀ ਜਾਣ ਦੇਵਣ ਓਧਰ ਤਾਂ ਗੁਰੂ ਬਾਰ੍ਹਵੇਂ ਕਾ ਦਰਸ਼ਨ ਕਰੀਏ। ਨਾਲੇ ਗਊ-ਬਧ ਜੋ ਹੁੰਦਾ ਹੈ ਛੱਤਰੀ ਕੇ ਦੇਸ ਮੇਂ ਮਹਾਂ ਪੰਜਾਬ ਮੇਂ ਇਸ ਕੋ ਹਟਾਉਣ ਕੀ ਅਰਜ ਕਰੀਏ। ਬਾਰ੍ਹਵੇਂ ਗੁਰੂ ਕੀ ਉਪਮਾ ਸਿੰਘਾਂ ਕੇ ਪਾਸੋਂ ਸੁਣਕੇ ਰਾਜੇ ਨੇ ਬੜਾ ਆਦਰ ਕੀਤਾ। ਕਹਿੰਦਾ ਹੈ ਏਹ ਤਾਂ ਧਰਮ ਕੀ ਧੁਜਾ ਖੜੀ ਹੋਈ ਹੈ। ਸਤਿਗੁਰੂ ਕੀ ਧਰਮ ਦੀ ਮੂਰਤੀ ਧਾਰੀ ਹੈ। ਅਸੀਂ ਵੀ ਏਹੋ ਚਾਹੁੰਦੇ ਹਾਂ ਕਿ ਧਰਮ ਵਰਤੇ। ਸਤਿਜੁਗ ਵਾਲੀ ਰੀਤੀ ਹੋਵੇ। ਸੋ ਹੁਣ ਸੋਇ ਸੁਣੀ ਹੈ ਸਤਿਗੁਰੂ ਜੀ ਕੀ। ਸਤਿਜੁਗ ਵਰਤਾਵਣ ਲਗੇ ਹੈਂ। ਫ਼ਰੰਗੀਆਂ ਅਰ ਤੁਰਕਾਂ ਕਾ ਰਾਜ ਸਾਜ ਸਭ ਹਟ ਜਾਵੇ। ਗੁਰੂ ਜੀ ਕਾ ਵਰਤੇ। ਜੇ ਕਰ ਐਸਾ ਗੁਰੂ ਪ੍ਰਗਟ ਹੋਇਆ ਹੈ ਤਾਂ ਗੁਰੂ ਕਾ ਹੀ ਰਾਜ-ਸਾਜ ਹੋ ਜਾਵੇਗਾ। ਗਊ-ਬਧ ਭੀ ਹਟ ਜਾਵੇਗਾ। ਸਾਰੀ ਧਰਤੀ ਪਰ ਧਰਮ ਵਰਤੇਗਾ। ਪਾਪ ਹਟ ਜਾਵੇਗਾ।

ਰਾਜੇ ਨੇ ਉਹਨਾਂ ਸਿੰਘਾਂ ਥੀਂ ਪੁੱਛਿਆ ਓਸ ਮੁਲਖ ਮੇਂ ਕੌਨ ਸਾ ਪਸ਼ੂ ਅੱਛਾ ਹੁੰਦਾ ਹੈ ? ਓਨਾ ਸਿੰਘਾਂ ਨੇ ਕਹਾ ਜੀ ਭੈਂਸਾਂ ਚੰਗੀਆ ਹੁੰਦੀਆਂ ਹੈ। ਰਾਜੇ ਨੇ ਕਹਿਆ ਦੋ ਭੈਂਸਾਂ ਮੰਗਵਾਇ ਦੇਵੋ। ਸਿੰਘਾਂ ਨੇ ਰਾਮਦਾਸਪੁਰੇ ਸ੍ਰੀ ਸਤਿਗੁਰੂ ਜੀ ਕੋ ਲਿਖ ਭੇਜਿਆ ਦੋ ਭੈਂਸਾਂ ਰਾਜਾ ਮੰਗਦਾ ਹੈ। ਸ੍ਰੀ ਸਤਿਗੁਰੂ ਜੀ ਨੇ ਮੰਗਵਾਇ ਕੇ ਦੋ ਭੈਂਸਾਂ ਤੇ ਦੋ ਖੱਚਰਾਂ ਭੇਜੀਆਂ। ਸਤਿਗੁਰੂ ਜੀ ਬਚਨ ਕੀਤਾ ਰਾਜਾ ਮਾਲ ਕੋਈ ਦੇਵੇ ਤਾਂ ਨਾ ਲੈਣਾ, ਮੱਝੀਆਂ ਅਤੇ ਦੋ ਖੱਚਰਾਂ ਲੈ ਕੇ ਸੁਖਸਾਂਦ ਨੇਪਾਲ ਜਾਇ ਰਹੇ। ਰਾਜਾ ਦੇਖ ਕੇ ਬੜਾ ਪ੍ਰਸੰਨ ਹੋਇਆ। ਕੁਝ ਰੋਕੁ ਦੀਆ, ਇੱਕ ਗੁੱਟ ਘੋੜਾ ਦੀਆ, ਇੱਕ ਕਸਤੂਰੀ ਦੇ ਨਾਫਿਆਂ ਦੀ ਮਾਲਾ ਦਈ। ਦੋ ਖੁਖਰੀਆਂ, ਦੁਸ਼ਾਲਾ, ਚਾਲ੍ਹੀ ਗਜ਼ ਬਨਾਤ ਬਹੁਮੁੱਲੀ।[3]

*(ਸਤਿਗੁਰੂ ਬਿਲਾਸ : ਭਾਗ ਪਹਿਲਾ)*

ਸਤਿਗੁਰੂ ਜੀ ਨੇ ਇੱਕ ਹਜ਼ਾਰ ਰੁਪਏ ਦੇ ਕੇ ਭਗਵਾਨ ਸਿੰਘ ਨੂੰ ਵਧੀਆ ਮੱਝਾਂ ਤੇ ਖੱਚਰਾਂ ਭੇਜਣ ਦੀ ਜ਼ੁੰਮੇਵਾਰੀ ਲਾਈ ਸੀ। ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨਿਹੰਗ ਆਪ ਜੀ ਦੇ ਰਾਜਦੂਤ ਬਣ ਕੇ ਜੰਗ ਬਹਾਦੁਰ ਨਾਲ ਗੱਲਬਾਤ ਕਰਨ ਲਈ ਗਏ

ਸਨ। ਉਹਨਾਂ ਨਾਲ ਪਸ਼ੂ ਲੈ ਕੇ ਜਾਣ ਵਾਲਿਆਂ ਵਿੱਚ ਅਤਰ ਸਿੰਘ, ਥੰਮਣ ਸਿੰਘ ਤੇ ਦੋ ਹੋਰ ਕੂਕੇ ਸਿੰਘ ਸਨ। ਇਹ ਇਕ ਗੁਪਤ ਤੇ ਕਾਮਯਾਬ ਰਾਜਨੀਤਕ ਮਿਸ਼ਨ ਸੀ, ਜਿਸ ਦੇ ਪਿਛੋਕੜ ਵਿੱਚ ਅਮੀਰ ਧਾਰਮਿਕ ਤੇ ਉੱਚੀਆਂ-ਸੁੱਚੀਆਂ ਕਦਰਾਂ-ਕੀਮਤਾਂ ਵਾਲੀ ਪਰੰਪਰਾ ਸੀ। ਸੂਬਾ ਕਾਹਨ ਸਿੰਘ ਨਾਲ ਲਾਹੌਰ ਦਰਬਾਰ ਦੀ ਸਾਂਝ ਹੋਣ ਕਰਕੇ ਵਾਤਾਵਰਨ ਸੁਹਿਰਦਤਾ ਪੂਰਨ ਰੱਖਣ ਵਿੱਚ ਬਹੁਤ ਸਮਾਂ ਲੱਗਾ। ਇਸ ਸਾਂਝ ਕਰਕੇ ਹੀ ਸਤਿਗੁਰੂ ਜੀ ਨੇ ਸੂਬਾ ਜੀ ਨੂੰ ਭੇਜਣਾ ਜ਼ਰੂਰੀ ਜਾਤਾ।

ਸ਼ਾਹੀ ਪ੍ਰਾਹੁਣਾਚਾਰੀ ਬਾਅਦ ਰੁਖ਼ਸਤ ਹੋਣ ਸਮੇਂ ਵਾਰ ਵਾਰ ਮਨ੍ਹਾਂ ਕਰਨ ਕਾਰਨ ਵੀ ਉਹ ਤੋਹਫ਼ੇ ਲਿਆਉਣ ਬਾਰੇ ਤੋੜ ਕੇ ਨਾਂਹ ਨਾ ਕਰ ਸਕੇ। ਸਤਿਗੁਰੂ ਜੀ ਲਈ ਭੇਜੀ ਖ਼ਿਲਤ ਦੀ ਜੇਬ ਵਿਚ ਇਕ ਚਿੱਠੀ ਸੀ। ਜਿਹੜੀ ਭੈਣੀ ਸਾਹਿਬ ਪੁਚਾਏ ਜਾਣ ਉੱਤੇ ਕੇਵਲ ਸਤਿਗੁਰੂ ਜੀ ਨੇ ਇਕੱਲਿਆ ਬੈਠ ਕੇ ਪੜ੍ਹੀ ਤੇ ਵਿਚਾਰੀ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਬਾਬਾ ਕਿਸ਼ਨ ਸਿੰਘ ਫਤੇਵਾਲ ਨੇਪਾਲ ਹੀ ਰਹੇ। ਉਹਨਾਂ ਕਰਨਲ ਅੱਛਰਾ ਸਿੰਘ ਨਾਲ ਮੇਲ-ਮਿਲਾਪ ਵਧਾਇਆ। ਉਸ ਦਾ ਹਰੀ ਸਿੰਘ ਨਲੂਏ ਦੇ ਏਥੇ ਨੌਕਰ ਪੁੱਤਰ ਮੋਤੀ ਸਿੰਘ ਅਜੀਟਨ ਦਾ ਵੀ ਨੇੜ ਸੀ। ਉਹ ਨੇਪਾਲ ਖ਼ੈਰ-ਖਵਾਹ ਸਿੱਖ ਫ਼ੌਜੀਆਂ ਅਤੇ ਉਦਾਸੀ ਸਾਧੂਆਂ ਵਿੱਚ ਵੀ ਵਿਚਰਦੇ ਰਹੇ।

ਨੇਪਾਲ ਦੇ ਰੈਜੀਡੈਂਟ ਕਰਨਲ ਆਰ. ਸੀ. ਲਾਰੰਸ ਨੇ ਇਕ ਵਾਰ ਬੈਠਿਆਂ ਸਹਿਜੇ ਪ੍ਰਧਾਨ ਮੰਤਰੀ ਜੰਗ ਬਹਾਦਰ ਤੋਂ ਕੂਕੇ ਸਿੱਖਾਂ ਦੀ ਉੱਚੀ-ਸੁੱਚੀ ਮਰਯਾਦਾ ਦੀ ਗੱਲ ਸੁਣੀ ਤਾਂ ਉਸ ਦੇ ਕੰਨ ਖੜੇ ਹੋ ਗਏ। ਉਸ ਨੇ 1870 ਈ. ਵਿੱਚ ਹੀ ਤੁਰੰਤ ਭਾਰਤ ਸਰਕਾਰ ਦੇ ਵਿਦੇਸ਼ ਵਿਭਾਗ ਦੇ ਸਕੱਤਰ ਸੀ. ਸੀ. ਇਚਸਨ ਨੂੰ ਰਿਪੋਰਟ ਭੇਜੀ ਕਿ ਕੂਕੇ ਸੁਗਾਤਾਂ ਲੈ ਕੇ ਆਏ ਹਨ। ਫ਼ਰੀਦਕੋਟ ਦਾ ਮਾਨ ਸਿੰਘ ਜੱਟ ਨੇਪਾਲ ਦਰਬਾਰ ਵਿਚ ਨੌਕਰੀ ਕਰਦਾ ਸੀ। ਏਸੇ ਕਰਕੇ ਸੰਬੰਧ ਚੰਗੇਰੇ ਹੋ ਰਹੇ ਸਨ।

ਬਰਤਾਨਵੀ ਹਾਕਮ ਚੌਕੰਨੇ ਹੋ ਗਏ। ਉਹਨਾਂ ਘੋਖ-ਪੜਤਾਲ ਯੁੱਧ-ਪੱਧਰ ਉੱਤੇ ਸ਼ੁਰੂ ਕੀਤੀ ਤੇ ਰਿਪੋਰਟਾਂ ਦਫ਼ਤਰੀ ਫ਼ਾਈਲਾਂ ਭਾਰੀਆਂ ਕਰਨ ਲੱਗੀਆਂ। ਹਰ ਇੱਕ ਦੇ ਆਪਣੇ ਨਜ਼ਰੀਏ ਸਨ। ਉਹਨਾਂ ਨੂੰ ਏਥੇ ਵੀ ਕੂਕੇ ਫ਼ੌਜੀ ਦਿੱਸੇ। ਲਾਹੌਰ ਸਰਕਲ ਦੇ ਡਿਪਟੀ ਇੰਸਪੈਕਟਰ ਜਨਰਲ ਪੁਲਿਸ ਲੈਫਟੀਨੈਂਟ ਕਰਨਲ ਜੇ. ਪੀ. ਸੀ. ਬੇਲੀ ਨੇ ਪੰਜਾਬ ਦੇ ਆਈ. ਜੀ. ਪੁਲਿਸ ਨੂੰ ਲਿਖਿਆ ਕਿ ਗੱਦੀਓਂ ਲੱਥੀ ਮਹਾਰਾਣੀ ਜਿੰਦਾਂ ਦਾ ਵਫ਼ਾਦਾਰ ਆਫ਼ਤਾਬ ਪ੍ਰੈਸ ਦਾ ਮਾਲਕ ਦੀਵਾਨ ਬੂਟਾ ਸਿੰਘ ਕੂਕੇ ਮਹੈਤਾਂ ਤੇ ਸੂਬਿਆਂ ਨਾਲ ਮਿਲਦਾ-ਗਿਲਦਾ ਹੈ, ਉਸ ਦਾ ਹੱਥ ਵੀ ਹੋ ਸਕਦਾ ਹੈ।

ਨੇਪਾਲ ਦੀ ਗੋਰਖਾ ਫ਼ੌਜ ਅਤੇ ਕਸ਼ਮੀਰ ਵਿੱਚ ਫ਼ੌਜੀ ਭਰਤੀ ਦੀਆਂ ਖ਼ਬਰਾਂ ਭਾਰਤ ਰਾਜ ਦੇ ਸਕੱਤਰ ਨੂੰ ਲੰਡਨ ਵੀ 1 ਅਪਰੈਲ 1971 ਈ. ਨੂੰ ਹਿੰਦ 'ਚੋਂ ਭੇਜੀ ਗਈ। ਉਸ ਨੇ ਝਿੜਕਣ ਵਾਂਗ ਚਿੱਠੀ ਲਿਖੀ ਕਿ ਤੁਸੀਂ ਕਹਿੰਦੇ ਹੋ ਕਿ ਪੰਜਾਬ ਵਿਚ ਕੂਕਿਆਂ ਦੀ ਸਾਖ ਡਿੱਗ ਰਹੀ ਹੈ, ਏਥੇ ਪੈਰ ਪਸਾਰ ਰਹੇ ਹਨ, ਮਾਮਲਾ ਗੜਬੜ ਹੈ। ਨੇਪਾਲ ਸਰਕਾਰ ਦੀ ਖਿਚਾਈ ਲਈ ਮਨਸੂਬੇ ਬਣਾਏ ਜਾਣ ਲੱਗੇ ਤਾਂ ਸਰ ਜੰਗ ਬਹਾਦੁਰ ਨੇ ਕਿਹਾ ਕਿ 16 ਕੂਕੇ ਭਰਤੀ ਹੋਏ ਸਨ, ਉਹ ਕੱਢ ਦਿੱਤੇ ਹਨ। ਉਹਨਾਂ ਨੇ ਕੂਕਿਆਂ ਵੱਲ ਵਧਾਇਆ ਹੱਥ

ਖਿੱਚ ਲਿਆ। ਜਨਰਲ ਬਬਰ ਜੰਗ ਨੇ ਪੇਸ਼ਕਸ਼ ਕੀਤੀ ਕਿ ਜੇ ਅੰਗਰੇਜ਼ ਕੂਕਿਆ ਵਿਰੁੱਧ ਕਾਰਵਾਈ ਕਰਨਗੇ ਤਾਂ ਨੇਪਾਲ ਨਰੇਸ਼ ਵਲੋਂ ਉਹਨਾਂ ਦੀ ਨਿੱਜੀ ਤੌਰ ਉੱਤੇ ਮਦਦ ਕੀਤੀ ਜਾਵੇਗੀ।

ਕਰਨਲ ਮੈਕ ਐਂਡਰਿਊ ਨੇ ਲਿਖਿਆ ਕਿ "ਕਸ਼ਮੀਰ ਵਿੱਚ (ਗੁਰੂ ਰਾਮ ਸਿੰਘ ਦਾ) ਆਪਣੇ ਪੈਰੋਕਾਰਾਂ ਦੀ ਇੱਕ ਟੁਕੜੀ ਰੱਖਣ ਦਾ ਹੰਭਲਾ ਤੇ ਏਸੇ ਤਰ੍ਹਾਂ ਦਾ ਨੇਪਾਲ ਵਿੱਚ ਚੁੱਕਿਆ ਕਦਮ ਪ੍ਰਗਟ ਕਰਦਾ ਹੈ ਕਿ ਉਹ ਗੁਰੂ ਜਾਂ ਧਾਰਮਿਕ ਰਹਿਨੁਮਾ ਦੇ ਘੇਰੇ ਤੋਂ ਬਾਹਰ ਕੰਮ ਕਰ ਰਿਹਾ ਹੈ।"

## ਅਫ਼ਗਾਨਿਸਤਾਨ ਨਾਲ ਸੰਬੰਧ

ਭਾਰਤ ਦੇ ਉੱਤੱਰ-ਪੱਛਮ ਵਿੱਚ ਇੱਕ ਮਹੱਤਵਪੂਰਨ ਦੇਸ ਹੈ ਅਫ਼ਗਾਨਿਸਤਾਨ। 1826 ਈ. ਵਿੱਚ ਏਥੋਂ ਦਾ ਰਾਜ ਪ੍ਰਮੁੱਖ ਜਿਸ ਨੂੰ ਅਮੀਰ ਕਿਹਾ ਜਾਂਦਾ ਸੀ, ਸੂਝਵਾਨ ਤੇ ਹਰਮਨ-ਪਿਆਰਾ ਵਿਅਕਤੀ ਦੋਸਤ ਮੁਹੰਮਦ ਬਣਿਆ। ਅੰਗਰੇਜ਼ ਨੂੰ ਡਰ ਸੀ ਕਿ ਕਿਤੇ ਰੂਸ ਅਫ਼ਗਾਨਿਸਤਾਨ ਰਾਹੀਂ ਉਸ ਦੀ ਵਧ ਰਹੀ ਤਾਕਤ ਲਈ ਘਾਤਕ ਸਾਬਤ ਨਾ ਹੋਵੇ। ਸੋ ਉਹ ਚਾਹੁੰਦੇ ਸਨ ਕਿ ਅਫ਼ਗਾਨ ਹਾਕਮ ਉਹਨਾਂ ਦੇ ਆਖੇ ਲੱਗਣ ਵਾਲਾ ਹੋਵੇ। ਇਸ ਦੇ ਉਲਟ ਉਹਨਾਂ ਨੂੰ ਪਤਾ ਲੱਗਾ ਕਿ ਰੂਸੀ ਰਾਜਦੂਤ ਅਫ਼ਗਾਨਿਸਤਾਨ ਵਿੱਚ ਰਹਿੰਦਾ ਹੈ।

ਗਵਰਨਰ ਜਨਰਲ ਆਕਲੈਂਡ ਨੇ 1831 ਈ. ਵਿੱਚ ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਨਾਲ ਸਲਾਹ ਮੇਲ ਕੇ ਸ਼ਾਹ ਸ਼ੁਜਾ ਨੂੰ ਅਮੀਰ ਬਣਾਉਣ ਦਾ ਫ਼ੈਸਲਾ ਕੀਤਾ। ਮਹਾਰਾਜੇ ਨੇ ਗਊ-ਖਾਣੇ ਅੰਗਰੇਜ਼ਾਂ ਦੀਆਂ ਫ਼ੌਜਾਂ ਗਊ-ਘਾਤ ਦੇ ਡਰ ਤੋਂ ਪੰਜਾਬ ਵਿਚੋਂ ਨਾ ਲੰਘਣ ਦਿੱਤੀਆਂ। ਸੋ ·ਵੱਡੇ ਸਾਰੇ ਲਸ਼ਕਰ ਨਾਲ ਬ੍ਰਿਟਿਸ਼ ਫੌਜ ਬਹਾਵਲਪੁਰ, ਸਿੰਧ, ਬਲੋਚਿਸਤਾਨ ਤੇ ਦੱਰਾ ਬੋਲਾਨ ਰਾਹੀਂ ਕਾਬਲ (ਅਫ਼ਗਾਨਿਸਤਾਨ) ਵਲ ਵਧੀ। ਦੋਸਤ ਮੁਹੰਮਦ ਇਸ ਅਚਾਨਕ ਪਈ ਬਲਾ ਤੋਂ ਬਚਣ ਲਈ ਕਾਬਲ ਤੋਂ ਭੱਜ ਗਿਆ। ਸੋ ਅੰਗਰੇਜ਼ਾਂ 7 ਅਗਸਤ 1839 ਈ. ਨੂੰ ਸ਼ਾਹ ਸ਼ੁਜਾ ਨੂੰ ਤਖ਼ਤਨਸ਼ੀਨ ਕੀਤਾ ਅਤੇ ਉਸ ਦੀ ਹਿਫ਼ਾਜ਼ਤ ਲਈ 10,000 ਦਾ ਲਸ਼ਕਰ ਬਿਠਾ ਦਿੱਤਾ। ਦੋਸਤ ਮੁਹੰਮਦ ਨੂੰ ਘੇਰ ਕੇ, ਹਰਾ ਕੇ ਹੋਰ ਸਰਦਾਰਾਂ ਨਾਲ ਕੈਦ ਕੀਤਾ ਗਿਆ ਤੇ ਕਲਕੱਤੇ ਭੇਜ ਦਿੱਤਾ ਗਿਆ। ਪਰ ਬਰਤਾਨਵੀਆਂ ਉੱਤੇ ਅਚਿੰਤੇ ਬਾਜ ਪਏ। ਅਫ਼ਗਾਨਿਸਤਾਨ ਨੇ ਬਗ਼ਾਵਤ ਕਰ ਦਿੱਤੀ। ਮੁੱਲਾਂ ਨੇ ਸ਼ਾਹ ਸ਼ੁਜਾ ਵਿਰੁੱਧ ਫ਼ਤਵਾ ਦਿੱਤਾ। ਦੋਸਤ ਮੁਹੰਮਦ ਦੇ ਵੱਡੇ ਸ਼ਹਿਜ਼ਾਦੇ ਅਕਬਰ ਖ਼ਾਨ ਦੀ ਅਗਵਾਈ ਹੇਠ ਖ਼ਾਨਾਜੰਗੀ ਸ਼ੁਰੂ ਹੋਈ। ਤਬਾਹੀ ਮਚਾਣ ਲਈ ਹਜ਼ਾਰਾਂ ਵਿੱਚ ਅੰਗਰੇਜ਼ ਲਸ਼ਕਰ ਮਾਰਿਆ ਗਿਆ। ਬਚਿਆਂ ਨੂੰ ਹਥਿਆਰ ਸੁੱਟਣੇ ਪਏ। ਸਮਝੌਤੇ ਅਧੀਨ ਦੋਸਤ ਮੁਹੰਮਦ ਤੇ ਦੂਸਰੇ ਸਰਦਾਰਾਂ ਨੂੰ ਅਜ਼ਾਦ ਕਰਕੇ ਮੁੜ ਅਮੀਰ ਬਣਾਉਣਾ ਪਿਆ। ਸਾਢੇ ਛੇ ਲੱਖ ਹਰਜਾਨਾ ਭਰਨਾ ਪਿਆ। ਘਰ ਮੁੜਦੇ ਨੂੰ ਕਬਾਇਲੀਆਂ ਨੇ ਘੇਰ ਲਿਆ। ਅੰਗਰੇਜ਼ ਦੀ 16000 ਦੀ ਫ਼ੌਜ ਵਿੱਚੋਂ ਇੱਕ ਹੀ ਜਲਾਲਾਬਾਦ ਦੁੱਖ ਤੇ ਤਬਾਹੀ ਭਰੀ ਕਥਾ ਸੁਣਾਉਣ ਲਈ ਪੁੱਜਾ। ਕੁਝ ਅੰਗਰੇਜ਼ ਪਹਿਲਾਂ ਹੀ ਕਾਬਲ 'ਚ ਕੈਦ ਸਨ।

ਗੁੱਸੇ ਵਿੱਚ, ਮੁੱਠੀਆਂ ਵਿੱਚ ਥੁੱਕਦੇ ਆਕਲੈਂਡ ਨੇ ਇਸ ਤੋਂ ਸਬਕ ਨਾ ਲਿਆ ਤੇ ਕਰਨਲ

ਪੋਲਕ ਤੇ ਜਨਰਲ ਨੱਟ ਦੀ ਕਮਾਂਡ ਹੇਠ ਫ਼ੌਜ ਕਾਬਲ ਭੇਜੀ ਜਿਸ ਨੇ ਆਪਣੇ ਫ਼ੌਜੀ ਛੁਡਾ ਲਏ ਅਤੇ ਕਾਬਲੀ ਬੰਦਿਆਂ, ਔਰਤਾਂ, ਬੱਚਿਆਂ ਦਾ ਬਦਲੇ ਦੀ ਅੱਗ ਵਿੱਚ ਸੜਦਿਆਂ ਨੇ ਬੇਰਹਿਮੀ ਨਾਲ ਕਤਲੇਆਮ ਕੀਤਾ। ਅਫ਼ਗਾਨੀ ਭੜਕ ਉੱਠੇ। ਉਹਨਾਂ ਸ਼ਾਹ ਸ਼ੁਜਾ ਨੂੰ ਮਾਰ ਮੁਕਾਇਆ। ਦੋਸਤ ਮੁਹੰਮਦ ਮੁੜ ਗੱਦੀਨਸ਼ੀਨ ਹੋਇਆ। ਅੰਗਰੇਜ਼ਾਂ ਦਾ ਹੋਰ ਜਾਨੀ ਨੁਕਸਾਨ ਹੋਇਆ ਤੇ ਉਹ ਕੁਲ 20000 ਤੋਂ ਵੱਧ ਗੋਰਿਆਂ ਦੀਆਂ ਜਾਨਾਂ ਗੁਆ ਕੇ ਤੇ ਪੈਸੇ-ਟਕੇ ਦਾ ਵੱਡਾ ਨੁਕਸਾਨ ਕਰਵਾ ਕੇ ਮੁੜੇ। ਆਕਲੈਂਡ ਨੂੰ ਸ਼ਰਮਸਾਰ ਹੋਣਾ ਪਿਆ। ਉਸ ਨੂੰ ਇੰਗਲੈਂਡ ਵਾਪਸ ਬੁਲਾ ਲਿਆ ਗਿਆ। ਉਸ ਤੋਂ ਬਾਅਦ ਥਾਪੇ ਗਏ ਗਵਰਨਰ ਜਨਰਲ ਲਾਰਡ ਐਲਨ ਬਰੋ, ਲਾਰਡ ਡਲਹੌਜ਼ੀ, ਲਾਰਡ ਕੇਨਿੰਗ, ਜਿਹੜਾ 1857 ਈ. ਵਿੱਚ ਗਵਰਨਰ ਜਨਰਲ ਦੀ ਥਾਂ ਵਾਇਸਰਾਇ ਥਾਪਿਆ ਗਿਆ—ਵਾਇਸਰਾਇ ਲਾਰਡ ਐਲਜਿਨ ਤੇ ਲਾਰਡ ਲਾਰੰਸ, ਲਾਰਡ ਮਿਓ ਅਤੇ ਲਾਰਡ ਨਾਰਥ ਬਰੁਕ ਨੇ ਅਫ਼ਗਾਨੀਆਂ ਨੂੰ ਨਾ ਛੇੜਿਆ। ਉਹਨਾਂ ਨੇ 'ਮਾਸਟਰਲੀ ਇਨਐਕਟਿਵਿਟੀ'—ਉਸਤਾਦੀ ਨਾਲ ਆਲਸ ਦੀ ਨੀਤੀ ਜਾਰੀ ਰੱਖੀ। ਉਨ੍ਹਾਂ ਨੇ ਅਫ਼ਗਾਨਿਸਤਾਨ ਦੀ ਅੰਦਰੂਨੀ ਲੜਾਈ ਵਿੱਚ ਦਖ਼ਲ ਨਾ ਦੇਣਾ ਸਹੀ ਸਮਝਿਆ, ਭਾਵੇਂ ਉਹਨਾਂ ਨੂੰ ਸੈਂਟਰਲ ਏਸ਼ੀਆ ਵਿੱਚ ਰੂਸ ਦੀ ਵਧਦੀ ਤਾਕਤ ਦੀ ਚਿੰਤਾ ਸੀ।

ਅਮੀਰ ਦੋਸਤ ਮੁਹੰਮਦ ਦੇ 1863 ਈ. ਵਿੱਚ ਅੱਲਾ ਨੂੰ ਪਿਆਰਾ ਹੋਣ ਬਾਅਦ ਉਸ ਦੇ 16 ਪੁੱਤਰਾਂ ਵਿੱਚ ਗੱਦੀ ਦੇ ਵਾਰਸ ਹੋਣ ਦੀ ਜੰਗ ਸ਼ੁਰੂ ਹੋਈ। ਉਸ ਦੇ ਤਿੰਨ ਪੁੱਤਰਾਂ—ਅਫ਼ਜ਼ਲ, ਅਜ਼ੀਮ, ਸ਼ੇਰ ਅਲੀ ਨੇ ਤਾਂ ਵਕਾਰ ਦਾ ਸੁਆਲ ਬਣਾ ਲਿਆ। 1864 ਈ. ਵਿੱਚ ਸ਼ੇਰ ਅਲੀ ਅਮੀਰ ਦੀ ਗੱਦੀ 'ਤੇ ਬੈਠਾ ਪਰ 1866 ਈ. ਵਿੱਚ ਉਹ ਅਫ਼ਜ਼ਲ ਕੋਲੋਂ ਕਾਬਲ ਤੇ ਕੰਧਾਰ ਵਿੱਚ ਹਾਰ ਗਿਆ ਤਾਂ ਅਫ਼ਜ਼ਲ ਅਮੀਰ ਬਣਿਆ। ਅਕਤੂਬਰ 1867 ਈ. ਵਿਚ ਉਸ ਦੀ ਮੌਤ ਬਾਅਦ ਉਸ ਦਾ ਛੋਟਾ ਭਰਾ ਅਜ਼ੀਮ ਖਾਂ ਗੱਦੀਨਸ਼ੀਨ ਹੋਇਆ ਪਰ ਅਗਲੇ ਸਾਲ ਸ਼ੇਰ ਅਲੀ ਦਾ ਪੁੱਤਰ ਯਾਕੂਬ ਖਾਂ ਤੇ ਅਬਦੁਰ ਰਹਿਮਾਨ ਨੂੰ ਹਰਾ ਕੇ ਕਾਬਲ ਦਾ ਅਮੀਰ ਬਣਿਆ। ਭਾਰਤ ਦੇ ਸਾਰੇ ਵਾਇਸਰਾਏ ਜਿੱਤਣ ਵਾਲੇ ਦੇ ਨਾਲ ਹੁੰਦੇ ਰਹੇ ਜਿਵੇਂ ਕਿਸੇ ਇੱਕ ਘੜੇ ਦਾ ਢੱਕਣ ਨਾ ਹੋਣ। ਉਹਨਾਂ ਦੀ ਇਹ ਨੀਤੀ ਵੀ ਸਰਦਾਰਾਂ ਤੇ ਅਮੀਰਾਂ ਨੂੰ ਤਮਾਸ਼ਬੀਨਾਂ ਵਰਗੀ ਲੱਗੀ। ਸੋ ਉਹ ਸਣੇ ਰੂਸ, ਅੰਗਰੇਜ਼-ਵਿਰੋਧੀ ਦੇਸਾਂ ਵੱਲ ਦੋਸਤੀ ਦਾ ਹੱਥ ਵਧਾਉਣ ਲੱਗੇ।

ਕੂਕੇ, ਅੰਗਰੇਜ਼ ਰਾਜ ਦਾ ਭਲਾ ਨਹੀਂ ਸਨ ਚਿਤਵਦੇ। ਸੋ ਉਹਨਾਂ ਵੀ ਅਫ਼ਗਾਨਿਸਤਾਨ ਵੱਲ ਕਦਮ ਵਧਾਏ। ਬਾਬਾ ਕਿਸ਼ਨ ਸਿੰਘ ਪਸ਼ਤੋ, ਫ਼ਾਰਸੀ, ਸੰਸਕ੍ਰਿਤ ਦਾ ਵਿਦਵਾਨ ਬ੍ਰਾਹਮਣ ਸੀ। ਉਹ ਅਫ਼ਗਾਨਿਸਤਾਨ ਗਿਆ। ਉੱਥੇ ਗੁਰੂ ਨਾਨਕ ਦੇ ਪੈਰੋਕਾਰ ਕੁਝ ਸਿੱਖ ਪਰਵਾਰ ਰਹਿੰਦੇ ਸਨ। ਉਹ ਉਹਨਾਂ ਵਿੱਚ ਵਿਚਰਿਆ। ਉਹ ਅਮੀਰ ਸ਼ੇਰ ਅਲੀ ਨੂੰ ਮਿਲ ਕੇ ਉਸ ਨਾਲ ਗੱਲ-ਬਾਤ ਕਰਨ ਵਿੱਚ ਕਾਮਯਾਬ ਰਿਹਾ। ਬਾਬਾ ਜੀ ਨੇ ਕੂਕਾ ਲਹਿਰ ਦੀ ਨੀਤੀ, ਜੀਵਨ-ਜਾਚ ਤੇ ਉਦੇਸ਼ਾਂ ਬਾਰੇ ਗੱਲਬਾਤ ਕੀਤੀ ਤੇ ਹਿੰਦੁਸਤਾਨ ਦੀ ਅਜ਼ਾਦੀ ਲਈ ਮਦਦ ਮੰਗੀ।

ਅਮੀਰ ਦੇ ਸ਼ਹਿਜ਼ਾਦੇ ਯਾਕੂਬ ਖਾਂ ਤੇ ਅਬਦੁਲ ਖਾਂ ਹਿੰਦੁਸਤਾਨ ਦੇ ਹਾਲਾਤ ਜਾਨਣ

ਤੇ ਕੂਕਾ ਲਹਿਰ ਬਾਰੇ ਜਾਣਕਾਰੀ ਵਧਾਉਣ ਲਈ ਹਿੰਦ ਵਿੱਚ ਆਏ। ਉਹ ਭੈਣੀ ਸਾਹਿਬ ਗਏ, ਸਤਿਗੁਰੂ ਜੀ ਨਾਲ ਗੁਫ਼ਤਗੂ ਕੀਤੀ ਤੇ ਚਲੇ ਗਏ। ਅੰਗਰੇਜ਼ਾਂ ਨੂੰ ਉਹਨਾਂ ਦੇ ਆਉਣ ਬਾਰੇ ਤਾਂ ਸੂਹ ਮਿਲੀ ਪਰ ਹੋਈ ਗੁਫ਼ਤਗੂ ਬਾਰੇ ਕੁਝ ਨਾ ਜਾਣ ਸਕੇ।

## ਰੂਸ ਨਾਲ ਵਾਸਤਾ

ਬਾਬਾ ਬਿਸ਼ਨ ਸਿੰਘ ਅਤੇ ਬਾਬਾ ਗੁਰਚਰਨ ਸਿੰਘ ਦੇਸ ਅਜ਼ਾਦ ਕਰਾਉਣ ਦਾ ਦਰਦ ਲਈ ਅਫ਼ਗਾਨਿਸਤਾਨ ਤੋਂ ਅੱਗੇ ਸਮਰਕੰਦ ਤਕ ਜਾ ਆਏ। ਇੱਕ ਰੂਸੀ ਵਿਦਵਾਨ ਮਿਨਾਇਵ ਹਿੰਦ ਵਿੱਚ ਬੁੱਧ ਧਰਮ ਦੇ ਅਧਿਐਨ ਲਈ ਆਇਆ। ਉਸ ਨੇ ਕੂਕਿਆਂ ਬਾਰੇ ਲਿਖਿਆ, "ਲੁਧਿਆਣੇ ਵਿਚ ਬਹੁਤ ਸਾਰੇ ਕੂਕੇ ਇਸ ਭਵਿੱਖਬਾਣੀ ਤੇ ਵਿਸ਼ਵਾਸ ਰੱਖਦੇ ਹਨ। ਉਹ ਭਵਿੱਖਬਾਣੀ ਹੈ ਕਿ ਰੂਸ ਭਾਰਤ ਵਿੱਚ ਆਏਗਾ ਤੇ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਭਾਰਤ ਨੂੰ ਅਜ਼ਾਦ ਕਰਾਏਗਾ।"[4] *(ਟਰੈਵਲਜ਼ ਇਨ ਇੰਡੀਆ)*

ਬਾਬਾ ਚੰਦਾ ਸਿੰਘ ਚਿਤਵਦਾ ਹੈ :

ਫੌਜਾਂ ਚੜ੍ਹ ਰੂਸ ਦੀਆਂ ਧਾਈਆਂ
ਫਿਰ ਗਈਆਂ ਨੰਦਨ ਵਿੱਚ ਦੁਹਾਈਆਂ
ਓਧਰ ਗੋਰੇ ਕਰਦੇ ਧਾਈਆਂ
ਦਿਨੋ ਦਿਨ ਹੋਸਨ ਬਹੁਤ ਲੜਾਈਆ
ਮਰਸਨ ਬੇਟੇ ਜਾਈਆਂ ਮਾਈਆਂ
ਬਹਿ ਬਹਿ ਰੋਵਣ ਧੀਆਂ ਪਰਾਈਆ
ਪੱਲੂ ਪਾਇ ਕੇ।[5] *(ਬਾਰਾਂਮਾਹ)*

ਰੂਸ, ਅਫ਼ਗਾਨਿਸਤਾਨ ਵਿੱਚ ਸਰਗਰਮੀ 1872 ਈ. ਤੋਂ ਬਾਅਦ ਵਧੀ। ਸੋ ਇਸ ਬਾਰੇ ਵੇਰਵਾ ਉਹਨਾਂ ਵਰ੍ਹਿਆਂ ਵਿਚ ਆਏਗਾ।

### *ਹਵਾਲੇ :*

1. Rebels Against The British Rule—Bhai Nahar Singh-Bhai Kirpal Singh
2. Ibid
3. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
4. ਇਤਿਹਾਸਕ ਸਮੱਗਰੀ ਅੰਕ—'ਸਤਿਜੁਗ' ਸਪਤਾਹਿਕ—2002
5. ਰਾਮ ਵਿਜੋਗੀਆਂ ਦੇ ਬਾਰਾਂ ਮਾਹ : ਤਾਰਾ ਸਿੰਘ ਅਨਜਾਣ

# ਗਊਅਨ ਕੇ ਰਖਵਾਰੇ

ਆਦਿ ਕਾਲ ਤੋਂ ਭਾਰਤ ਪਿੰਡਾ ਵਿੱਚ ਵੱਸਦਾ ਹੈ। ਪਿੰਡਾ ਦਾ ਮੁੱਖ ਕਿੱਤਾ ਕਿਰਸਾਨੀ ਰਿਹਾ ਹੈ। ਕਿਰਸਾਨ ਦੇ ਹਲ, ਪੰਜਾਲੀ, ਗੱਡੇ ਨੂੰ ਸਾਰੇ ਦੇਸ ਵਿੱਚ ਬਲਦ ਖਿੱਚਦਾ ਰਿਹਾ ਹੈ। ਹਾਂ ਰੇਗਿਸਤਾਨ ਵਿੱਚ ਊਠ ਦੀ ਪ੍ਰਧਾਨਗੀ ਰਹੀ ਹੈ। ਬਲਦ ਗਊ ਦਾ ਜਾਇਆ। ਗਾਂ ਆਪਣੇ ਵੱਛੇ ਨੂੰ ਘੱਟ ਤੇ ਮਨੁੱਖਾਂ ਨੂੰ ਵੱਧ ਦੁੱਧ ਦੇ ਕੇ ਪਾਲਦੀ ਹੈ। ਉਸ ਦਾ ਮਲ-ਮੂਤਰ, ਮਾਸ, ਚਮੜਾ ਸਭ ਮਨੁੱਖ ਦੇ ਕੰਮ ਆਉਂਦਾ ਹੈ। ਇਸ ਕਰਕੇ ਭਾਰਤ ਵਿੱਚ ਗਊ ਪਾਲਣ ਤੇ ਪੂਜਣ ਦੀ ਪਰੰਪਰਾ ਚਲਦੀ ਰਹੀ। ਪਰ ਸਾਮੀ ਧਰਮਾਂ ਵਾਲੇ ਗਊ ਦੀ ਕਦਰ ਨਹੀਂ ਸਨ ਜਾਣਦੇ। ਉਹ ਜਿਉਂਦੀ ਗਾਂ ਨੂੰ ਮਾਰ ਕੇ ਉਸ ਦਾ ਮਾਸ ਖਾਂਦੇ ਤੇ ਚਮੜੇ-ਹੱਡੀਆਂ ਦਾ ਵਪਾਰ ਕਰਦੇ।

ਹਿੰਦੁਸਤਾਨ ਨੂੰ ਮੁਸਲਮਾਨ ਹਮਲਾਵਰਾਂ ਨੇ ਲਤਾੜਨਾ ਸ਼ੁਰੂ ਕੀਤਾ ਤਾਂ ਗਊ-ਗ਼ਰੀਬ-ਬ੍ਰਾਹਮਣ ਸਭ ਨੂੰ ਮਾਰਿਆ ਲਤਾੜਿਆ ਤੇ ਬੇਇੱਜ਼ਤ ਕੀਤਾ। ਉਹਨਾਂ 'ਗਊ ਬਿਰਾਹਮਣ ਕਉ ਕਰੁ ਲਾਵਹੁ' ਗੁਰੂ ਨਾਨਕ ਨੇ ਲਾਗੂ ਕੀਤਾ।

ਮੁਹੰਮਦ ਦੇ ਪੈਰੋਕਾਰਾਂ ਨੇ ਦੇਸ ਉੱਤੇ ਕਬਜ਼ਾ ਕਰਕੇ

ਠਾਕੁਰ ਦੁਆਰੇ ਢਾਹਿ ਕੈ ਤਿਹਿ ਠਉੜੀ ਮਸੀਤਿ ਉਸਾਰਾ॥
ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ॥[1]

*(ਭਾਈ ਗੁਰਦਾਸ)*

ਏਸੇ ਗਊ-ਗ਼ਰੀਬ ਦੀ ਰਾਖੀ ਲਈ ਕਲਗੀਧਰ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਨੇ ਸ਼ਮਸ਼ੀਰ ਉਠਾਈ। ਉਹਨਾਂ ਨੇ ਉਗ੍ਰਦੰਤੀ ਵਿਚ ਆਦਿ ਸ਼ਕਤੀ ਤੋਂ ਇਹ ਸਹਾਇਤਾ ਮੰਗੀ :

ਯਹੀ ਦੇਤ ਆਗਿਆ ਤੁਰਕਨ ਮਹਿ ਖਪਾਊਂ।
ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊਂ।[2]

ਉਸ ਦੇ ਪੈਰੋਕਾਰਾਂ ਨੇ ਪੰਜਾਬ ਵਿੱਚੋਂ ਤੁਰਕਾਂ ਨੂੰ ਖਦੇੜਨ ਲਈ ਬੜੀ ਤਲਵਾਰ ਵਾਹੀ ਤੇ ਕੁਰਬਾਨੀਆਂ ਦਿੱਤੀਆਂ। ਅੰਤ ਪੰਜਾਬ ਵਿੱਚੋਂ ਗਊ-ਹੱਤਿਆ ਬੰਦ ਹੋ ਗਈ। ਡਾ. ਫੌਜਾ ਸਿੰਘ ਦੇ ਸ਼ਬਦਾਂ ਵਿੱਚ :

"ਪੰਜਾਬ ਦੇ ਮੁਸਲਮਾਨਾਂ ਨੇ ਵੀ ਲਗਪਗ ਪੌਣੀ ਸਦੀ ਤੋਂ ਗਊ-ਮਾਸ ਦੀ ਵਰਤੋਂ ਨਹੀਂ ਸੀ ਕੀਤੀ।"[3] *(ਕੂਕਾ ਮੂਵਮੈਂਟ)*

ਫਿਰ ਵੀ ਉਹ ਤੰਦਰੁਸਤ ਰਹੇ।

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿੱਚ ਗਊ-ਹੱਤਿਆ ਦੀ ਬਿਲਕੁਲ ਇਜਾਜ਼ਤ ਨਹੀਂ ਸੀ। ਸਗੋਂ ਗਊ-ਘਾਤੀ ਲਈ ਸਜ਼ਾਇ-ਮੌਤ ਸੀ। ਪਰ ਤਲਵਾਰ ਦੀ ਥਾਂ ਵਪਾਰ ਦੇ

ਹਥਿਆਰ ਨਾਲ ਕੌੜੀ ਵੇਲ ਵਾਂਗ ਵਧਣ ਵਾਲਾ ਅੰਗਰੇਜ਼ ਵਪਾਰੀ ਜਿੱਥੇ ਵੀ ਗਿਆ ਗਊ-ਘਾਤ ਦੀ ਇੱਲਤ ਵੀ ਨਾਲ ਲੈ ਕੇ ਗਿਆ। ਉਹ ਰੂਸ ਤੋਂ ਡਰ ਕੇ, ਰੂਸ ਵੱਲ ਹੱਥ ਵਧਾ ਰਹੇ ਅਫ਼ਗਾਨਿਸਤਾਨ ਦੀ ਗੱਦੀ ਉੱਤੇ ਆਪਣੇ ਹੱਥ-ਠੋਕੇ ਸ਼ਾਹ ਸੁਜਾ ਨੂੰ ਬਿਠਾਉਣ ਲਈ 1838 ਈ. ਵਿੱਚ ਮਹਾਰਾਜਾ ਰਣਜੀਤ ਸਿੰਘ ਦੀ ਮਦਦ ਮੰਗੀ। ਤਿੰਨਾ ਪੱਖਾ—ਮਹਾਰਾਜਾ ਰਣਜੀਤ ਸਿੰਘ—ਅੰਗਰੇਜ਼ ਤੇ ਸ਼ਾਹ-ਸੁਜਾਉਲ-ਹੱਕ ਵਿਚਕਾਰ 26 ਜੂਨ 1838 ਈ. ਨੂੰ ਹੋਏ ਸਮਝੌਤੇ ਦੀ ਦਸਵੀਂ ਮੱਦ ਸੀ :

"ਜਦ ਕਦੇ ਦੋਹਾਂ ਦੇਸਾਂ ਦੀਆਂ ਫੌਜਾਂ ਨੂੰ ਇੱਕੋ ਹੀ ਥਾਂ ਉੱਤੇ ਇਕੱਤਰ ਹੋਣ ਦਾ ਮੌਕਾ ਮਿਲੇ ਉਸ ਸਮੇਂ ਕਿਸੇ ਵੀ ਹਾਲਤ ਵਿੱਚ ਗਊ-ਵਧ ਦੀ ਆਗਿਆ ਨਹੀਂ ਦਿੱਤੀ ਜਾਵੇਗੀ।"[4] *(ਸਿੱਖ ਇਤਿਹਾਸ—ਜੋਜ਼ਫ ਡੇਵਿਡ ਕਨਿੰਘਮ)*

ਪੰਜਾਬੀਆਂ ਦੀ ਬਦਕਿਸਮਤੀ ਕਿ ਮਹਾਰਾਜਾ 1839 ਈ. ਵਿੱਚ ਅੱਖਾਂ ਮੀਟ ਗਿਆ। ਉਸ ਤੋਂ ਬਾਅਦ ਹੋਈ ਖ਼ਾਨਾਜੰਗੀ, ਤੇ ਅੰਗਰੇਜ਼ਾਂ-ਸਿੱਖਾਂ ਦੀ ਲੜਾਈ ਦਾ ਮੌਕਾ ਬਣਾ ਕੇ ਹਮਦਰਦ ਬਣ ਕੇ ਲਾਹੌਰ ਆਣ ਵੜਿਆ। ਜਾਨ ਹੈਨਰੀ ਲਾਰੰਸ ਰੈਜ਼ੀਡੈਂਟ ਬਣਾਇਆ ਗਿਆ।

21 ਅਪਰੈਲ 1846 ਈ. ਨੂੰ ਇੱਕ ਘਟਨਾ ਵਾਪਰੀ। ਤੋਪਖਾਨੇ ਦੇ ਸੰਤਰੀ ਨੇ ਗਊਆਂ ਦੇ ਵੱਗ ਉੱਤੇ ਹਮਲਾ ਕਰਕੇ ਗਊਆਂ ਲਹੂ-ਲੁਹਾਨ ਕਰ ਦਿੱਤੀਆ। ਲੋਕਾਂ ਦੇ ਗੁੱਸੇ ਕਾਰਨ ਸ਼ਹਿਰ ਵਿੱਚ ਹੜਤਾਲ ਹੋ ਗਈ। ਹੈਨਰੀ ਲਾਰੰਸ ਸਮਝਾਉਣ ਆਇਆ ਤਾਂ ਲੋਕਾਂ ਨੇ ਮਕਾਨਾਂ ਦੀਆਂ ਛੱਤਾਂ ਤੋਂ ਰੋੜੇ-ਵੱਟੇ ਚਲਾਏ। ਉਹ ਅੱਗ-ਬਬੂਲਾ ਹੋ ਗਿਆ। ਉਸ ਨੇ ਸਖ਼ਤੀ ਕੀਤੀ। ਕੁਝ ਬੰਦੇ ਫੜੇ। ਦੱਤ ਬ੍ਰਾਹਮਣ ਤੇ ਰੁਲੀਏ ਮਿਸ਼ਰ ਨੂੰ ਮੌਤ ਦੀ ਸਜ਼ਾ ਦਿੱਤੀ। ਦੋ ਹੋਰਨਾਂ ਨੂੰ ਅੰਗਰੇਜ਼ੀ ਇਲਾਕੇ ਵਿੱਚ ਜਲਾਵਤਨ ਕੀਤਾ। ਦੋ ਹੋਰਨਾਂ ਨੂੰ ਬੇੜੀਆ ਅਤੇ ਹੱਥਕੜੀਆਂ ਲਾ ਕੇ, ਮੂੰਹ ਕਾਲਾ ਕਰਕੇ ਸ਼ਹਿਰ ਵਿੱਚ ਘੁਮਾਇਆ ਗਿਆ। ਦਹਿਸ਼ਤ ਪੈਦਾ ਕੀਤੀ ਗਈ ਤੇ ਗਊ-ਮਾਸ ਲਈ ਰਾਹ ਕੱਢ ਲਿਆ।

ਰੈਜ਼ੀਡੈਂਟ ਦੇ ਨਾਂ ਹੇਠ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੀ ਡਿਓੜੀ ਦੇ ਦਰਵਾਜ਼ੇ ਬਾਹਰ ਲੱਗਾ ਤਾਂਬੇ ਦਾ ਪੱਤਰਾ ਇੱਕ ਪਾਸੇ ਤਾਂ ਇਹ ਅਰਥ ਦੇ ਰਿਹਾ ਸੀ ਕਿ ਏਥੋਂ ਦੀ ਪਵਿੱਤਰਤਾ ਲਈ ਜੋੜੇ ਪਾ ਕੇ ਨਾ ਆਇਆ ਜਾਵੇ ਤੇ ਇਸ ਸ਼ਹਿਰ ਦੀ ਪਵਿੱਤਰਤਾ ਲਈ ਗਊ-ਹੱਤਿਆ ਨਹੀਂ ਹੋਵੇਗੀ। ਪਰ ਕੀ ਬਾਕੀ ਪੰਜਾਬ ਵਿੱਚ ਹੋਵੇਗੀ ? ਇਹ ਸੁਆਲ ਹੀ ਹਾਂ-ਵਾਦੀ ਉੱਤੱਰ ਵੱਲ ਲੈ ਜਾਂਦਾ ਹੈ।

ਗਊ-ਬਧ, ਗਊ-ਮਾਸ ਖਾਣ ਦੇ ਨਾਲ ਨਾਲ ਗਊ-ਖਾਣੇ ਮੁਸਲਮਾਨਾਂ ਨੂੰ ਹਿੰਦੂ-ਸਿੱਖਾਂ ਤੋਂ ਵੱਖਰੀ ਤਰ੍ਹਾਂ ਸੋਚਣ ਲਈ ਉਕਸਾਉਣਾ, ਭਾਵ ਆਪਸ ਵਿੱਚ ਪਾੜਾ ਪੈਦਾ ਕਰਨਾ ਸੀ ਤੇ ਹਿੰਦੂ-ਸਿੱਖਾਂ ਦੀ ਅਣਖ ਨੂੰ ਵੰਗਾਰਨਾ ਸੀ।

29 ਮਾਰਚ 1849 ਈ. ਨੂੰ ਪੰਜਾਬ ਉੱਤੇ ਕਬਜ਼ੇ ਤੋਂ ਬਾਅਦ ਤਾਂ ਕੋਈ ਕੁਸਕ ਹੀ ਨਹੀਂ ਸੀ ਸਕਦਾ। ਗੋਰਾ ਹੀ ਮੁਲਕ ਦਾ ਮਾਲਕ ਸੀ। ਉਸ ਦੀ ਨੀਤੀ ਬਾਰੇ ਪ੍ਰੋ. ਕਿਰਪਾਲ ਸਿੰਘ ਕਸੇਲ ਨੇ ਲਿਖਿਆ ਹੈ :

"ਪੰਜਾਬ ਦੇ ਬਾਕੀ ਸ਼ਹਿਰਾਂ (ਅੰਮ੍ਰਿਤਸਰ ਬਿਨਾਂ) ਗਊ-ਕੁਸ਼ੀ ਦੀ ਖੁੱਲ੍ਹ ਦੇ ਦਿੱਤੀ ਗਈ।

ਅੰਗਰੇਜ਼ ਸਾਮਰਾਜ ਦੀ 'ਪਾੜੋ ਤੇ ਰਾਜ ਕਰੋ' ਦੀ ਸਾਮਰਾਜਵਾਦੀ ਨੀਤੀ ਇਸ ਇਤਿਹਾਸਕ ਕਾਲ ਵਿੱਚ ਜਨਤਾ ਉੱਤੇ ਰਾਜ ਕਰਨ ਦਾ ਢੁਕਵਾਂ ਹਥਿਆਰ ਬਣ ਚੁੱਕੀ ਸੀ। ਇਸ ਪਿੱਛੇ ਵਿਦੇਸ਼ੀ ਸਰਕਾਰ ਦੀ ਨੀਤੀ ਕੰਮ ਕਰ ਰਹੀ ਸੀ ਕਿ ਹਿੰਦੂ-ਸਿੱਖਾਂ ਨਾਲੋਂ ਮੁਸਲਮਾਨਾਂ ਵਿੱਚ ਵਰੇਖਵੇਂ ਨੂੰ ਉਤਸ਼ਾਹ ਦਿੱਤਾ ਜਾਏ।"[5] *(ਤਵਾਰੀਖ਼ ਸੰਤ ਖਾਲਸਾ, ਭਾਗ ਪਹਿਲਾ)*

ਡਾ. ਫੌਜਾ ਸਿੰਘ ਨੇ ਲਿਖਿਆ ਹੈ :

"1846 ਤੋਂ ਬਾਅਦ ਬ੍ਰਿਟਿਸ਼ ਦੀ ਗਿਣੀ-ਮਿਥੀ ਨੀਤੀ ਸੀ ਕਿ ਮੁਸਲਮਾਨਾਂ ਤੇ ਗ਼ੈਰ-ਮੁਸਲਮਾਨਾਂ ਵਿੱਚ ਫਾਨਾ ਅੜਾਉਣਾ ਹੈ ਅਤੇ ਪਹਿਲਿਆਂ ਦੀ ਖ਼ੁਸ਼ਨੂਦੀ ਹਾਸਲ ਕਰਨੀ ਹੈ।"[6] *(ਕੂਕਾ ਮੂਵਮੈਂਟ)*

ਇਸ ਚਾਲ ਅਧੀਨ ਹੀ ਗਵਰਨਰ ਜਨਰਲ ਦੀ ਹਦਾਇਤ ਉੱਤੇ ਪੰਜਾਬ ਵਿੱਚ ਗਊ-ਹੱਤਿਆ ਦੀ ਖੁੱਲ੍ਹ ਦੇ ਦਿੱਤੀ ਗਈ ਪਰ ਲਾਹੌਰ ਦੇ ਕਮਿਸ਼ਨਰ, ਮਿੰਟਗੁਮਰੀ ਨੇ ਡੀ.ਸੀ. ਨੂੰ ਲਿਖਿਆ ਕਿ ਗਊਆਂ ਸ਼ਹਿਰ ਤੋਂ ਬਾਹਰ ਮਾਰੀਆਂ ਜਾਣ, ਪਰ ਖੁੱਲ੍ਹੇ ਤੌਰ ਤੇ ਹਿੰਦੂ ਗੁਆਂਢੀਆਂ ਦਾ ਦਿਲ ਦੁਖਾਉਣ ਲਈ ਸ਼ਹਿਰਾਂ-ਕਸਬਿਆਂ ਵਿੱਚ ਦੁਕਾਨਾਂ ਉੱਤੇ ਗਊ-ਮਾਸ ਨਾ ਵੇਚਿਆ ਜਾਏ।

10 ਮਈ 1849 ਨੂੰ ਗਵਰਨਰ ਜਨਰਲ ਲਾਰਡ ਡਲਹੌਜ਼ੀ ਵਲੋਂ ਇੱਕ ਹੋਰ ਸਰਕਾਰੀ ਹੁਕਮ ਜਾਰੀ ਕੀਤਾ ਗਿਆ ਕਿ,

"ਜਿਨ੍ਹਾ ਰਹੁ-ਰੀਤਾ ਦੀ ਵੀ ਗੁਆਂਢੀ ਦਾ ਧਰਮ ਇਜਾਜ਼ਤ ਦੇਂਦਾ ਹੈ ਉਹਨਾਂ ਵਿੱਚ ਕਿਸੇ ਨੂੰ ਦਖ਼ਲ ਦੇਣ ਦੀ ਇਜਾਜ਼ਤ ਨਹੀਂ ਹੋਵੇਗੀ।"

ਇਹੀ ਤਾਂ ਇੱਕ ਤਰ੍ਹਾਂ ਨਾਲ ਗਊ-ਹੱਤਿਆ ਕਰਨ ਤੇ ਗਊ-ਮਾਸ ਵੇਚਣ ਦੀ ਹਰ ਥਾਂ ਉੱਤੇ ਖੁੱਲ੍ਹ ਦੇਣ ਦਾ ਪਰਵਾਨਾ ਸੀ।

ਹਿੰਦੂ-ਸਿੱਖਾਂ ਦੇ ਮਹਾਨ ਤੀਰਥ ਅੰਮ੍ਰਿਤਸਰ ਨੂੰ ਗਊ-ਘਾਤੀਆਂ ਲਈ ਵਰਤਣ ਵਾਸਤੇ ਡਿਪਟੀ ਕਮਿਸ਼ਨਰ ਐਮ.ਸੀ. ਸਾਂਡਰਸ ਨੇ ਲਾਹੌਰੀ ਗੇਟ ਦੇ ਬਾਹਰ ਬੁੱਚੜਖ਼ਾਨੇ ਦੀ ਮਨਜ਼ੂਰੀ ਦੇ ਦਿੱਤੀ ਪਰ ਗੋਂਗਲੂਆਂ ਤੋਂ ਮਿੱਟੀ ਝਾੜਨ ਲਈ ਗਲੀ ਗਲੀ ਫਿਰ ਕੇ ਮਾਸ ਨਾ ਵੇਚਣ ਤੇ ਢੱਕ ਕੇ ਮਾਸ ਲੈ ਜਾਣ ਦੀ ਨਗੂਣੀ ਜਹੀ ਸ਼ਰਤ ਲਾਈ। ਉਸ ਨੇ ਸਖ਼ਤ ਸਜ਼ਾ ਦਾ ਡਰ ਵੀ ਵਖਾਇਆ।

ਅੰਮ੍ਰਿਤਸਰ ਵਿੱਚ ਅੱਧੀ ਕੁ ਹਿੰਦੂ ਵਸੋਂ ਸੀ ਤੇ ਏਨੀ ਹੀ ਮੁਸਲਮਾਨ ਆਬਾਦੀ ਸੀ। ਸਿੱਖ ਸਨ ਆਟੇ ਵਿੱਚ ਲੂਣ ਜਿੰਨੇ, ਅਰੋੜੇ ਹਟਵਾਣੀਏ ਜਾਂ ਦਿਹਾੜੀ-ਦੱਪਾ ਕਰਨ ਆਏ ਰਾਜ ਤਰਖਾਣ।

ਗਊ-ਘਾਤ ਵਧਣ ਨਾਲ ਅੰਮ੍ਰਿਤਸਰ ਕੱਚੇ ਚੰਮ ਦੇ ਵਪਾਰ ਦਾ ਕੇਂਦਰ ਬਣ ਗਿਆ ਜਿਸ ਨੂੰ ਕੰਪਨੀ ਦੇ ਲੰਡਨ ਤੋਂ ਆਏ ਏਜੰਟਾਂ ਨੇ ਹੋਰ ਮੁਨਾਫੇ ਵਾਲਾ ਧੰਦਾ ਬਣਾ ਦਿੱਤਾ। ਗਊਆਂ ਹੀ ਨਹੀਂ, ਨਰੋਏ, ਚੰਗੇ ਵੱਛੇ ਵੀ ਚੰਗੇ ਮੁੱਲ ਦੇ ਲਾਲਚ ਨੂੰ ਜਿਬਾਹ ਕੀਤੇ ਜਾਣ ਲੱਗੇ। ਵਪਾਰੀ ਹੱਥ ਰੰਗਣ ਲੱਗੇ।

ਹਿੰਦੂ-ਸਿੱਖ ਸ਼ਾਹੂਕਾਰਾਂ, ਜਾਗੀਰਦਾਰਾਂ, ਸਰਬਰਾਹਾਂ ਤੇ ਹੋਰ ਚਲਦੇ-ਪੁਰਜ਼ਿਆਂ ਨੇ ਆਮ

ਜਨਤਾ ਦੀ, ਇਸ ਗਊ-ਘਾਤ ਕਾਰਨ ਵਲੂੰਧਰਦੀ ਜਾ ਰਹੀ ਭਾਵਨਾ ਵੱਲ ਕੰਨ ਨਾ ਧਰਿਆ ਤਾਂ ਮੁਸਲਮਾਨ-ਗ਼ੈਰ-ਮੁਸਲਮਾਨ ਦੰਗੇ-ਫ਼ਸਾਦ ਹੋਣ ਲੱਗੇ । ਲੋਕ ਕੋਰਟ-ਕਚਹਿਰੀਆਂ ਤਕ ਗਏ । ਕੁਝ ਨਮੂਨੇ ਇਹ ਹਨ :

1. 20 ਮਈ 1849 ਈ. ਨੂੰ ਡੀ. ਸੀ. ਅੰਮ੍ਰਿਤਸਰ ਦੀ ਕਚਹਿਰੀ ਵਿਚ ਮੁਕੱਦਮਾ ਪੇਸ਼ ਹੋਇਆ ।
2. 7 ਮਈ 1858 ਈ. ਨੂੰ ਐਫ. ਕਪੂਰ ਦੀ ਕਚਹਿਰੀ ਖੁੱਲ੍ਹਾ ਮਾਸ ਵੇਚਣ ਬਾਰੇ ਮੁਕੱਦਮਾ ਪੇਸ਼ ਹੋਇਆ ।

3-4, 28 ਮਈ 1863 ਈ. ਨੂੰ ਮੇਜਰ ਮਰਸਰ ਦੀ ਕਚਹਿਰੀ ਵਿਚ ਤੇ ਨਵੰਬਰ 1864 ਈ. ਵਿੱਚ ਡੀ. ਮੈਕਨਬ ਦੀ ਕਚਹਿਰੀ ਵਿੱਚ ਮੁਕੱਦਮੇ ਪੇਸ਼ ਕੀਤੇ ਗਏ ।

ਇਹਨਾਂ ਮੁਕੱਦਮਿਆਂ ਦੇ ਫ਼ੈਸਲੇ ਮੁਸਲਮਾਨਾਂ ਦੇ ਹੱਕ ਵਿੱਚ ਹੋਏ ਤਾਂ ਉਹਨਾਂ ਦੀ ਚੜ੍ਹ ਮੱਚ ਗਈ । ਉਹ ਸ਼ਰੇ-ਆਮ ਮੁਹੱਲਿਆਂ ਵਿੱਚ ਗਊ-ਮਾਸ ਵੇਚਣ ਦਾ ਹੋਕਾ ਦੇਂਦੇ । ਜੇ ਹੇਠਲਾ ਮੈਜਿਸਟ੍ਰੇਟ ਜੁਰਮਾਨਾ ਜਾਂ ਸਜ਼ਾ ਕਰਦਾ ਤਾਂ ਉਤਲਾ ਮਾਫ਼ ਕਰ ਦੇਂਦਾ । 1867 ਈ. ਵਿਚ ਕਮੇਟੀ ਨੇ ਹਰ ਕੱਟੇ ਸਿਰ ਉੱਤੇ ਟੈਕਸ ਲਾ ਕੇ ਆਪਣੀ ਆਮਦਨ ਵਧਾਈ ਪਰ ਤਣਾਅ ਵਧਦਾ ਗਿਆ । ਆਮ ਨਾਗਰਿਕ ਦੁਖੀ ਹੋ ਗਿਆ । ਐਮ. ਐਮ. ਆਹਲੂਵਾਲੀਏ ਦੇ ਸ਼ਬਦਾਂ ਵਿੱਚ,

"ਭੋਲੇ-ਭਾਲੇ ਅਨਪੜ੍ਹ ਅਤੇ ਧਾਰਮਿਕ ਸੋਚ ਵਾਲੇ ਪੰਜਾਬ ਦੇ ਲੋਕਾਂ ਨੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਵਿੱਚ ਭੱਦੇਪਨ ਤੇ ਨੁਕਸਾਨ ਦੀ ਇਕ ਤਸਵੀਰ ਵੇਖੀ ਜੋ ਲਾਹੌਰ ਵਿੱਚ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਉੱਤਰਾਧਿਕਾਰੀਆਂ ਦੇ ਰਾਜ ਨਾਲੋਂ ਬਿਲਕੁਲ ਵੱਖਰੀ ਸੀ ।"[7] *(ਕੂਕਾਜ਼)*

ਸਮੁੱਚੇ ਦੇਸ਼ ਵਿੱਚ ਗਊ-ਘਾਤ ਕਾਰਨ ਵਧਦੇ ਤਣਾਅ ਕਾਰਨ ਹੀ ਲੈਫਟੀਨੈਂਟ ਗਵਰਨਰ ਪੰਜਾਬ ਨੇ ਸਿਵਿਲ ਸਰਵਿਸ ਦੇ ਇਮਤਿਹਾਨਾਂ ਸੰਬੰਧੀ ਇੱਕ ਨੋਟ ਵਿੱਚ ਲਿਖਿਆ 8 ਅਪਰੈਲ 1869 ਈ. ਨੂੰ ਲਿਖਿਆ ਸੀ :

"ਚਰਬੀ ਵਾਲੇ ਕਾਰਤੂਸਾਂ ਦੀ ਤਰ੍ਹਾਂ ਕਿਸੇ ਵੀ ਸੁਆਲ ਉੱਤੇ ਗਊ-ਬਧ ਦੇ ਵਿਰੁੱਧ ਅਵਾਜ਼ ਨਾਲ ਬਵਾਲ ਖੜ੍ਹਾ ਹੋ ਸਕਦਾ ਹੈ ਅਤੇ ਮਹੀਨੇ ਭਰ ਵਿਚ ਪੂਰੇ ਦੇਸ ਵਿੱਚ ਅੱਗ ਦੀਆਂ ਲਪਟਾਂ ਫ਼ੈਲ ਸਕਦੀਆਂ ਹਨ ।...

ਅੰਗਰੇਜ਼ ਖ਼ੁਦ ਗਊ ਦਾ ਮਾਸ ਖਾਣ ਕਰਕੇ ਮੁਸਲਮਾਨਾਂ ਨੂੰ ਗਊ-ਬਧ ਲਈ ਹੱਲਾ-ਸ਼ੇਰੀ ਦੇਂਦੇ ਹਨ ਤਾਂਕਿ ਹਿੰਦੂਆਂ ਅਤੇ ਮੁਸਲਮਾਨਾਂ ਵਿਚਕਾਰ ਪਾੜਾ ਵਧੇ ।"

1871 ਈ. ਵਿੱਚ ਸਥਿਤੀ ਦੇ ਖਿਚਾਅ ਪੂਰਨ ਹੋਣ ਕਾਰਨ 3 ਅਪਰੈਲ ਨੂੰ ਹਿੰਦੂ-ਸਿੱਖ ਦੰਗਿਆਂ ਤਕ ਨੌਬਤ ਆ ਗਈ । ਬਾਬਾ ਬੀਰ ਸਿੰਘ ਨੌਰੰਗਾਬਾਦੀਏ ਦੇ ਸੇਵਕ ਭਾਈ ਦੇਵਾ ਸਿੰਘ ਦਾ ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਗਊ ਦੀ ਹੱਡੀ ਵੇਖ ਕੇ ਹਿਰਦਾ ਵਿੰਨ੍ਹਿਆ ਗਿਆ । ਉਸ ਨੇ ਹਰਿਮੰਦਰ ਸਾਹਿਬ ਅੰਦਰ ਪ੍ਰਕਾਸ਼ ਕੀਤੀਆਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬੀੜਾਂ ਅੱਗੇ ਜਾ ਰੱਖੀ ਤੇ ਕਿਹਾ ਕਿਥੇ ਹੈ ਤੁਹਾਡੀ

ਪਵਿੱਤਰਤਾ ਤੇ ਕਿੱਥੇ ਹੈ ਅਣਖ ? ਸਰਕਾਰੀਆਂ ਕੋਲ ਗੱਲ ਗਈ ਤਾਂ ਅਮਨ ਭੰਗ ਕਰਨ ਦਾ ਦੋਸ਼ ਲਾ ਕੇ ਉਸ ਨੂੰ ਤਿੰਨ ਸਾਲ ਕੈਦ ਦੀ ਸਜ਼ਾ ਹੋਈ।

ਦਰਅਸਲ ਸਹਿਰ ਵਿੱਚ ਬੁੱਚੜਖਾਨਾ ਘੰਟਾਘਰ ਵਾਲੀ ਥਾਂ ਕੋਲ, ਜਿਸ ਦੀ ਚੜ੍ਹਦੇ ਵੱਲ ਦੀ ਕੰਧ ਹਰਿਮੰਦਰ ਸਾਹਿਬ ਦੀ ਕੰਧ ਨਾਲ ਲਗਦੀ ਸੀ, ਖੋਲ੍ਹਿਆ ਗਿਆ ਸੀ। ਕਾਂ, ਇੱਲਾਂ ਆਦਿ ਸਹਿਜੇ ਹੀ ਹੱਡੀਆਂ, ਬੋਟੀਆਂ, ਛਿਛੜੇ ਲੈ ਕੇ ਉੱਡਦੇ। ਕੋਈ ਕਲਸਾਂ ਉੱਤੇ ਬਹਿ ਕੇ ਚੂੰਡਦਾ, ਕਿਸੇ ਦਾ ਕੁਝ ਪਰਿਕਰਮਾ ਵਿੱਚ ਡਿੱਗ ਪੈਂਦਾ ਸੀ। ਸੰਗਤ ਵੇਖ ਕੇ ਦੁਖੀ ਹੁੰਦੀ ਸੀ। ਕੀ ਕਰ ਸਕਦਾ ਸੀ ਕੋਈ ! ਤੇ ਆਗੂ, ਨਾਹਰ ਸਿੰਘ ਦੇ ਸ਼ਬਦਾਂ ਵਿੱਚ :

"ਸਹਿਰ ਦੇ ਸਿੱਖਾਂ ਦੇ ਆਗੂ ਭਾਈ ਅਰਦਮਨ ਸਿੰਘ ਜੀ ਗਿਆਨੀ ਸਨ, ਜੋ ਸ੍ਰੀ ਦਰਬਾਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬੇ ਸ਼ਰਾਬ ਪੀ ਕੇ ਕਥਾ ਕਰਦੇ ਸਨ। ਬਾਕੀ ਸਭ ਪੇਟ ਪਾਲੂ ਪੁਜਾਰੀ, ਗ੍ਰੰਥੀ, ਅਰਦਾਸੀਏ, ਸਰਕਾਰੀ ਜਗੀਰਦਾਰ ਤੇ ਤਨਖਾਹਾਂ ਪੱਤੀਆ ਲੈਣ ਵਾਲੇ ਨੌਕਰ ਸਨ। ਸ਼ਹਿਰ ਵਿਚ ਸਿੱਖਾਂ ਦੀ ਆਬਾਦੀ ਬਹੁਤ ਥੋੜ੍ਹੀ ਸੀ। ਉਹ ਅਰੋੜਿਆਂ ਦੀ ਜੋ ਦੁਕਾਨਦਾਰੀ ਕਰਕੇ ਪੇਟ ਪਾਲਦੇ ਸਨ। ਬਾਬਾ ਫੂਲਾ ਸਿੰਘ ਦੇ ਬੁਰਜ ਵਾਲੇ ਪੰਜ-ਸੱਤ ਨਿਹੰਗ ਸਿੰਘ ਸੁਖਨਿਧਾਨ ਦੀਆਂ ਦੇਗਾਂ ਵਿੱਚ ਮਸਤ, ਲਹਿੰਦੀ-ਚੜ੍ਹਦੀ ਤੋਂ ਬੇਪਰਵਾਹ ਸਨ। ਕਦੀ ਕੋਈ ਨਿਹੰਗ ਸਿੰਘ ਇੱਕੜੇ-ਦੁੱਕੜੇ ਮੁਸਲਮਾਨ ਨੂੰ ਤੁਰਕੜੇ ਕਹਿ ਕੇ ਬੋਲ-ਬੁਲਾਰਾ ਤੇ ਬਕਾਰਾ ਕਰ ਜਾਂਦਾ ਸੀ, ਪਰ ਮੁਸਲਮਾਨ ਬੁੱਚੜਾਂ ਦੀਆਂ ਵਧੀਕੀਆਂ ਤੋਂ ਛੁਟਕਾਰਾ ਪਾਉਣ ਲਈ ਕਾਰਾ ਕਰਨ ਦਾ ਹੌਸਲਾ ਕਿਸੇ ਨੂੰ ਭੀ ਨਹੀਂ ਸੀ ਪੈਂਦਾ।"[8] *(ਨਾਮਧਾਰੀ ਇਤਿਹਾਸ)*

ਸਤਿਗੁਰੂ ਰਾਮ ਸਿੰਘ ਦੀ ਚਲਾਈ ਕੂਕਾ ਲਹਿਰ ਭਰ-ਜੋਬਨ 'ਤੇ ਸੀ। ਉਹ ਇੱਕ ਪਾਸੇ ਭਾਰਤੀ ਕਦਰਾਂ-ਕੀਮਤਾਂ ਤੇ ਮਾਨ-ਮਰਯਾਦਾਵਾਂ ਦੇ ਧਾਰਨੀ ਸਨ, ਦੂਜੇ ਪਾਸੇ ਭਾਰਤ ਵਿੱਚ ਪੈਰ ਪਸਾਰੀ ਬੈਠੇ ਫ਼ਰੰਗੀਆਂ ਦੇ ਵਿਰੋਧੀ ਸਨ। ਉਹ ਉਹਨਾਂ ਦੀਆਂ ਕੁਟਲ ਨੀਤੀਆਂ ਕਾਰਨ ਦੇਸ ਦੇ ਹੋ ਰਹੇ ਨੁਕਸਾਨ ਤੋਂ ਵੀ ਅਣਭਿੱਜ ਨਹੀਂ ਸਨ। ਬੁੱਚੜਖਾਨਿਆਂ ਬਾਰੇ ਉਹਨਾਂ ਨੂੰ ਕੋਈ ਭੁਲੇਖਾ ਨਹੀਂ ਸੀ ਕਿ :

ਇਹ ਮਲੇਸ਼ ਲੰਦਨੋਂ ਆਏ
ਏਨ੍ਹਾਂ ਬੁੱਚੜਖਾਨੇ ਲਾਏ
ਸਾਨੂੰ ਦੁੱਖ ਗਊਆਂ ਦਾ ਖਾਏ
ਸਿੰਘੋ ਸੀਸ ਦੇਵਣੇ ਆਏ
ਨਾਏ ਕਰਤਾਰ ਦੇ।[9] *(ਬਾਰਾਂਮਾਹ—ਚੰਦਾ ਸਿੰਘ)*

ਅੰਮ੍ਰਿਤਸਰ ਦਾ ਬੁੱਚੜਖਾਨਾ ਉਹਨਾਂ ਦੀਆਂ ਅੱਖਾਂ ਵਿੱਚ ਬਹੁਤ ਰੜਕਦਾ ਸੀ।

1867 ਈ. ਦਾ, ਸਤਿਗੁਰੂ ਰਾਮ ਸਿੰਘ ਜੀ ਦੀ ਛਤਰ-ਛਾਇਆ ਹੇਠ ਹੋਇਆ ਦਿਵਾਲੀ ਦਾ ਮੇਲਾ ਲੋਕ ਮਨਾਂ ਉੱਤੇ ਪ੍ਰਭਾਵ ਛੱਡ ਚੁੱਕਾ ਸੀ। ਏਸੇ ਮੇਲੇ ਵਿੱਚ ਬਾਬਾ ਲਹਿਣਾ ਸਿੰਘ ਪੰਨਵ, ਰਾਜ ਮਿਸਤਰੀ ਹੋਰ ਕੂਕਿਆਂ ਨਾਲ ਸੇਵਾ ਨਿਭਾਉਂਦਾ ਰਿਹਾ। ਉਹ ਨਾਮਧਾਰੀ ਡਾਕ ਪਹੁੰਚਾਉਣ ਦੀ ਸੇਵਾ ਕਰਦਾ ਹੁੰਦਾ ਸੀ।

1871 ਈ. ਵਿੱਚ ਇੱਕ ਵਾਰ ਉਹਨਾਂ ਦੀ ਪਤਨੀ ਪੇਕੇ ਗਈ ਹੋਈ ਸੀ ਤਾਂ ਰਾਤੀਂ ਸੰਤ

ਬੀਹਲਾ ਸਿੰਘ, ਹਾਕਮ ਸਿੰਘ ਪਟਵਾਰੀ, ਮਿਹਰ ਸਿੰਘ ਠੱਟਾ, ਭਗਵਾਨ ਸਿੰਘ ਮਗ੍ਰਾਣਾ ਆਦਿ ਬੈਠੇ ਸਨ। ਅੰਮ੍ਰਿਤਸਰ ਦੇ ਬੁੱਚੜਖਾਨਿਆਂ ਦੀ ਗੱਲ ਚੱਲੀ ਤਾ ਕਿਸੇ ਕਹਿ ਦਿੱਤਾ, "ਇਨ੍ਹਾਂ ਤੁਰਕੜਿਆ ਨੂੰ ਸੋਧਣਾ ਪਊ, ਜਿਹੜੇ ਸਰਕਾਰ ਦੀ ਸ਼ਹਿ ਤੇ ਗਊਕੁਸ਼ੀ ਕਰਨੋਂ ਨਹੀਂ ਮੁੜਦੇ।" ਇਹ ਸੋਚ ਗੰਭੀਰ ਤੇ ਗੁਪਤ ਚਿੰਤਨ ਦਾ ਹਿੱਸਾ ਬਣਦੀ ਗਈ। ਹੌਲੀ-ਹੌਲੀ ਦਸਾਂ ਕੁ ਜਣਿਆਂ ਦਾ ਕਰਨ ਤੇ ਮਰਨ ਵਾਲਾ ਜੱਥਾ ਬਣ ਗਿਆ ਇਹਨਾਂ ਨੂੰ ਹਥਿਆਰਬੰਦ ਕਰਨ ਲਈ ਲਾਲ ਸਿੰਘ ਸਿਪਾਹੀ ਅਸਲ੍ਹਖਾਨੇ ਵਿੱਚੋਂ ਕੁਝ ਤਲਵਾਰਾਂ ਖਿਸਕਾ ਲਿਆਇਆ। ਸਫ਼ਾਜੰਗ ਤਿੱਖੇ ਕੀਤੇ ਗਏ।

ਸਿੰਘਾਂ ਨੇ ਬਾਰਾਂ ਜੂਨ 1871 ਈ. ਨੂੰ ਹੰਭਲਾ ਮਾਰਨਾ ਚਾਹਿਆ ਪਰ ਕੁੱਤੇ ਭੌਂਕਣ ਕਰਕੇ ਮੁੜ ਆਏ। ਬਾਬਾ ਜੀ ਦੇ ਪੜਪੋਤੇ ਸੰਤ ਦਲੀਪ ਸਿੰਘ ਨੇ ਦੱਸਿਆ ਕਿ 14 ਜੂਨ 1871 ਈ. ਜੇਠ ਸੁਦੀ ਪੂਰਨਮਾਸੀ ਨੂੰ ਸਵੇਰੇ ਬਾਬਾ ਜੀ ਦੇ ਘਰ ਹਵਨ ਕਰਕੇ ਅਰਦਾਸ ਕੀਤੀ ਗਈ, ਗਊ-ਗਰੀਬ ਦੇ ਕਸ਼ਟ ਨੂੰ ਦੂਰ ਕਰੋ। ਬੰਦੀਖਾਨੇ ਦੀ ਬੰਦ ਖਲਾਸ ਕਰੋ। ਮਹਾਂ-ਮਲੇਸ਼ ਦਾ ਨਾਸ਼ ਕਰੋ। ਆਪਣੇ ਸੰਤ ਖਾਲਸੇ ਦਾ ਪ੍ਰਕਾਸ਼ ਕਰੋ। ਅੰਗ-ਸੰਗ ਸਹਾਈ ਹੋਵੋ, ਸ਼ਹੀਦੀ ਪਹਿਰੇ ਬਖ਼ਸ਼ੋ, ਹਰ ਮੈਦਾਨ ਖ਼ਾਲਸੇ ਦੀ ਫਤਹਿ ਬਖ਼ਸ਼ੋ ਤੇ ਮਿਥੇ ਪ੍ਰੋਗਰਾਮ ਅਨੁਸਾਰ ਰਾਤੀਂ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਦੀ ਰਾਖੀ ਤੇ ਅੰਗਰੇਜ਼ ਦੀ ਗਊਘਾਤ ਦੀ ਨੀਤੀ ਨੂੰ ਢਾਹ ਲਾਉਣ ਲਈ ਘੰਟਾਘਰ ਦੇ ਨੇੜੇ ਬੁੱਚੜਖਾਨੇ ਉੱਤੇ ਹੱਲਾ ਬੋਲ ਦਿੱਤਾ। ਬਾਹਰ ਬੈਠੇ ਕੁੱਤਿਆਂ ਨੂੰ ਰੋਟੀਆਂ ਪਾ ਦਿੱਤੀਆਂ ਤੇ ਉਨਾਂ ਸਿੰਘਾਂ ਨੇ ਕਿੱਲੇ ਬੰਨ੍ਹੀਆਂ ਗਊਆਂ ਦੇ ਫਾਟਕ ਖੋਲ੍ਹ ਕੇ ਰੱਸੇ ਵੱਢ ਦਿੱਤੇ। ਖੜਕਾ ਸੁਣ ਕੇ ਸੁੱਤੇ ਕਸਾਈ ਜਾਗ ਪਏ। ਉਹ ਗਊਆਂ ਕਤਲ ਕਰਨ ਵਾਲੇ ਹਥਿਆਰ ਲੈ ਕੇ ਅੱਗੇ ਵਧੇ ਪਰ ਖਾਲਸੇ ਨੇ ਕਰਾਰੇ ਹੱਥ ਵਿਖਾਏ। ਕੁਝ ਬੁੱਚੜ ਮਾਰੇ ਗਏ, ਕੁਝ ਜ਼ਖ਼ਮੀ ਹੋਏ ਤੇ ਕਈ ਜਾਨਾਂ ਬਚਾਉਣ ਲਈ ਢਿੱਲੇ ਪੈ ਗਏ। ਸਿੰਘ ਗਊਆਂ ਬਚਾ ਕੇ ਭਗਤਾਂ ਵਾਲੇ ਦਰਵਾਜ਼ੇ ਵਲ ਵਧੇ। ਕਿਸੇ ਪਿੱਛਾ ਨਾ ਕੀਤਾ। ਸੌ ਕੁ ਲਾਖੀ, ਗੋਰੀ ਜਾਂ ਡੱਬ-ਖੜੱਬੀ ਗਾਂ ਜਾਂ ਵੱਛੇ ਸਨ। ਉਹਨਾਂ ਨੂੰ ਛੱਡ ਕੇ ਯੋਗ ਥਾਂ ਵੇਖ ਕੇ ਲਹੂ ਲਿੱਬੜੇ ਕਪੜੇ ਤੇ ਹਥਿਆਰ ਲੁਕਾ ਕੇ ਜਾਂ ਇੱਕ ਖੂਹ ਵਿੱਚ ਸੁੱਟ ਕੇ ਵੱਖੋ-ਵੱਖ ਰਾਹ ਪਏ।

ਅਗਲੇ ਦਿਨ ਸਵੇਰੇ ਵੀਰਵਾਰ 15 ਜੂਨ 1871 ਈ. ਨੂੰ ਇਹ ਖ਼ਬਰ ਜੰਗਲ ਦੀ ਅੱਗ ਵਾਂਗ ਫ਼ੈਲ ਗਈ। ਲੜਾਈ ਵਿਚ ਪੀਰਾ, ਜਿਊਣਾ, ਸ਼ਾਦੀ ਤੇ ਇਮਾਮੀ ਮਾਰੇ ਗਏ ਸਨ। ਕਰਮਦੀਨ, ਇਲਾਹੀ ਬਖ਼ਸ਼ ਤੇ ਖੀਵ ਸਖ਼ਤ ਜ਼ਖ਼ਮੀ ਹੋਏ ਸਨ ਜੋ ਦੁਆ-ਦਾਰੂ ਨਾਲ ਬਚ ਗਏ।

ਇਸ ਨਾਲ ਮੁਸਲਮਾਨ ਡਰ ਗਏ ਸਨ ਅਤੇ ਉਹ ਆਪਣੇ ਸਹਿਧਰਮੀਆਂ ਦੀ ਕਰਨੀ ਦੀ ਭਰਨੀ ਸਮਝਦੇ ਸਨ। ਕਸਾਈਆਂ ਨੇ ਭੈਭੀਤ ਹੋ ਕੇ ਇਹ ਕੰਮ ਛੱਡ ਦਿੱਤਾ ਸੀ। ਹਿੰਦੂ-ਸਿੱਖਾਂ ਨੂੰ ਅੰਦਰੋਂ ਖੁਸ਼ੀ ਸੀ ਕਿ ਕੋਈ ਤਾਂ ਮਰਦਿ-ਮੈਦਾਨ ਸੂਰਮਾ ਨਿੱਤਰਿਆ ਹੈ।

ਸਰਕਾਰੀ ਕਾਰਵਾਈ ਸ਼ੁਰੂ ਹੋ ਗਈ। ਡਿਪਟੀ ਕਮਿਸ਼ਨਰ ਨੇ ਖਾਸ ਰੁਚੀ ਲਈ। 24 ਜੂਨ 1871 ਈ. ਨੂੰ ਛਾਣ-ਬੀਣ ਕਰਨ ਲਈ ਚਤਰ-ਚਲਾਕ, ਤੇਜ਼-ਤਰਾਰ, ਸਭ ਤੋਂ ਹੁਸ਼ਿਆਰ—ਜਲੰਧਰ ਦੇ ਪੁਲਿਸ ਸੁਪਰਡੈਂਟ ਮਿ. ਕ੍ਰਿਸਟੀ ਨੂੰ ਅੰਮ੍ਰਿਤਸਰ ਭੇਜਿਆ, ਉਸ

ਨਾਲ ਹੁਸ਼ਿਆਰਪੁਰ ਦਾ ਇੰਸਪੈਕਟਰ ਪੁਲਿਸ ਫ਼ਜ਼ਲ ਹੁਸੈਨ, ਡਿਪਟੀ ਇੰਸਪੈਕਟਰ ਡੋਗਰ ਮੱਲ, ਅਤਰ ਸਿੰਘ, ਸੁਰਜਨ ਸਿੰਘ, ਮਈਆ ਸਿੰਘ ਸਾਰਜੰਟ ਤੇ 8 ਸਿਪਾਹੀ ਸਨ। ਇਹਨਾਂ ਕੋਤਵਾਲੀ ਤੋਂ ਵੱਖਰੀ ਥਾਂ ਦਫ਼ਤਰ ਬਣਾਇਆ। ਕਾਤਲਾਂ ਦੀ ਸੂਹ ਦੇਣ ਵਾਲੇ ਲਈ ਇੱਕ ਹਜ਼ਾਰ ਰੁਪਏ ਇਨਾਮ ਦਾ ਐਲਾਨ ਕੀਤਾ। ਸਰਕਾਰ ਭਗਤਾਂ, ਜੀ ਹਜ਼ੂਰੀਆਂ ਰਾਜਾ ਸਾਹਿਬ ਦਿਆਲ, ਮੰਗਲ ਸਿੰਘ ਰਾਮਗੜ੍ਹੀਆ, ਭਗਵਾਨ ਸਿੰਘ, ਰਾਇ ਮੂਲਾ ਸਿੰਘ ਤੇ ਖ਼ਾਨ ਮੁਹੰਮਦ ਸ਼ਾਹ ਤੋਂ ਉਚੇਰੀ ਮਦਦ ਮੰਗੀ ਗਈ।

ਖ਼ਾਨ ਮੁਹੰਮਦ ਸ਼ਾਹ ਰੱਜ ਕੇ ਐਬੀ ਸ਼ਰਾਬੀ, ਕਬਾਬੀ ਤੇ ਵੈਲੀ ਸੀ। ਉਸ ਚਰਿੱਤਰਹੀਨ ਅੱਯਾਸ਼ ਨੇ ਆਪਣੇ ਹਮ-ਮਜ਼੍ਹਬਾਂ ਦੇ ਕਾਤਲ ਭਾਲਣ ਲਈ ਆਪਣੇ ਵਰਗੇ ਨਿਹਾਲ ਸਿੰਘ, ਗੁਰਮੁਖ ਸਿੰਘ ਤੇ ਕਾਹਨ ਸਿੰਘ ਗੰਢ ਲਏ। ਉਹ ਸ਼ੇਖੀ ਮਾਰਨ ਲੱਗੇ ਕਿ ਕਾਤਲ ਅਸੀਂ ਹਾਂ ਪਰ ਇਹਨਾਂ ਦੋਹਾਂ ਤੋਂ ਚਿੜ ਕੇ ਕੋਈ ਨਾ ਬਕਿਆ ਕਿ ਨਹੀਂ, ਅਸੀਂ ਹਾਂ। ਸੋ ਇਹ ਚਾਲ ਨਾਕਾਮ ਰਹੀ।

ਕਾਰਵਾਈ ਤਾ ਪੈਣੀ ਹੀ ਸੀ। 20 ਜੂਨ 1871 ਈ. ਪੀਰ ਬਖ਼ਸ਼ ਦੀ ਰਿਪੋਰਟ ਵਿੱਚ ਹੀਰਾ ਸਿੰਘ ਭਾਟੜੇ ਦਾ ਨਾਂ ਮਿਲਿਆ ਕਿ ਉਸ ਨੇ ਬੁੱਚੜਖਾਨੇ ਨੇੜੇ ਚੱਕਰ ਕੱਟੇ ਸਨ। ਉਸ ਨੂੰ ਸੱਦਿਆ ਗਿਆ। ਛੱਲੀਆ ਵਾਂਗ ਕੁੱਟਿਆ ਗਿਆ, ਉਨੀਂਦਰੇ ਰਖਿਆ ਗਿਆ। ਭਗਵਾਨ ਸਿੰਘ ਨੇ ਗੁਆਹੀ ਦਿੱਤੀ ਕਿ ਉਹ ਬਦਮਾਸ਼ ਸੀ। ਫੇਰ ਤਸੀਹੇ ਦਿੱਤੇ ਤਾਂ ਉਹ 3 ਜੁਲਾਈ 1871 ਈ. ਨੂੰ ਮੰਨ ਗਿਆ ਕਿ ਉਹ ਕਾਤਲ ਸੀ, ਬੁੱਚੜਾਂ ਦਾ, ਪੁਲਿਸ ਨੇ ਕਿਹਾ, "ਹੁਣ ਸੱਚ ਬੋਲਿਆ ਹੈ।"

ਉਸ ਨੇ ਅਹੀਏ ਬਦਮਾਸ਼ ਦਾ ਨਾਂ ਦੱਸਿਆ। ਉਹ ਵੀ ਹੱਡ ਭੰਨਾਉਂਦਾ ਮੰਨ ਗਿਆ। ਉਸ ਨੇ ਸੇਠ ਜੈਰਾਮ ਦਾ ਨਾਮ ਲਿਆ। ਫਿਰ ਤਿੰਨੇ ਵਾਅਦਾ-ਮੁਆਫ਼ ਗਵਾਹ ਬਣੇ। ਤਫ਼ਤੀਸ਼ ਅੱਗੇ ਵਧੀ। ਡੀ. ਸੀ. ਭਾਵੇਂ ਇਸ ਢੰਗ ਨਾਲ ਇਤਫ਼ਾਕ ਤਾਂ ਨਹੀਂ ਸੀ ਰੱਖਦਾ ਪਰ ਕਾਰਵਾਈ ਤਾਂ ਹੋ ਰਹੀ ਸੀ। ਹੋਰ ਬਹੁਤ ਸਾਰੇ ਨਿਰਦੋਸ਼ ਸ਼ਹਿਰੀ ਨਿਹੰਗ ਫੜੇ ਗਏ। 20 ਜੁਲਾਈ 1871 ਈ. ਨੂੰ ਮਿਸਲ ਪੂਰੀ ਕਰਕੇ 21 ਜੁਲਾਈ ਨੂੰ ਮੈਜਿਸਟ੍ਰੇਟ ਦੀ ਕਚਹਿਰੀ ਮੁਕੱਦਮਾ ਚੱਲਿਆ। ਚਸ਼ਮਦੀਦ ਗੁਆਹਾਂ ਦੇ 'ਅੱਖੀਂ ਵੇਖੇ' ਤੇ 'ਕੰਨੀਂ ਸੁਣੇ' ਹਾਲਾਤ ਦੇ ਸਿਰ ਉੱਤੇ 12 ਵਿਅਕਤੀ ਕਾਤਲ ਸਿੱਧ ਹੋਏ। ਉਹ 12 ਵਿਅਕਤੀ ਸਨ : ਸੰਤ ਰਾਮ, ਰਾਮ ਕਿਸ਼ਨ, ਮੰਨ੍ਹਾ ਸਿੰਘ ਨਿਹੰਗ, ਜਵਾਲਾ ਸਿੰਘ, ਪੰਨਾ ਜੀ, ਮੂਲਾ, ਨਿਹਾਲ ਸਿੰਘ, ਮਈਆ, ਸੁੰਦਰ ਸਿੰਘ, ਭੂਪ ਸਿੰਘ, ਟੇਕਾ ਤੇ ਸੋਭਾ।

ਮੈਜਿਸਟ੍ਰੇਟ ਨੇ ਫ਼ਾਈਲ ਡੀ.ਸੀ. ਨੂੰ ਭੇਜੀ ਤੇ ਉਸ ਨੇ ਤਸਦੀਕ ਕਰਕੇ ਸੈਸ਼ਨ ਜੱਜ ਨੂੰ ਭੇਜੀ। ਸਾਰਾ ਸਰਕਾਰੀ ਅਮਲਾ-ਫ਼ੈਲਾ ਖ਼ੁਸ਼ ਸੀ ਕਿ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਨਿਤਾਰ ਦਿੱਤਾ ਹੈ ਹੁਣ ਬਸ ਇਨਾਮ ਤੇ ਤਰੱਕੀਆਂ ਮਿਲਣੀਆਂ ਹਨ। ਮੁਸਲਮਾਨ ਫ਼ਰੰਗੀ ਰਾਜ ਵਿਚ ਨਿਆਂ ਮਿਲਣ ਉੱਤੇ ਖ਼ੁਸ਼ ਸਨ। ਪਰ ਉਹਨਾਂ ਨਿਰਦੋਸ਼ 12 ਵਿਅਕਤੀਆਂ ਦੇ ਘਰੀਂ ਸੱਥਰ ਵਿਛੇ ਹੋਏ ਸਨ।

15 ਜੁਲਾਈ 1871 ਈ. ਨੂੰ ਰਾਇ ਕੋਟ ਦਾ ਗਊ-ਰੱਖਿਆ ਕਾਂਡ ਹੋ ਚੁੱਕਾ ਸੀ। ਸਤਿਗੁਰੂ ਜੀ ਭੈਣੀ ਸਾਹਿਬ ਬੈਠੇ ਚਿੰਤਤ ਸਨ ਕਿ ਕਿਤੇ ਬੇਕਸੂਰ ਨਾ ਫਾਹੇ ਲੱਗ ਜਾਣ

ਤੇ ਗ਼ਰੀਬ ਮਾਰ ਨਾ ਹੋ ਜਾਏ। ਇੱਕ ਦਿਨ ਉਹਨਾਂ ਦੀ ਹਜ਼ੂਰੀ ਵਿਚ ਬੈਠੇ ਬਾਬਾ ਲਹਿਣਾ ਸਿੰਘ, ਬੀਹਲਾ ਸਿੰਘ ਨੇ ਅਰਜ਼ ਕੀਤੀ, "ਦੀਨਾ ਬੰਧੂ, ਸਾਨੂੰ ਹਰਿਮੰਦਰ ਦੀ ਪਵਿੱਤਰਤਾ ਦੀ ਰਾਖੀ ਲਈ, ਮਾਰੀਦਿਆਂ ਅੱਕ ਚੱਬਣਾ ਪਿਆ ਸੀ। ਆਪ ਜੀ ਸਾਨੂੰ ਬਖ਼ਸ਼ ਲੋ। ਭਾਣਾ ਵਰਤ ਗਿਆ ਹੈ।"

ਸਤਿਗੁਰੂ ਜੀ ਨੇ ਕਿਹਾ, ਸੰਤ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ :

"ਜੇਹੜੇ ਸਿੰਘ ਭਾਣੇ ਵਾਲੇ ਆਏ ਹੋਏ ਸੇ ਰਾਮਦਾਸਪੁਰੇ ਤਿਨ੍ਹਾਂ ਨੂੰ ਬਚਨ ਕੀਤਾ ਸਤਿਗੁਰੂ ਜੀ ਜਾਵੋ ਸੀਸ ਦਿਓ। ਖੁੱਲ੍ਹੇ ਦਰਵਾਜ਼ੀਂ ਗੁਰੂ ਕੀ ਪੁਰੀ ਨੂੰ ਜਾਓਗੇ।"[10]

*(ਸਤਿਗੁਰੂ ਬਿਲਾਸ, ਭਾਗ ਪਹਿਲਾ)*

ਉਹ ਸਤਿਬਚਨ ਕਹਿ ਕੇ ਤੁਰ ਪਏ। ਉਹ ਆਪਣੇ ਸਾਥੀ ਭਾਲਣ ਲੱਗੇ ਤਾਂ ਪਤਾ ਲੱਗਾ ਕਿ ਮਿਹਰ ਸਿੰਘ ਲੋਪੋਕੇ ਕਾਬਲ ਤੁਰ ਗਿਆ ਹੈ। ਝੰਡਾ ਸਿੰਘ ਠੱਟਾ ਤੇ ਲਛਮਣ ਸਿੰਘ ਵੀ ਪਹੁੰਚ ਤੋਂ ਬਾਹਰ ਹਨ। ਬਾਕੀ ਸਾਰੇ ਇੱਕ ਦਿਨ ਤਿੱਖੜ ਦੁਪਹਿਰੇ ਸੈਸ਼ਨ ਜੱਜ ਮੇਜਰ ਡਬਲਿਊ. ਜੀ. ਡੇਵਿਸ ਦੀ ਕਚਹਿਰੀ ਜਾ ਪਹੁੰਚੇ ਤੇ ਫ਼ਤਹਿ ਗਜਾਈ। ਸਾਰਿਆ ਨੇ ਸਫ਼ੈਦ ਬਸਤਰ, ਉੱਨ ਦੀਆਂ ਮਾਲਾ, ਸਿੱਧੀ ਦਸਤਾਰ ਸਜਾਈ ਬੇਖ਼ੌਫ਼ ਸਾਧਾਂ ਵੱਲ ਤੱਕਿਆ। ਜੱਜ ਨੇ ਕਲਮ ਰੋਕ ਕੇ ਆਉਣ ਦਾ ਕਾਰਨ ਪੁੱਛਿਆ ਤਾਂ ਉਨ੍ਹਾਂ ਕਿਹਾ :

1. ਅਸੀਂ ਕੂਕੇ ਹਾਂ ਗੁਰੂ ਰਾਮ ਸਿੰਘ ਦੇ ਸਿੱਖ ਹਾਂ।
2. ਕੂਕਾ ਝੂਠ ਨਹੀਂ ਬੋਲਦਾ।
3. ਉਹ ਬਰਤਾਨਵੀ ਹਕੂਮਤ ਦਾ ਵਫ਼ਾਦਾਰ ਨਹੀਂ।
4. ਉਹ ਗਊ ਗਰੀਬ, ਮਾਣ-ਮਰਯਾਦਾ, ਪਵਿੱਤਰਤਾ ਦਾ ਰਾਖਾ ਹੈ।
5. ਤੁਹਾਡੇ ਕਾਨੂੰਨ ਨਿਆਂ ਨੂੰ ਝੂਠਾ ਕਰਨ ਆਏ ਹਾਂ।
6. ਬੁੱਚੜਖਾਨੇ ਬੰਦ ਕਰਵਾਉਣ ਲਈ ਅਸੀਂ ਬੁੱਚੜ ਬੱਢੇ ਹੈਂ। ਬੁੱਚੜਖਾਨੇ ਬੰਦ ਕਰੋ।
7. ਨਿਰਦੋਸ਼ਾਂ ਨੂੰ ਫ਼ਾਂਸੀ ਨਾ ਦਿਓ, ਸਾਡੇ ਨਾਲ ਕਰੋ ਜੋ ਕਰਨਾ ਹੈ।

ਕੇਸ ਫੇਰ ਸ਼ੁਰੂ ਹੋ ਗਿਆ। ਵਿਚਾਰਾ ਸਿਆਣਾ ਕ੍ਰਿਸਟੀ ਛਿੱਥਾ ਪੈ ਗਿਆ। ਸਰਕਾਰ ਨੂੰ ਚਸ਼ਮਦੀਦ ਗਵਾਹ ਲੱਭ ਗਿਆ। ਰਾਏਕੋਟ ਦੇ ਕੇਸ ਵਿੱਚ ਗੁਲਾਬ ਸਿੰਘ ਨੂੰ 1 ਅਗਸਤ 1871 ਈ. ਨੂੰ ਮੌਤ ਦੀ ਸਜ਼ਾ ਹੋ ਚੁੱਕੀ ਸੀ। ਡਿਪਟੀ ਇੰਸਪੈਕਟਰ ਜਨਰਲ ਪੁਲਿਸ ਕਰਨਲ ਬੇਲੀ ਨੇ ਉਸ ਨੂੰ ਸੱਦਿਆ। ਉਸ ਨੇ 2 ਅਗਸਤ ਨੂੰ ਉਹ ਕਾਤਲ ਪਛਾਣ ਲਏ ਜਿਹੜੇ ਕਦੀ ਵੇਖੇ ਨਹੀਂ ਸਨ। ਸਰਕਾਰੀ ਬਿਆਨ ਦਿੱਤਾ। 7 ਅਗਸਤ 1871 ਈ. ਤਕ ਕੇਸ ਤਿਆਰ ਹੋਇਆ। ਮੈਜਿਸਟ੍ਰੇਟ ਨੇ ਇੰਜ ਸਜ਼ਾ ਸੁਣਾਈ :

| | | |
|---|---|---|
| **ਫਾਂਸੀ ਦੀ ਸਜ਼ਾ** | : | ਬਾਬਾ ਲਹਿਣਾ ਸਿੰਘ ਸਪੁੱਤਰ ਮੁਸੱਦਾ ਸਿੰਘ, ਬੀਹਲਾ ਸਿੰਘ ਸੰਧੂ ਨਾਰਲੀ, ਹਾਕਮ ਸਿੰਘ, ਪਟਵਾਰੀ, ਮੋਹੜੇ, ਫ਼ਤਹਿ ਸਿੰਘ ਭਾਟੜਾ ਦੁਕਾਨਦਾਰ। |
| **ਕਾਲੇ ਪਾਣੀ ਦੀ ਸਜ਼ਾ** | : | ਸਿਪਾਹੀ ਲਾਲ ਸਿੰਘ ਤੇ ਲਹਿਣਾ ਸਿੰਘ ਸਪੁੱਤਰ ਬਲਾਕਾ ਸਿੰਘ |
| **ਭਗੌੜੇ ਕਰਾਰ** | : | ਮਿਹਰ ਸਿੰਘ ਲੋਪੋਕੇ, ਝੰਡਾ ਸਿੰਘ ਠੱਟਾ ਤੇ ਲਛਮਣ ਸਿੰਘ ਚਾਹਲ। |

ਭਗਵਾਨ ਸਿੰਘ ਅੜਥੈਂਗੀ, ਮਗ੍ਹਾਣਾ ਤੇ ਲਹਿਣਾ ਸਿੰਘ ਲੋਪੋਕੀ ਦੇ ਨਾਂ ਏਸ ਕੇਸ ਨਾਲ ਸੰਬੰਧਿਤ ਗਿਣੇ ਜਾਂਦੇ ਹਨ ਪਰ ਉਨ੍ਹਾਂ ਬਾਰੇ ਕੋਈ ਟਿੱਪਣੀ ਨਹੀਂ ਮਿਲਦੀ।

ਕੇਸ ਤਿਆਰ ਕਰਕੇ ਸਜ਼ਾ ਲਈ ਸੈਸ਼ਨ ਜੱਜ ਡਬਲਿਊ. ਜੀ. ਡੇਵਿਸ ਕੋਲ ਭੇਜਿਆ ਗਿਆ। ਉਸ ਸਜ਼ਾ ਦੀ ਰਣਜੋਧ ਸਿੰਘ, ਬਾਲ ਮੁਕੰਦ ਅਤੇ ਖ਼ਾਨ ਗੁਲਾਬ ਕਾਦਰ ਕੋਲੋਂ ਵੀ ਹਾਮੀ ਭਰਵਾਈ ਗਈ। 9 ਸਤੰਬਰ ਨੂੰ ਚੀਫ ਕੋਰਟ ਪੰਜਾਬ ਨੇ ਸਿੰਘਾਂ ਨੂੰ ਕਸੂਰਵਾਰ ਮੰਨ ਕੇ ਸਜ਼ਾ ਬਹਾਲ ਰੱਖੀ ਤੇ 11 ਸਤੰਬਰ ਜਸਟਿਸ ਸੀ. ਆਰ. ਲਿੰਡਸੇ ਨੇ ਸਜ਼ਾ ਪੱਕੀ ਕੀਤੀ। ਚਹੁੰ ਸਮ੍ਹਾਂ ਦੇ ਪਰਵਾਨਿਆਂ ਨੂੰ 15 ਸਤੰਬਰ 1871 ਈ. ਨੂੰ ਮਜੀਠਾ ਰੋਡ, ਰਾਮ ਬਾਗ ਕੋਲ ਇੱਕ ਬੋਹੜ ਨਾਲ ਸ਼ਰੇਆਮ ਫ਼ਾਸੀ ਦੇਣ ਦਾ ਹੁਕਮ ਹੋਇਆ। ਸਿੰਘਾਂ ਦੀ ਅੰਤਮ ਇੱਛਾ ਸੀ :

1. ਅੰਮ੍ਰਿਤਸਰ ਹਰਿਮੰਦਰ ਸਾਹਿਬ ਦੇ ਪਵਿੱਤਰ ਸਰੋਵਰ ਵਿੱਚੋਂ ਇਸ਼ਨਾਨ ਕਰਨਾ
2. ਗਊ ਦੀ ਤੰਦੀ ਦੀ ਥਾਂ ਰੇਸਮ ਦੇ ਰੱਸੇ ਗਲੀਂ ਪਾਉਣਾ
3. ਕੋਈ ਜੱਲਾਦ ਨਾ ਉਹਨਾਂ ਨੂੰ ਹੱਥ ਲਾਵੇ ਤੇ ਨਾ ਉਨ੍ਹਾਂ ਦਾ ਮੂੰਹ ਢੱਕਿਆ ਜਾਵੇ।

ਮੌਤ ਨੂੰ ਮਜ਼ਾਕ ਕਰਨ ਵਾਲੇ ਸੂਰੇ ਗਲ ਵਿੱਚ ਢੋਲਕੀ ਪਾ ਕੇ ਛੈਣੇ ਵਜਾਉਂਦੇ,

ਤੇਰੀ ਸਰਣਿ ਮੇਰੇ ਦੀਨ ਦਇਆਲਾ।
ਸੁਖ ਸਾਗਰ ਮੇਰੇ ਗੁਰ ਗੋਪਾਲਾ।[11]

ਸ਼ਬਦ ਪੜ੍ਹਦੇ ਬੋਹੜ ਕੋਲ ਆਏ, ਮੌਤ ਰਾਣੀ ਨੂੰ ਵਿਆਹ ਕੇ ਲੈ ਗਏ ਅਤੇ ਸਦਾ ਲਈ ਜ਼ਿੰਦਗੀ ਮਾਣ ਗਏ। ਹਾਕਮ ਸਿੰਘ ਪਟਵਾਰੀ ਦੀ ਵਿਧਵਾ ਮਾਤਾ ਨੇ ਆਪਣਾ ਕੋਠਾ ਉਧੇੜ ਕੇ ਕੜੀਆਂ-ਬਾਲੇ ਲਿਆਂਦੇ ਅਤੇ ਬਾਕੀ ਤਿੰਨਾਂ ਸ਼ਹੀਦਾਂ ਦੇ ਵਾਰਸਾਂ ਦੀ ਸਲਾਹ ਨਾਲ ਚਿਤਾ ਤਿਆਰ ਕਰਕੇ ਚਹੁੰ ਸ਼ਹੀਦਾਂ ਦਾ ਇਕੱਠਾ ਸਸਕਾਰ ਕੀਤਾ।

ਝੰਡਾ ਸਿੰਘ ਠੱਟਾ ਨੂੰ 11 ਅਗਸਤ 1873 ਨੂੰ ਫੜ ਕੇ ਅਗਲੇ ਦਿਨ ਉਸ ਨੂੰ ਮੁਕੱਦਮਾ ਚਲਾ ਕੇ ਸ਼ਹੀਦ ਕੀਤਾ ਗਿਆ।

9 ਅਗਸਤ 1871 ਈ. ਨੂੰ ਸੰਤ ਰਾਮ ਤੇ ਹੋਰ ਗਿਆਰਾਂ ਨੂੰ ਨਿਰਦੋਸ਼ ਸਮਝ ਕੇ ਛੱਡ ਦਿੱਤਾ ਗਿਆ ਸੀ।

## ਬਾਗ਼ਾਂ ਵਾਲੇ ਦੀ ਘਟਨਾ :

ਅੰਗਰੇਜ਼ ਹਾਕਮ ਨੇ ਆਪਣੇ ਸੁਖ-ਸੁਆਦ ਲਈ ਇੱਕ ਬੁੱਚੜਖਾਨਾ ਸ਼ਿਮਲੇ ਖੁਲ੍ਹਵਾ ਦਿੱਤਾ। ਸ਼ਿਮਲਾ ਉਹਨਾਂ ਦੀ ਗਰਮੀਆਂ ਦੀ ਰਾਜਧਾਨੀ ਤੇ ਆਰਾਮਗਾਹ ਸੀ। ਉੱਥੇ ਕਤਲ ਕਰਨ ਲਈ ਗਊਆਂ ਅੰਬਾਲਿਓਂ ਭੇਜੀਆਂ ਜਾਂਦੀਆਂ ਸਨ। ਸਿੰਘਾਂ ਨੇ ਗਊਆਂ ਨੂੰ ਬਚਾਉਣ ਤੇ ਬੁੱਚੜਾਂ ਨੂੰ ਸੋਧਣ ਦਾ ਮਤਾ ਪਕਾਇਆ। ਉਹ ਬਿਨਾਂ ਦੱਸੇ ਭੈਣੀ ਸਾਹਿਬ ਤੋਂ ਚੱਲ ਪਏ। ਉਹਨਾਂ ਵਿੱਚ ਕਰਤਾਰ ਗੜ੍ਹ ਦਾ ਅਤਰ ਸਿੰਘ ਹਜ਼ੂਰੀਆ, ਕੋਠੇ ਪਿੰਡ ਦਾ ਅਤਰ ਸਿੰਘ, ਕਮਾਲ ਪੁਰ ਦਾ ਕਾਨ੍ਹਾ, ਰਾਏ ਪੁਰ ਦਾ ਧੌਂਕਲ ਸਿੰਘ ਤੇ ਦੁਘਰੀ ਦਾ ਥੰਮ੍ਹਣ ਸਿੰਘ ਸਨ। ਉਹ ਰਾਤੀਂ ਲੱਲੀ ਜਾ ਰਹੇ। ਫਿਰ ਸੇਹ ਤੋਂ ਭੜੀ ਪਹੁੰਚੇ ਜਿੱਥੇ ਉਹਨਾਂ ਦੀ ਨੀਤ ਜਾਣ ਕੇ ਲਾਲ ਸਿੰਘ ਨੇ ਦੋ ਤਲਵਾਰਾਂ ਦਿੱਤੀਆਂ। ਇਕ ਤਲਵਾਰ ਖਮਾਣੋਂ ਦੇ

ਸ. ਪ੍ਰਤਾਪ ਸਿੰਘ ਨੇ ਦਿੱਤੀ। ਦੋ ਥੰਮ੍ਹਣ ਸਿੰਘ ਘਰੋਂ ਲੈ ਕੇ ਆਇਆ ਸੀ। ਸਭ ਤਲਵਾਰਾਂ ਸਿਕਲ ਕਰਵਾ ਕੇ ਰਾਤ ਚੁੰਨ੍ਹੀ ਪਿੰਡ ਜਾ ਰਹੇ। ਏਥੇ ਬਾਬਾ ਸੁਧ ਸਿੰਘ ਨੇ ਵਾਪਸ ਮੁੜਨ ਦੀ ਸਲਾਹ ਦਿੱਤੀ ਪਰ ਉਹਨਾਂ ਨੂੰ ਤਾਂ ਰੰਡੀ ਚੜ੍ਹੀ ਹੋਈ ਸੀ। ਉਹਨਾਂ ਨੇ ਕਿਹਾ ਅਸਾਂ ਸ਼ਿਮਲਾ ਜਾ ਕੇ ਬੁੱਚੜ ਸੋਧਣੇ ਹਨ।

ਸਿੰਘ ਬਾਗ਼ਾਂਵਾਲੇ ਪਹੁੰਚੇ ਤੇ ਬਰਸਾਤ ਕਾਰਨ ਦਰਿਆ ਵਿੱਚ ਤੇਜ਼ ਪਾਣੀ ਕਾਰਨ ਮਨ ਢਿੱਲਾ ਪੈ ਗਿਆ। ਵਾਪਸ ਮੁੜਨ ਦੀ ਸਲਾਹ ਬਣਾਈ ਤਾਂ ਚੌਕੀਦਾਰ ਕਰਮ ਬਖ਼ਸ਼ ਨੇ ਕੜਕ ਕੇ ਪੁੱਛਿਆ ਕੌਣ ਹੋ, ਹਨੇਰੇ ਵਿੱਚ ਕੀ ਕਰਦੇ ਹੋ ? ਸਿੰਘਾਂ ਕਿਹਾ ਸ਼ਿਮਲਿਓਂ ਆਏ ਹਾਂ, ਕੰਮ ਸੀ ਤੇ ਘਰ ਚੱਲੇ ਹਾਂ। ਪਰ ਉਸ ਨੇ ਚਾਲ-ਢਾਲ ਵੇਖ ਕੇ ਰਾਤੀਂ ਉੱਥੇ ਰਹਿਣ ਜਾਂ ਥਾਣੇ ਚਲਣ ਲਈ ਕਿਹਾ ਤੇ ਘੇਰ ਕੇ ਰੌਲਾ ਪਾ ਦਿੱਤਾ ਕਿ ਚੋਰ ਆ ਗਏ ਹਨ। ਸਿੰਘਾਂ ਦੋ ਰੁਪਏ ਦੇ ਕੇ ਮੋੜਨਾ ਚਾਹਿਆ ਪਰ ਉਸ ਦਾ ਕਾਲ ਉਸ ਨੂੰ ਜੇਰਾ ਨਾ ਕਰਨ ਦੇਵੇ। ਉਹ ਤੁਰੇ ਜਾਂਦੇ ਸਿੰਘਾਂ ਦੇ ਪਿੱਛੇ ਦੌੜਿਆ। ਅਤਰ ਸਿੰਘ ਨੇ ਖੱਬੇ ਮੋਢੇ ਤੇ ਐਸੀ ਤਲਵਾਰ ਮਾਰੀ ਕਿ ਕਰਮ ਬਖ਼ਸ਼ ਦੇ ਦੋ ਟੋਟੇ ਕਰ ਦਿੱਤੇ।

ਅੱਗੇ ਨਦੀ ਸੀ। ਉਹਨਾਂ ਨੇ ਆਪਣੇ ਗੜਵੇ, ਟਸਰੀਆਂ, ਤਲਵਾਰਾਂ ਦੀਆਂ ਮਿਆਨਾਂ ਛੱਡ ਕੇ ਨਦੀ ਵਿੱਚ ਛਾਲਾਂ ਮਾਰ ਦਿੱਤੀਆਂ। ਪਾਰ ਹੋ ਕੇ ਕੰਢੇ ਚੜ੍ਹਨ ਲੱਗੇ ਤਾਂ ਇੱਕ ਤੁਰਕ ਨੇ ਅਤਰ ਸਿੰਘ ਨੂੰ ਸੋਟਾ ਮਾਰਿਆ। ਉਹ ਘੇਰੇ ਵਿੱਚ ਆ ਗਿਆ ਤੇ ਥੰਮ੍ਹਣ ਸਿੰਘ ਨੇ ਇੱਕ ਤੁਰਕ ਨੂੰ ਸ੍ਰੀ ਸਾਹਿਬ ਮਾਰ ਕੇ ਉਸ ਦਾ ਪਹੁੰਚਾ ਵੱਢ ਦਿੱਤਾ ਤੇ ਸਿੰਘ ਨੂੰ ਛੁਡਾਇਆ। ਸਾਰੇ ਸਿੰਘ ਕਾਹਲੇ ਕਦਮੀਂ ਤੁਰ ਪਏ।

'ਮਾਰ ਗਏ ਮਾਰ ਗਏ' ਦਾ ਰੌਲਾ ਕਰਦੀ ਵਾਹਰ ਪਿੱਛੇ ਪਈ। ਬੱਦਲਵਾਈ ਸੀ। ਬਿਜਲੀ ਕੜਕੀ ਤਾਂ ਮੁਸਲਮਾਨਾਂ ਨੂੰ ਸਿੰਘਾਂ ਹੱਥੀਂ ਲਿਸ਼ਕਦੀਆਂ ਕਿਰਪਾਨਾਂ ਦਿੱਸੀਆਂ ਤੇ ਉਹ ਡਰਦੇ ਵਾਪਸ ਮੁੜ ਗਏ।

ਇਹ ਘਟਨਾ 20-22 ਹਾੜ੍ਹ 1928 ਬਿ. (5-7 ਜੁਲਾਈ 1871 ਈ.) ਦੀ ਸੀ। ਤਲਵਾਰਾਂ ਦੀਆਂ ਮਿਆਨਾਂ ਨੇ ਖੁਮਾਣੋਂ ਪ੍ਰਤਾਪ ਸਿੰਘ ਦੇ ਰਾਹੇ ਪਾ ਦਿੱਤਾ। ਪਰ ਪੁਲਿਸ ਦੇ ਹੱਥ-ਪੱਲੇ ਕੁਝ ਨਾ ਪਿਆ। ਉਸ ਉੱਤੇ 8 ਜੁਲਾਈ ਨੂੰ ਅੰਬਾਲੇ ਦੀ ਕਚਹਿਰੀ ਕੇਸ ਚਲਾਇਆ ਗਿਆ। ਉਸ ਨਾਲ ਜੈਮਲ ਸਿੰਘ ਤੇ ਹਰਨਾਮ ਸਿੰਘ ਦਾ ਚਲਾਨ ਹੋਇਆ। ਹਰਨਾਮ ਸਿੰਘ ਜਿਸ ਨੂੰ ਘੋੜੀਮਾਰ ਕਹਿੰਦੇ ਸਨ, ਉਸ ਨੂੰ ਇਸ ਕੇਸ—ਜਿਸ ਨੂੰ ਮੋਰਿੰਡਾ ਕੇਸ ਕਰਕੇ ਲਿਖਿਆ ਹੈ—ਬਾਰੇ ਪੁੱਛਿਆ, "ਤੂੰ ਬਾਗ਼ਾਂ ਵਾਲੇ ਬੰਦਾ ਮਾਰਿਆ ਹੈ ? ਕਿਸ ਦੇ ਹੁਕਮ ਨਾਲ ਮਾਰਿਆ ਹੈ ? ਤਲਵਾਰਾਂ ਕਿਥੋਂ ਲਈਆਂ ? ਉਸ ਨੇ ਜਵਾਬ ਦਿੱਤਾ, "ਮਾਰਿਆ ਹੈ ਬੰਦਾ, ਤੂੰ ਤਲਵਾਰਾਂ ਦਿੱਤੀਆਂ, ਤੇਰੇ ਹੁਕਮ ਨਾਲ ਮਾਰਿਆ ਹੈ।" ਹਾਕਮ ਨੇ ਕਿਹਾ, "ਇਹ ਪਾਗਲ ਹੈ, ਇਸ ਨੂੰ ਛੱਡ ਦਿਓ। ਇੰਜ ਹੀ ਸਬੂਤ ਨਾ ਹੋਣ ਕਰਕੇ ਪ੍ਰਤਾਪ ਸਿੰਘ ਤੇ ਜੈਮਲ ਸਿੰਘ ਬਰੀ ਹੋ ਗਏ।

ਕਾਨ੍ਹਾ ਰਾਏ ਕੋਟ ਦੇ ਕੇਸ ਵਿਚ ਨਿੰਦਕ, ਸਰਕਾਰੀ ਗੁਆਹ ਬਣ ਗਿਆ ਸੀ, ਕੋਠੇ ਦੇ ਅਤਰ ਸਿੰਘ, ਥੰਮ੍ਹਣ ਸਿੰਘ ਰੂ-ਪੋਸ਼ ਹੋ ਕੇ ਨਿਪਾਲ ਚਲੇ ਗਏ ਸਨ।

ਸਰਕਾਰੀ ਤੰਤਰ ਨੂੰ ਇਹਨਾਂ ਮੁਸਲਮਾਨਾਂ ਜਾਂ ਬੁੱਚੜਾਂ ਵਿਰੁੱਧ ਗੁੱਸਾ ਨਹੀਂ ਲੱਗਾ ਸਗੋਂ

ਸਰਕਾਰ ਵਿਰੁੱਧ ਕਾਰਵਾਈ ਲੱਗੀ ।

## ਰਾਏਕੋਟ ਦੀ ਘਟਨਾ :

ਅੰਮ੍ਰਿਤਸਰ ਦੀ ਘਟਨਾ ਮਾਝੇ ਦੀ ਸੀ ਅਤੇ ਬਾਗ਼ਾਂ ਵਾਲੇ ਦੀ ਪੁਆਧ ਦੀ । ਬੁੱਚੜਾਂ ਨੂੰ ਸਹਿ ਦੇਣ ਲਈ, ਧਰਮ ਅਸਥਾਨਾਂ ਦੀ ਬੇਅਦਬੀ ਕਰਨ ਲਈ ਸਰਕਾਰ ਨੇ ਰਾਏਕੋਟ ਵੀ ਬੁੱਚੜਖਾਨਾ ਖੁਲ੍ਹਵਾ ਦਿੱਤਾ । ਇਹ ਨਗਰ ਰਾਏ ਮੁਹੰਮਦ ਦਾ ਵਸਾਇਆ ਹੋਇਆ ਸੀ । ਉਸ ਦਾ ਫ਼ਰਜ਼ੰਦ ਰਾਇ ਕਲ੍ਹਾ ਗੁਰੂ ਗੋਬਿੰਦ ਸਿੰਘ ਦਾ ਸ਼ਰਧਾਲੂ ਸੀ । ਉਸ ਨੇ ਹੀ ਨੂਰੇ ਮਾਹੀ ਨੂੰ ਭੇਜ ਕੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਸਰਹਿੰਦੋਂ ਖ਼ਬਰ ਮੰਗਵਾਈ ਸੀ । ਸਤਿਗੁਰੂ ਜੀ ਨੇ ਉਸ ਨੂੰ ਆਪਣੀ ਨਿਸ਼ਾਨੀ ਦੇ ਤੌਰ ਉੱਤੇ ਇੱਕ ਗੰਗਾ ਸਾਗਰ, ਇੱਕ ਸ੍ਰੀ ਸਾਹਿਬ ਤੇ ਇੱਕ ਰੇਲ੍ਹ ਬਖਸ਼ੀ ਸੀ । ਗੰਗਾ ਸਾਗਰ ਦੀ ਬਣਤਰ ਇਸ ਤਰ੍ਹਾਂ ਦੀ ਸੀ ਕਿ ਉਸ ਦੇ ਨਿੱਕੇ ਨਿੱਕੇ ਛੇਕਾਂ ਵਿਚੋਂ ਰੇਤ ਤਾਂ ਵਗ ਸਕਦੀ ਸੀ ਪਰ ਪਾਣੀ ਨਹੀਂ । ਸਤਿਗੁਰੂ ਜੀ ਨੇ ਮਾਛੀਵਾੜੇ ਦੇ ਜੰਗਲ ਨੂੰ ਪਾਰ ਕਰਕੇ ਏਥੇ ਹੀ ਇੱਕ ਤਲਾਅ ਦੇ ਕੰਢੇ ਬਿਸਰਾਮ ਕੀਤਾ ਸੀ, ਜਿਥੇ ਗੁਰਦੁਆਰਾ ਟਾਹਲੀਆਣਾ ਸਾਹਿਬ ਬਣਾਇਆ ਗਿਆ ।

ਈਸਟ ਇੰਡੀਆ ਕੰਪਨੀ ਦੀ ਗਊ-ਹੱਤਿਆ ਲਈ ਦਿੱਤੀ ਖੁੱਲ੍ਹ ਵੱਡੇ ਸ਼ਹਿਰਾਂ ਤੋਂ ਛੋਟੇ ਕਸਬਿਆਂ ਵਲ ਵੱਧ ਰਹੀ ਸੀ । ਰਾਏਕੋਟ ਬੁੱਚੜਖਾਨਾ ਖੋਲ੍ਹਣ ਦੀ ਇਜਾਜ਼ਤ ਲੁਧਿਆਣਾ ਜ਼ਿਲ੍ਹੇ ਦੇ ਅਫ਼ਸਰ ਰਿਕਟਸ ਨੇ 1856 ਈ. ਵਿੱਚ ਦਿੱਤੀ ਸੀ । ਕੁਦਰਤੀ ਹੈ ਕਿ ਗਵਰਨਰ ਜਨਰਲ ਲਾਰਡ ਕੇਨਿੰਗ ਦੀ ਵੀ ਸਹਿਮਤੀ ਸੀ । ਉਹਨਾਂ ਬੁੱਚੜਖਾਨਾ ਤਾਂ ਸ਼ਹਿਰ ਦੀ ਚਾਰਦੀਵਾਰੀ ਤੋਂ ਬਾਹਰ ਖੋਲ੍ਹਿਆ ਸੀ ਪਰ ਗੁਰਦੁਆਰੇ ਦੇ ਨੇੜੇ ਕਰਕੇ । ਕੋਲ ਹੀ ਇਕ ਸੁਥਰਿਆਂ ਦਾ ਡੇਰਾ ਸੀ, ਉਹ ਵੀ ਬੇਬਸ ਸਨ । ਲਾਗੇ ਹੀ ਛੱਪੜ ਸੀ ।

ਰਾਂਝਾ ਤੇ ਬੂਟਾ ਬੁੱਚੜ ਐਸੇ ਖੋਤੇ ਦੇ ਖੁਰ ਸਨ ਕਿ ਸਿੱਖ ਸ਼ਰਧਾਲੂਆਂ ਨੂੰ ਜਾਣ ਕੇ ਚੂੰਢੀ ਵੱਢਦੇ ਸਨ । ਗਊ-ਮਾਸ ਨੰਗਾ ਹੀ ਟੋਕਰੀਆਂ ਵਿਚ ਪਾ ਕੇ ਲੰਘਦੇ ਸਨ । ਕਾਂ-ਕੁੱਤੇ ਮਾਸ ਦੀਆਂ ਬੋਟੀਆਂ, ਛਿਛੜੇ, ਹੱਡੀਆਂ ਧੂਹੀ ਫਿਰਦੇ ਤੇ ਚੂੰਡਦੇ ਸਨ । ਹੋਰ ਪੰਛੀ ਵੀ ਡੇਰੇ ਦੇ ਗੁੰਬਦਾਂ, ਬਨੇਰਿਆਂ ਉਤੇ ਬੈਠ ਕੇ ਚੂੰਡਦੇ । ਗੁਰਦੁਆਰੇ ਵੀ ਇੰਜ ਹੀ ਹੁੰਦਾ । ਡੇਰੇਦਾਰ, ਮਹੰਤ, ਗ੍ਰੰਥੀ, ਸੇਵਾਦਾਰ ਪਰੇਸ਼ਾਨ ਹੁੰਦੇ, ਪੰਛੀ ਉਡਾਉਂਦੇ ਤੇ ਠੰਢੇ ਹਉਕੇ ਭਰਦੇ । ਕਸਾਈ ਕੱਛਾਂ ਵਜਾਉਂਦੇ । ਉਹ ਇਹ ਸੋਚੇ ਬਿਨਾਂ ਕਿ ਡੰਗਰ ਛੱਪੜ ਵਿੱਚ ਪਾਣੀ ਪੀਂਦੇ ਹਨ, ਉਥੇ ਹਲਾਲ ਕੀਤੀਆਂ ਗਊਆਂ ਦੇ ਪਿੰਜਰ ਸੁੱਟ ਦੇਂਦੇ । ਉਹਨਾਂ ਨੂੰ ਪਤਾ ਸੀ ਕਿ ਗੋਰੀ ਸਰਕਾਰ ਉਹਨਾਂ ਵੱਲ ਹੈ, ਕੋਈ ਉਨ੍ਹਾਂ ਦਾ ਵਾਲ ਵਿੰਗਾ ਨਹੀਂ ਕਰ ਸਕਦਾ ।

ਇੱਕ ਦਿਨ ਕੁਝ ਸਿੰਘ ਸਤਿਗੁਰੂ ਜੀ ਦੇ ਦਰਸ਼ਨ ਕਰਨ ਭੈਣੀ ਸਾਹਿਬ ਜਾ ਰਹੇ ਸਨ ਕਿ ਰਾਹ ਵਿਚ ਰਾਤ ਰਾਏਕੋਟ ਸੁਥਰਿਆਂ ਦੀ ਧਰਮਸਾਲਾ ਵਿਚ ਰੁਕੇ । ਉਨ੍ਹਾਂ ਨੂੰ ਆਲਾ-ਦੁਆਲਾ ਅਪਵਿੱਤਰ, ਬਦਬੋਦਾਰ ਤੇ ਘਿਨਾਉਣਾ ਲੱਗਾ । ਉਹਨਾਂ ਵਿਚੋਂ ਜਦ ਗੁਰਮੁਖ ਸਿੰਘ, ਮਸਤਾਨ ਸਿੰਘ ਪਿੰਡ ਪਿਥੋ ਦਿਆਂ ਨੇ ਹੋਰ ਵੇਰਵਾ ਜਾਣਨਾ ਚਾਹਿਆ ਤਾਂ ਉਹਨਾਂ ਨੂੰ ਦੱਸਿਆ ਗਿਆ ਕਿ ਅੰਗਰੇਜ਼ ਨੇ ਬੁੱਚੜਖਾਨਾ ਖੁਲ੍ਹਵਾ ਦਿੱਤਾ ਹੈ । ਰਾਂਝਾ, ਹੀਰਾ ਬਦਮਾਸ਼ ਤੇ ਸ਼ਰਾਰਤੀ ਬੁੱਚੜ ਹਨ । ਉਹ ਕਿਸੇ ਆਮ ਹਿੰਦੂ ਸਰਦੇ-ਪੁਜਦੇ ਖੱਤਰੀ ਜਾਂ ਸਿੱਖ ਦੀ

ਪਰਵਾਹ ਨਹੀਂ ਕਰਦੇ। ਸਤਿਗੁਰੂ ਹੀ ਇਹਨਾਂ ਦੀ ਅਲਖ ਮੁਕਾਉਣ ਲਈ ਕੁਝ ਕਰੇ ਤਾਂ ਕਰੇ, ਸਾਡੀ ਤਾਂ ਕੋਈ ਵਾਹ ਨਹੀਂ।

ਸਿੰਘ ਰਾਏਕੋਟ ਤੋਂ ਛੀਨੀ ਵਲ ਮੁੜ ਗਏ। ਦਲ ਸਿੰਘ ਦੇ ਘਰ ਜਾ ਕੇ ਬੈਠੇ। ਹੋਰ ਵੀ ਸਿੰਘ ਆ ਗਏ। ਉਹਨਾਂ ਸੋਚਿਆ ਕਿ ਇਹ ਥਾਂ ਮਾਲਵੇ ਵਿੱਚ ਹੈ ਜੇ ਏਥੇ ਵੀ ਮਝੈਲ ਆ ਪਏ ਤਾਂ ਮਲਵਈਆਂ ਦੀ ਹੇਠੀ ਹੋਊ। ਉਹਨਾਂ ਨੇ ਬੁੱਚੜਾਂ ਨੂੰ ਸੋਧਣ ਤੇ ਗਊਆਂ ਨੂੰ ਬਚਾਉਣ ਦਾ ਮਤਾ ਪਕਾਇਆ। ਅਗਲੇ ਦਿਨ ਸਾਉਣ ਦੀ ਸੰਗਰਾਂਦ ਵਾਲੇ ਦਿਨ 15 ਜੁਲਾਈ 1871 ਈ. ਨੂੰ ਉਹ ਤਾਜਪੁਰ ਬੂਟਾ ਰਾਮ ਦੇ ਡੇਰੇ ਪੁੱਜੇ। ਉਹਨਾਂ ਨੇ ਹਵਨ ਕੀਤਾ ਤੇ ਕੜਾਹ ਪਰਸ਼ਾਦ ਵਰਤਾਇਆ। ਇਹਨਾਂ ਵਿਚ ਸੂਬਾ ਗਿਆਨੀ ਸਿੰਘ ਉਰਫ ਰਤਨ ਸਿੰਘ ਮੰਡੀ ਤੇ ਰਤਨ ਸਿੰਘ ਨਾਈਵਾਲਾ ਵੀ ਸਨ।

ਦਿਨੇ ਵਾਛੜ ਦਾ ਮੀਂਹ ਪਿਆ, ਫਿਰ ਵੀ 8 ਕੁ ਸਿੰਘ ਜਿਨ੍ਹਾਂ ਵਿੱਚ ਸੂਬਾ ਰਤਨ ਸਿੰਘ ਤੇ ਰਤਨ ਨਹੀਂ ਸਨ, ਰਾਏ ਕੋਟ ਵਲ ਵਧੇ। ਰਾਤ ਪੈ ਗਈ। ਬੱਦਲਵਾਈ ਕਰਕੇ ਹਨੇਰਾ ਸੀ। ਉਹਨਾਂ ਬੁੱਚੜਖਾਨੇ ਦਾ ਜਾ ਕੁੰਡਾ ਖੜਕਾਇਆ ਤੇ ਕਿਹਾ, ਅਸੀਂ ਰਾਹੀ ਪਾਂਧੀ ਹਾਂ। ਜਦ ਕੁੰਡਾ ਖੁੱਲ੍ਹਿਆ ਤਾਂ ਤਲਵਾਰਾਂ, ਖੁਖਰੀਆਂ ਨਾਲ ਹਮਲਾ ਕੀਤਾ। ਤਿੰਨ ਸਿੰਘ ਬੂਹੇ ਅੱਗੇ ਖਲੋ ਗਏ। ਪੰਜ ਸ੍ਰੀ ਸਾਹਿਬ, ਗੰਡਾਸੇ ਤੇ ਖੁਖਰੀਆਂ ਵਾਹੁਣ ਲੱਗੇ। ਉਹਨਾ ਗਊਆਂ ਦੇ ਰੱਸੇ ਵੱਢ ਦਿੱਤੇ।

ਕੋਲ ਹਿੰਦੂ, ਸਿੱਖਾਂ ਦੇ ਘਰ ਸਨ, ਉਹ ਹਾਲ-ਪਾਹਰਿਆ ਸੁਣ ਕੇ ਖੁਸ਼ ਹੁੰਦੇ ਰਹੇ। ਨਾਲ ਥਾਣਾ ਸੀ, ਉਸ ਦੇ ਅਹਿਲਕਾਰ ਸੋਚਦੇ ਸਨ ਕਿ ਚੁੱਪ-ਚਾਂ ਵਰਤੇ ਤਾਂ ਜਾਈਏ। ਸਿੰਘ ਹਥਿਆਰ ਵਾਹ ਕੇ ਰਾਤ ਦੇ ਹਨੇਰੇ ਵਿਚ ਹਰਨ ਹੋ ਗਏ। ਉਹਨਾਂ ਨੇ ਛੀਨੀ ਵਲ ਨੂੰ ਰੁਖ਼ ਕੀਤਾ। ਰਾਹ ਵਿਚ ਇੱਕ ਖੂਹ ਉੱਤੇ ਨਹਾਤੇ, ਕਪੜੇ ਬਦਲੇ ਤੇ ਹਥਿਆਰ ਲੁਕਾਏ ਤੇ ਆਪੋ-ਆਪਣੇ ਰਾਹ ਪਏ। ਰਾਤ ਦੇ ਗਿਆਰਾਂ ਵਜੇ ਤੋਂ ਦੋ-ਢਾਈ ਘੰਟੇ ਤਕ ਸਾਰਾ ਕੁਝ ਵਾਪਰਦਾ ਰਿਹਾ।

ਹਨੇਰੇ ਹੀ ਅਮਨ ਫ਼ੈਲਾਉਣ ਤੇ ਜ਼ਖ਼ਮੀਆਂ ਦੀ ਸਾਰ ਲੈਣ ਲਈ ਥਾਣੇਦਾਰ ਸਿਪਾਹੀਆਂ ਸਹਿਤ ਆ ਪਹੁੰਚਿਆ। ਉਸ ਵੇਖਿਆ ਦਸੌਂਧੀ ਗੁੱਜਰ ਤੇ ਉਸ ਦੀ ਤੀਵੀਂ ਥੱਸੀ ਮਾਰੇ ਗਏ ਹਨ। 7 ਮਰਦ ਤ੍ਰੀਮਤਾਂ ਸਣੇ ਇਕ ਬੱਚਾ ਫੱਟੜ ਹੋ ਗਏ ਸਨ। ਬੱਚਾ ਤੀਜੇ ਦਿਨ ਫ਼ੌਤ ਹੋ ਗਿਆ। ਰਾਂਝਾ ਆਪ ਰਾਤੀਂ ਹੀ ਛੱਤ ਤੋਂ ਛਲਾਂਗ ਮਾਰ ਕੇ ਭੱਜ ਗਿਆ ਸੀ। ਹੀਰਾ ਵੀ ਬਚ ਗਿਆ। ਹਨੇਰੀ ਝੱਖੜ ਕਾਰਨ ਮਸ਼ਾਲਾਂ ਨਹੀਂ ਸਨ ਜਗ ਸਕਦੀਆਂ। ਸੋ ਸਿੰਘਾਂ ਦਾ ਪਿੱਛਾ ਕਰਨਾ ਤੇ ਖੋਭੇ-ਚਿੱਕੜ, ਮੀਂਹ ਕਾਰਨ ਖੁਰਾ ਲੱਭਣਾ ਔਖਾ ਸੀ। ਸੋ 16 ਜੁਲਾਈ 1871 ਈ. ਨੂੰ ਸਵੇਰੇ ਕਾਰਵਾਈ ਕੀਤੀ ਗਈ। ਭੰਗੇ ਤੇ ਭੂਪੇ ਖੋਜਿਆਂ ਦੀ ਮਦਦ ਨਾਲ ਪਤਾ ਲੱਗ ਗਿਆ ਕਿ 8 ਖੁਰੇ ਛੀਨੀਵਾਲ ਵੱਲ ਗਏ ਹਨ। ਫਿਰ ਦੋ ਖੁਰੇ ਰਿਆਸਤ ਨਾਭਾ ਦੀ ਹੱਦ ਵਿਚ ਤੇ 6 ਰਿਆਸਤ ਪਟਿਆਲਾ ਦੀ ਹੱਦ ਵਿੱਚ ਗਏ ਸਨ।

ਵਾਰਦਾਤ ਜ਼ਿਲ੍ਹਾ ਲੁਧਿਆਣੇ ਵਿੱਚ ਹੋਈ ਸੀ। ਸੋ ਡਿਪਟੀ ਕਮਿਸ਼ਨਰ ਕਾਵਨ ਫੌਰਨ ਮੌਕੇ 'ਤੇ ਪੁੱਜਾ। ਉਸ ਨੇ ਮਹਾਰਾਜਾ ਪਟਿਆਲਾ ਮਹਿੰਦਰ ਸਿੰਘ ਤੋਂ ਮਦਦ ਮੰਗੀ। ਨਾਭੇ ਦਾ ਮਹਾਰਾਜਾ ਭਗਵਾਨ ਸਿੰਘ ਲਾਵਾਰਸ ਹੀ 1871 ਈ. ਵਿੱਚ ਗੁਜ਼ਰ ਗਿਆ ਸੀ। ਸੋ



ਸਤਿਗੁਰੂ ਪ੍ਰਤਾਪ ਸਿੰਘ ਅਤੇ ਪੰਡਤ ਜਵਾਹਰ ਲਾਲ ਨਹਿਰੂ ਸਟੇਟ ਪੀਪਲਜ਼ ਕਾਨਫਰੰਸ
ਦੇ ਜਲੂਸ ਦੀ ਅਗਵਾਈ ਕਰਦੇ ਹੋਏ-1939



ਸਤਿਗੁਰੂ ਪ੍ਰਤਾਪ ਸਿੰਘ ਨਾਲ ਭਾਰਤੀ ਸੁਤੰਤਰਤਾ ਸੰਗ੍ਰਾਮ ਦੇ ਆਗੂ ਪੰਡਤ ਜਵਾਹਰ ਲਾਲ ਨਹਿਰੂ, ਮਾਸਟਰ
ਤਾਰਾ ਸਿੰਘ, ਸੈਫੂਦੀਨ ਕਿਚਲੂ, ਮੌਲਾਨਾ ਹਬੀਬਉੱਲਾ ਆਦਿ ਸ੍ਰੀ ਭੈਣੀ ਸਾਹਿਬ ਵਿਖੇ-1939



ਸਤਿਗੁਰੂ ਪ੍ਰਤਾਪ ਸਿੰਘ ਜੀ. ਫ਼ੌਜੀ ਅਦਾਲਤ ਵਿੱਚੋਂ ਬਰੀ ਹੋਣ ਬਾਅਦ ਅਜ਼ਾਦ ਹਿੰਦ ਫ਼ੌਜ ਦੇ - ਕਰਨਲ ਸ਼ਾਹਨਿਵਾਜ਼,
ਕੈਪਟਨ ਜੀ.ਐਸ ਢਿੱਲੋਂ ਅਤੇ ਕੈਪਟਨ ਸਹਿਗਲ ਦਾ ਸਵਾਗਤ ਕਰਦੇ ਹੋਏ-1945

ਉਥੇ ਅੰਗਰੇਜ਼ ਦੀ ਹੀ ਚਲਦੀ ਸੀ। ਕਾਵਨ ਨੇ ਸੂਹ ਦੇਣ ਵਾਲੇ ਲਈ ਇੱਕ ਹਜ਼ਾਰ ਰੁਪਏ ਇਨਾਮ ਰੱਖਿਆ। ਮਹਾਰਾਜਾ ਪਟਿਆਲਾ ਨੇ ਵੀ 250 ਰੁਪਏ ਇਨਾਮ ਰੱਖਿਆ।

ਇਨਾਮਾ ਦੇ ਲਾਲਚ ਨੂੰ ਤੇ ਕਿੜ ਕੱਢਣ ਲਈ ਕਈ ਲੋੜ ਤੋਂ ਵੱਧ ਚੁਸਤ ਹੋ ਗਏ। ਗਦਾਈਏ ਨੇ ਇੱਕ ਹਿੰਦੂ ਸਾਹੂਕਾਰ ਦਾ ਨਾਂ ਲਿਆ। ਨੂਰਪੁਰ ਦੇ ਗਾਜ਼ੀ ਮੁਸਲਮਾਨ ਗੁੱਜਰ ਨੇ ਨਾਨਕ ਖੱਤਰੀ ਦਾ, ਲਹਿਣਾ ਸਿੰਘ ਨਿਹੰਗ, ਅਨੰਦਪੁਰ ਸਾਹਿਬ ਦਾ ਨੇ ਕੂਕਿਆਂ ਦਾ, ਹਰਨਾਮ ਸਿੰਘ ਨੇ ਗੁਰੂ ਰਾਮ ਸਿੰਘ ਦਾ, ਸੁੰਦਰ ਸਿੰਘ ਨੇ ਵੀ ਸਤਿਗੁਰੂ ਜੀ ਦਾ ਨਾਂ ਲਿਆ। ਡਿਸਟ੍ਰਿਕਟ ਸੁਪਰਡੈਂਟ ਪੁਲਿਸ ਅੰਬਾਲਾ ਨੇ ਹਰਨਾਮ ਸਿੰਘ ਤੇ ਸੁੰਦਰ ਸਿੰਘ ਦੇ ਬਿਆਨ ਬੇਬੁਨਿਆਦ, ਝੂਠੇ ਤੇ ਬੇਸਿਰ-ਪੈਰ ਦੱਸੇ ਤਾਂ ਹੀ ਕਾਵਨ ਨੇ ਸਤਿਗੁਰੂ ਰਾਮ ਸਿੰਘ ਨੂੰ ਬੇਕਸੂਰ ਦੱਸਿਆ। ਬਾਕੀ ਨਾਂ ਵੀ ਈਰਖਾ ਤੇ ਵੈਰ ਕਾਰਨ ਲਏ ਗਏ ਸਨ।

20 ਜੁਲਾਈ ਤੱਕ ਕਿਸੇ ਦੇ ਹੱਥ-ਪੱਲੇ ਕੁਝ ਨਾ ਪਿਆ। ਜਦ ਛੀਨੀਵਾਲ ਦੇ ਦਲ ਸਿੰਘ ਨੂੰ ਤਸੀਹੇ ਦੇਣ ਲੱਗੇ ਤੇ ਜਾਂ ਇਨਾਮ ਲੈਣ ਲਈ ਕਿਹਾ ਤਾਂ ਉਹ ਬਕ ਪਿਆ। ਉਹ ਸਿੰਘਾਂ ਨਾਲ ਜੁ ਸੀ। ਉਸ ਤਲਵਾਰਾਂ ਫੜਾਈਆਂ ਤੇ ਮੰਗਲ ਸਿੰਘ, ਮਸਤਾਨ ਸਿੰਘ, ਗੁਰਮੁਖ ਸਿੰਘ ਪਿਥੋ ਦੇ ਨਾਂ ਦੱਸੇ। ਉਸ ਦੀ ਘਰਵਾਲੀ ਰਾਮੋ ਗੁਆਹ ਬਣ ਗਈ। ਕਾਨ੍ਹ ਸਿੰਘ ਕਮਾਲਪੁਰ ਦਾ 10-12 ਸਾਲਾ ਦਾ ਮੁੰਡਾ ਅਤਰ ਸਿੰਘ ਪਿਥੋ ਵੀ ਫੜੇ ਗਏ। ਸੂਬਾ ਰਤਨ ਸਿੰਘ ਖੰਨਿਓਂ ਤੇ ਗੁਲਾਬ ਸਿੰਘ ਚੂਹੜਚੱਕ ਤੋਂ ਫੜੇ ਗਏ। ਮੁੰਡੇ ਨੂੰ ਛੱਡ ਕੇ ਸਭ ਨੂੰ ਬੇੜੀਆ ਪਾ ਕੇ ਬੱਸੀਆ ਕੋਠੀ ਲਿਆਂਦਾ ਗਿਆ। ਅਦਾਲਤ ਲੱਗੀ, ਜਿਥੇ 24 ਜੁਲਾਈ 1871 ਈ. ਨੂੰ ਸਤਿਗੁਰੂ ਜੀ ਨੂੰ ਪੇਸ਼ ਹੋਣਾ ਪਿਆ। ਉਹ 36 ਕੂਕੇ ਸੂਬਿਆਂ ਤੇ ਪਤਵੰਤੇ ਸੱਜਣਾ ਸਹਿਤ ਪੁੱਜੇ। ਉਹਨਾਂ ਨੇ ਇਸ ਬਾਰੇ ਕਿਸੇ ਜਾਣਕਾਰੀ ਤੋਂ ਸਾਫ਼ ਇਨਕਾਰ ਕੀਤਾ, ਨਾ ਕਿਸੇ ਨੂੰ ਖ਼ਰਚਾ ਦਿੱਤਾ ਸੀ।

27 ਜੁਲਾਈ 1871 ਈ. ਨੂੰ ਸੈਸ਼ਨ ਜੱਜ ਜੇ. ਡਬਲਿਊ. ਮੈਕਨਬ ਨੇ ਗੁਆਹੀਆਂ—ਰਾਮੋ, ਦਲੂ ਕਾਨ੍ਹੇ ਦੀਆਂ—ਦੇ ਆਧਾਰ ਉਤੇ ਗੁਰਮੁਖ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਲਾਬ ਸਿੰਘ ਨੂੰ ਮੌਤ ਦੀ ਸਜ਼ਾ ਸੁਣਾਈ। 1 ਅਗਸਤ 1871 ਈ. ਨੂੰ ਚੀਫ਼ ਕੋਰਟ ਪੰਜਾਬ ਦੇ ਜੱਜ ਸੀ. ਬੋਲੀਨੋਸ ਨੇ ਸਜ਼ਾ ਬਹਾਲ ਰੱਖੀ ਅਤੇ ਦੂਸਰੇ ਪਾਸੇ ਜੱਜ ਜੇ. ਐਸ. ਕੈਂਪਬੈਲ ਨੇ ਇਸ ਦੀ ਪੁਸ਼ਟੀ ਕੀਤੀ। ਇਹਨਾਂ ਨੂੰ 5 ਅਗਸਤ 1871 ਈ. ਨੂੰ ਰਾਇਕੋਟ ਕੋਲ ਬੱਸੀਆਂ ਲਾਗੇ ਫ਼ਾਂਸੀ ਦਾ ਹੁਕਮ ਹੋਇਆ।

ਪਰ ਫੇਰ ਧਿਆਨ ਆਇਆ ਕਿ ਅੰਮ੍ਰਿਤਸਰ ਦੇ ਕੇਸ ਵਿੱਚ ਕੋਈ ਪੱਕਾ ਚਸ਼ਮਦੀਦੀ ਗੁਆਹ ਚਾਹੀਦਾ ਹੈ। ਸੋ ਉਹ ਪੱਕਾ ਗੁਆਹ ਅੱਖੀਂ ਵੇਖੇ ਅਨੁਸਾਰ ਬਣਿਆ ਗੁਲਾਬ ਸਿੰਘ (ਗੁਲਾਬੂ)। ਉਸ ਨਾਲ ਗੱਲ ਕਰਕੇ ਕਰਨਲ ਬੇਲੀ ਨੇ ਅੰਮ੍ਰਿਤਸਰ ਸੂਚਨਾ ਦਿੱਤੀ ਕਿ ਗੁਲਾਬ ਸਿੰਘ ਕੂਕਿਆਂ ਦੇ ਖ਼ਿਲਾਫ਼ ਗੁਆਹੀ ਦੇ ਦੇਵੇਗਾ।

28 ਜੁਲਾਈ 1871 ਈ. ਤੋਂ ਮੰਗਲ ਸਿੰਘ, ਮਸਤਾਨਾ ਸਿੰਘ, ਗੁਰਮੁਖ ਸਿੰਘ ਤੋਂ ਬਿਨਾਂ ਸੂਬਾ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਨੂੰ ਲੁਧਿਆਣੇ ਦੀ ਜੇਲ੍ਹ ਅੰਦਰ ਕੈਦ ਰੱਖਿਆ ਗਿਆ।

ਨਿਧਾਨ ਸਿੰਘ ਆਲਿਮ ਅਨੁਸਾਰ ਸਜ਼ਾਵਾਂ ਦੀ ਤਸਦੀਕ ਪਿੱਛੋਂ "ਸਤਿਗੁਰੂ ਜੀ ਦੇ

ਲਾਡਲੇ ਸਿੱਖ 5 ਅਗਸਤ 1871 ਈ. ਨੂੰ ਬੱਸੀਆਂ ਦੀ ਕੋਠੀ ਕੋਲ ਇੱਕ ਦਰੱਖ਼ਤ ਨਾਲ ਫਾਹੇ ਦਿੱਤੇ ਗਏ।" *(ਜੁਗ ਪਲਟਾਊ ਸਤਿਗੁਰੂ)*

## ਸੂਬਾ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਦੀ ਸ਼ਹੀਦੀ

ਅੰਗਰੇਜ਼ ਹਕੂਮਤ ਨੂੰ ਅੰਮ੍ਰਿਤਸਰ ਤੇ ਰਾਏਕੋਟ ਦੇ ਬੁੱਚੜਖਾਨੇ ਬੰਦ ਕਰਾਉਣ ਲਈ ਸਿੰਘਾਂ ਦੇ ਹਮਲਿਆਂ ਤੇ ਉਹਨਾਂ ਦੀਆਂ ਸ਼ਹੀਦੀਆਂ ਨਾਲ ਹੋਰ ਕੁਝ ਮਿਲਿਆ ਹੋਵੇ ਜਾਂ ਨਾ ਪਰ ਤਿੰਨ ਪੱਕੇ ਗੁਆਹ ਮਿਲ ਗਏ ਦਲੂ, ਰਾਮੋ ਤੇ ਗੁਲਾਬੂ। ਉਹੀ ਗੁਆਹ ਬਣੇ ਸਤਿਗੁਰੂ ਜੀ ਦੇ ਖ਼ਿਲਾਫ਼ ਅੱਗ ਉਗਲਣ ਲਈ ਤੇ ਕੂਕਿਆਂ ਦੇ ਅਦਾਲਤੀ ਸੂਬੇ ਗਿਆਨੀ ਰਤਨ ਸਿੰਘ ਸਪੁੱਤਰ ਰਾਮ ਕਿਸ਼ਨ ਪਿੰਡ ਮੰਡੀ ਤੇ ਰਤਨ ਸਿੰਘ ਸਪੁੱਤਰ ਬੁਧ ਸਿੰਘ ਪਿੰਡ ਨਾਈਵਾਲਾ ਦੀ ਸ਼ਹੀਦੀ ਲਈ।

ਦੋਹਾਂ ਰਤਨਾਂ 'ਤੇ ਦੋਸ਼ ਮੜ੍ਹਿਆ ਗਿਆ ਕਿ ਉਹਨਾਂ ਨੇ ਰਾਏਕੋਟ ਬੁੱਚੜ ਵੱਢਣ ਲਈ ਸਿੰਘਾਂ ਨੂੰ ਉਕਸਾਇਆ, ਉਹਨਾਂ ਨੂੰ ਅੱਠ ਸ੍ਰੀ ਸਾਹਿਬ ਦਿੱਤੇ ਸਨ। ਸਤਿਗੁਰੂ ਜੀ ਨੇ ਭੈਣੀ ਸਾਹਿਬੋਂ ਖਰਚ ਦੇ ਕੇ ਤੋਰੇ ਸਨ। ਭਾਵੇਂ ਝੂਠ ਦੇ ਪੈਰ ਨਹੀਂ ਹੁੰਦੇ ਫਿਰ ਵੀ ਗਿਣੀ-ਮਿਥੀ ਚਾਲ ਦੇ ਅਧੀਨ ਸੈਸ਼ਨ ਜੱਜ ਨੇ 26 ਅਕਤੂਬਰ 1871 ਈ. ਨੂੰ ਦੋਹਾਂ ਸਿੰਘਾਂ ਨੂੰ ਕਸੂਰਵਾਰ ਮੰਨ ਕੇ ਮੌਤ ਦੀ ਸਜ਼ਾ ਸੁਣਾ ਦਿੱਤੀ। ਤਿੰਨ ਹਿੰਦੁਸਤਾਨੀ ਅਫ਼ਸਰਾਂ, ਮੀਰ ਗੁਲਾਮ ਮੁਹੰਮਦ, ਚੰਦੂ ਲਾਲ ਤੇ ਕਨ੍ਹਈਆ ਲਾਲ ਨੇ ਫਾਂਸੀ ਰਾਹੀਂ ਸਜ਼ਾਇ-ਮੌਤ ਦੀ ਪੁਸ਼ਟੀ ਕੀਤੀ।

ਮੌਤ ਦੀ ਖ਼ਬਰ ਸੁਣਾ ਕੇ ਪੁਸ਼ਟੀ ਲਈ ਕੇਸ ਚੀਫ ਕੋਰਟ ਦੇ ਜੱਜਾਂ ਕੋਲ ਭੇਜ ਦਿੱਤਾ ਗਿਆ। ਇੱਕ ਜੱਜ ਬੋਲੀਨੋਸ ਨੇ ਗੁਆਹੀਆਂ ਨੂੰ ਇਕਤਰਫ਼ਾ ਹੋਣ ਕਾਰਨ ਭਰੋਸੇਹੀਣ ਮੰਨਦਿਆਂ ਤੇ ਲੋਭ-ਲਾਲਚ, ਡਰ ਭੈਅ ਤੋਂ ਪ੍ਰਭਾਵਿਤ ਗ਼ਦਾਰਾਨਿਆਂ, ਉਲਾਰ ਕਹਿ ਕੇ 11 ਨਵੰਬਰ 1871 ਈ. ਨੂੰ ਸਜ਼ਾਇ-ਮੌਤ ਨੂੰ ਕਾਲੇ ਪਾਣੀ ਦੀ ਸਜ਼ਾ ਵਿੱਚ ਬਦਲ ਦਿੱਤਾ। ਸ਼ਾਇਦ ਉਸ ਨੂੰ ਧਿਆਨ ਨਹੀਂ ਸੀ ਰਿਹਾ ਕਿ ਉਹਨਾਂ ਦੀ ਸਜ਼ਾ ਸੱਚ, ਨਿਆਂ ਤੇ ਆਧਾਰਿਤ ਨਹੀਂ, ਸੀ ਸਗੋਂ ਉਹਦੇ ਪਿੱਛੇ ਰਾਜਨੀਤੀ ਸੀ। ਅੰਗਰੇਜ਼ ਵਿਰੋਧੀ ਬਾਗ਼ੀ ਕਹੀ ਜਾਂਦੀ ਜਮਾਤ, ਕੂਕਾ ਲਹਿਰ ਨੂੰ ਦਬਾਉਣਾ। ਖ਼ੈਰ! ਉਸ ਦੀ 'ਗ਼ਲਤੀ' ਨੂੰ ਜੱਜ ਕੈਂਪਬੈਲ ਨੇ 14 ਨਵੰਬਰ ਨੂੰ ਸੁਧਾਰ ਲਿਆ ਤੇ ਮੌਤ ਦੀ ਸਜ਼ਾ ਬਹਾਲ ਰੱਖੀ। ਜਸਟਿਸ ਲਿੰਡਸੇ ਨੇ 23 ਨਵੰਬਰ ਨੂੰ ਉਸ ਦੀ ਤਸਦੀਕ ਕੀਤੀ ਤੇ 26 ਨਵੰਬਰ 1871 ਈ. ਨੂੰ ਦੋ ਰਤਨਾਂ ਦੀ ਜੋੜੀ ਮੌਤ ਰਾਣੀ ਨੂੰ ਵਿਆਹ ਕੇ ਲੈ ਗਈ। ਜਿਸ ਦੀ ਨਿਸ਼ਾਨੀ ਬਾਬਾ ਬੋਹੜ ਅੱਜ ਵੀ ਲੁਧਿਆਣਾ ਪੁਰਾਣੀ ਜੇਲ੍ਹ ਕੋਲ ਖੜ੍ਹਾ ਹੈ।

ਫਾਂਸੀ ਚੜ੍ਹਨ ਲੱਗੇ ਸੂਬਾ ਰਤਨ ਸਿੰਘ ਦੇ ਵੰਗਾਰ ਭਰੇ ਗਰਜਵੇਂ ਬੋਲ ਸਨ:

"ਸੁਣ ਓਏ ਬਿੱਲਿਆ, ਤੇਰੀ ਮਤ ਮਾੜੀ ਦੇਖੀ ਹੈ। ਤੁਹਾਡੀ ਅਦਾਲਤ ਨਹੀਂ ਹੈ। ਬੇ-ਅਦਾਲਤੀ ਹੋਣ ਲੱਗੀ। ਮੈਨੂੰ ਮਾਰ ਕੇ ਕੋਈ ਔਗੇ ਬੰਦ ਤਾਂ ਨਹੀਂ ਹੋਇ ਜਾਣੇ ਹੈਂ। ਜਿਨ੍ਹਾਂ ਤੁਹਾਨੂੰ ਮਾਰਨਾ ਹੈ ਉਹ ਰਾਮਦਾਸ ਪੁਰੇ ਮੇਂ ਬੈਠਾ ਹੈ। ਜੇ ਇਕ-ਦੋ ਸਰਪ ਮਾਰ ਦੀਏ ਤਾਂ ਕੀ ਹੂਆ ? ਤੁਹਾਡਾ ਕਾਲ ਤੁਹਾਡੇ ਸਿਰ ਉੱਤੇ ਬੈਠਾ ਹੈ। ਅਸੀਂ ਵੀ ਕਿਧਰੇ ਨਹੀਂ

ਜਾਣਾ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕੱਟ ਕੇ ਆਵਾਂਗੇ। ਕੋਈ ਮਾਊਂ ਜਣੇਂਗੀ। ਨਵੇਂ ਚੋਲੇ ਪਾਇ ਕੇ ਜੁਆਨ ਹੋਇ ਕੇ ਫੇਰ ਸ੍ਰੀ ਸਾਹਿਬ ਫੜਾਂਗੇ।"[10]

*(ਸਤਿਗੁਰੂ ਬਿਲਾਸ, ਭਾਗ ਪਹਿਲਾ, ਕ੍ਰਿਤ ਸੰਤੋਖ ਸਿੰਘ ਬਾਹੋਵਾਲ)*

ਅਦਾਲਤੀ ਸੂਬੇ ਰਤਨ ਸਿੰਘ ਦੀ ਸ਼ਹੀਦੀ ਦੀ ਖ਼ਬਰ ਸੁਣ ਕੇ ਭੈਣੀ ਸਾਹਿਬ ਬੈਠੇ ਸਤਿਗੁਰੂ ਜੀ ਭਾਵੁਕ ਹੋ ਗਏ, ਉਹਨਾਂ ਦੇ ਨੇਤਰ ਸੇਜਲ ਹੋ ਗਏ।

ਅੰਗਰੇਜ਼ ਨੂੰ ਆਪਣੇ ਕਾਲ ਦਾ ਭੈਅ ਸੀ। ਉਹ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ, ਜੇ. ਡਬਲਿਊ. ਮੈਕਨਬ ਕਮਿਸ਼ਨ ਅੰਬਾਲਾ ਨੇ 4 ਨਵੰਬਰ 1871 ਈ. ਨੂੰ ਪ੍ਰਾਪਤ ਜਾਣਕਾਰੀ ਦੇ ਆਧਾਰ ਉਤੇ ਮੀਮੋ ਵਿੱਚ ਲਿਖਿਆ ਕਿ 1866 ਈ. ਤੋਂ ਪ੍ਰਾਪਤ ਰਿਪੋਰਟਾਂ ਦੇ ਵੇਰਵੇ ਦੱਸਦੇ ਹਨ ਕਿ ਸਤਿਗੁਰੂ ਰਾਮ ਸਿੰਘ ਹੀ ਕੂਕਿਆਂ ਦਾ ਇੱਕ ਮਾਤਰ ਰਹਿਬਰ ਹੈ, ਸਭ ਕੁਝ ਉਸ ਦੀ ਜਾਣਕਾਰੀ ਵਿੱਚ ਹੈ। ਉਸ ਦੀ ਬਰਤਾਨਵੀ ਸ਼ਕਤੀ ਪ੍ਰਤੀ ਵਿਰੋਧਤਾ ਹੈ। ਉਸ ਦੀ ਸੰਸਥਾ, ਕੂਕਾ, ਖਰੂਦੀ ਹੈ। ਉਸ ਨੂੰ ਉੱਥੇ ਜਲਾਵਤਨ ਕਰੋ ਜਿਥੇ ਉਸ ਦੇ ਪੁਜਾਰੀ ਮਿਲ ਨਾ ਸਕਣ। ਸੂਬੇ ਘਰਾਂ ਵਿੱਚ ਨਜ਼ਰਬੰਦ ਕਰੋ।"

ਮੈਕਨਬ ਕੂਕਿਆਂ ਦੇ ਪਾਠ ਕਰਨ ਤੋਂ ਵੀ ਪਰੇਸ਼ਾਨ ਹੈ। ਉਹ ਲਿਖਦਾ ਹੈ ਕਿ ਕੂਕੇ ਗੁਰੂ ਗੋਬਿੰਦ ਸਿੰਘ ਦੇ ਗ੍ਰੰਥ ਦੀਆਂ ਬਾਣੀਆਂ ਉਦੰਤੀ ਤੇ ਚੰਡੀ ਦੀ ਵਾਰ ਦਾ ਪਾਠ ਕਰਦੇ ਹਨ। ਇਹ ਬਾਣੀਆਂ ਯੁੱਧ ਲਈ ਉਕਸਾਉਂਦੀਆਂ ਹਨ। ਉਦੰਤੀ ਵਿੱਚ ਸਪਸ਼ਟ ਲਿਖਿਆ ਹੈ :

ਸਦਾ ਸਰਬਦਾ ਚਰਣ ਤੁਮਰੇ ਧਿਆਊਂ।
ਤੁਮਨ ਮਿਹਰ ਸਿਉਂ ਦੁਸਟ ਸਗਲੇ ਖਪਾਊਂ।
ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।
ਮਿਟੇ ਕਸ਼ਟ ਗਊਅਨ ਛੁਟੈ ਖੇਦ ਭਾਰੀ।
......................
ਯਹੀ ਬੇਨਤੀ ਖਾਸ ਹਮਾਰੀ ਸੁਣੀਜੈ।
ਅਸੁਰ ਮਾਰ ਕਰ ਰਛ ਗਊਅਨ ਕਰੀਜੈ।[11]

ਪੰਜਾਬ ਦੇ ਮਾਲੀ ਮਾਮਲਿਆਂ ਦੇ ਕਮਿਸ਼ਨਰ ਜੀ. ਐਮ. ਓਗਲੀਵਨ ਨੇ ਲਿਖਿਆ, "ਜਿਥੋਂ ਤਕ ਆਗੂਆਂ ਦਾ ਸੰਬੰਧ ਹੈ, ਗਊ-ਬਧ ਵਿਰੋਧੀ ਅੰਦੋਲਨ ਧਾਰਮਿਕ ਜੋਸ਼ ਦੀ ਆੜ ਵਿੱਚ ਰਾਜਦ੍ਰੋਹ ਹੈ।"

ਇਕ ਫ਼ਾਰਸੀ ਅਖਬਾਰ ਨੇ 1884 ਈ. ਦੇ ਅੰਕ ਵਿੱਚ ਲਿਖਿਆ ਹੈ, "ਜਦਕਿ ਮੁਸਲਮਾਨ ਗਊ-ਬਧ ਕਰਦੇ ਹਨ, ਪਰ ਉਹ ਅੰਗਰੇਜ਼ ਅਫਸਰਾਂ ਦੇ ਹੁਕਮ ਨਾਲ ਹੀ ਇਸ ਤਰ੍ਹਾਂ ਕਰਦੇ ਹਨ। ਇਹ ਅਫਸਰ ਹਿੰਦੂਆਂ ਤੇ ਮੁਸਲਮਾਨਾਂ ਵਿੱਚ ਵਿੱਥ ਬਣਾਈ ਰੱਖਣਾ ਚਾਹੁੰਦੇ ਹਨ।"

ਨਾਮਧਾਰੀ ਸਿੱਖਾਂ ਦਾ ਸਰਕਾਰ ਦੀ ਨੀਤੀ ਦਾ ਵਿਰੋਧ ਬੁੱਚੜਖ਼ਾਨਿਆਂ ਉੱਤੇ ਹਮਲਾ ਸੀ। ਉਹਨਾਂ ਨੇ ਗਊ-ਗ਼ਰੀਬ ਦੀ ਰਾਖੀ ਤੇ ਦੇਸ ਦੀ ਅਜ਼ਾਦੀ ਲਈ ਆਪਣੀਆਂ ਜਾਨਾਂ ਦੀ ਪਰਵਾਹ ਨਾ ਕੀਤੀ। ਉਨ੍ਹਾਂ ਸਾਰੇ ਦੇਸ਼ ਨੂੰ ਜਾਗ੍ਰਿਤ ਕਰਨ ਵਿਚ ਵੱਡਾ ਹਿੱਸਾ ਪਾਇਆ।

**ਹਵਾਲੇ :**


1. ਵਾਰਾਂ ਭਾਈ ਗੁਰਦਾਸ
2. ਸ੍ਰੀ ਦਸਮ ਗ੍ਰੰਥ ਸਾਹਿਬ ਪਟਨਾ : ਗੁਰੂ ਗੋਬਿੰਦ ਸਿੰਘ
3. Kuka Movement : Fauja Singh
4. ਸਿੱਖ ਇਤਿਹਾਸ : ਜੋਜ਼ਫ ਡੇਵਿਡ ਕਨਿੰਘਮ
5. ਨਾਮਧਾਰੀ ਇਤਿਹਾਸ : ਨਾਹਰ ਸਿੰਘ ਐਮ. ਏ.
6. Kuka Movement : Fauja Singh
7. Kukas—The Freedom Fighters of the Punjab : M. M. Ahluwalia
8. ਨਾਮਧਾਰੀ ਇਤਿਹਾਸ : ਨਾਹਰ ਸਿੰਘ ਐਮ. ਏ.
9. ਰਾਮ ਵਿਯੋਗੀਆਂ ਦੇ ਬਾਰਾਂਮਾਹ : ਤਾਰਾ ਸਿੰਘ ਅਨਜਾਣ
10. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
11. ਸ੍ਰੀ ਆਦਿ ਗ੍ਰੰਥ ਸਾਹਿਬ
12. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
13. ਸ੍ਰੀ ਦਸਮ ਗ੍ਰੰਥ ਸਾਹਿਬ ਪਟਨਾ : ਗੁਰੂ ਗੋਬਿੰਦ ਸਿੰਘ

# ਸਾਕਾ ਮਲੇਰਕੋਟਲਾ

ਮਲੇਰਕੋਟਲਾ ਸੁਲਤਾਨ ਬਹਿਲੋਲ ਲੋਧੀ ਦੀ ਆਪਣੀ ਧੀ ਨੂੰ ਦਾਜ ਵਿਚ ਦਿੱਤੀ 68 ਪਿੰਡਾਂ ਦੀ ਰਿਆਸਤ ਹੈ। ਇਸ ਦਾ ਰਕਬਾ 167 ਵਰਗ ਮੀਲ ਹੈ। ਅਫ਼ਗਾਨੀ ਪਠਾਣ ਦੀ ਇਹ ਰਿਆਸਤ, ਨਵਾਬ ਸੇਰ ਮੁਹੰਮਦ ਦੀ ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਵਿਰੁੱਧ ਹਾਅ ਦਾ ਨਾਅਰਾ ਮਾਰਨ ਕਰਕੇ ਸਿੱਖ ਜਮਾਤ ਵਿੱਚ ਆਦਰ ਨਾਲ ਵੇਖੀ ਜਾਣ ਲੱਗੀ। ਪਰ ਰਿਆਸਤ ਦੀਆ ਗਊਘਾਤੀ ਖੁੱਲ੍ਹਾਂ ਤੇ ਗਊ-ਧਨ ਨੂੰ ਖ਼ਤਮ ਕਰਨ ਦੇ ਵਿਹਾਰ ਕਾਰਨ ਸਿੱਖਾ ਨੂੰ ਰੜਕਦੀ ਵੀ ਸੀ। ਨਵਾਬ ਨੇ ਕਦੀ ਵੀ ਹਿੰਦੂ-ਸਿੱਖਾਂ ਦੀਆਂ ਗਊ ਪ੍ਰਤੀ ਪ੍ਰੇਮ ਦੀਆਂ ਭਾਵਨਾਵਾਂ ਬਾਰੇ ਸੁਹਿਦਰਤਾ ਨਹੀਂ ਵਿਖਾਈ। ਏਸੇ ਕਰਕੇ ਗੁੱਸੇ ਵਿੱਚ ਆ ਕੇ 1794 ਈ. ਵਿੱਚ ਬਾਬਾ ਸਾਹਿਬ ਸਿੰਘ ਬੇਦੀ ਨੇ ਤੋਪਾਂ ਨਾਲ ਮਲੇਰਕੋਟਲੇ ਉੱਤੇ ਹਮਲਾ ਬੋਲ ਦਿੱਤਾ ਤੇ ਗਊਘਾਤੀਆਂ ਨੂੰ ਸੋਧਿਆ। ਵਾਪਸੀ ਉੱਤੇ ਬਚੇ ਤੋਪ ਦੇ ਗੋਲੇ ਰਾਈਆਂ (ਲੁਧਿਆਣਾ) ਦੱਬ ਕੇ ਊਨੇ (ਹੁਸ਼ਿਆਰਪੁਰ) ਚਲੇ ਗਏ।

1871 ਈ. ਨੂੰ ਨਵਾਬ ਦੇ ਫ਼ੌਤ ਹੋ ਜਾਣ ਅਤੇ ਉਸ ਦਾ ਵਾਰਸ ਨਾਬਾਲਗ ਹੋਣ ਕਰਕੇ ਰਿਆਸਤ ਦਾ ਪ੍ਰਬੰਧ ਡਿਪਟੀ ਕਮਿਸ਼ਨਰ ਲੁਧਿਆਣਾ ਐਲ. ਕਾਵਨ ਦੀ ਦੇਖ-ਰੇਖ ਵਿਚ ਸੀ। ਰਿਆਸਤ ਦੇ ਮੁਸਲਮਾਨ ਉਸ ਦੀ ਸ਼ਹਿ ਉੱਤੇ ਵੱਗਾਂ ਵਿੱਚ ਚਰਦੀਆਂ ਗਮ ਗਊਆਂ ਲੈ ਜਾਂਦੇ। ਉਨ੍ਹਾਂ ਨੂੰ ਹਲਾਲ ਕਰਦੇ ਤਾਂ ਕੋਈ ਉਹਨਾਂ ਦੀ ਵਾ ਵਲ ਨਾ ਵੇਖਦਾ, ਭਾਵੇਂ ਹਿੰਦੂ-ਸਿੱਖ ਦੁਖੀ ਹੁੰਦੇ।

ਜਨਵਰੀ 1872 ਈ. ਨੂੰ ਮਲੇਰਕੋਟਲੇ ਵਿੱਚ ਅਚਾਨਕ ਇੱਕ ਘਟਨਾ ਵਾਪਰੀ ਜਿਸ ਨੇ ਬਲਦੀ ਉੱਤੇ ਤੇਲ ਦਾ ਕੰਮ ਕੀਤਾ।

ਫਰਵਾਹੀ ਪਿੰਡ ਦਾ ਨੰਬਰਦਾਰ ਗੁਰਮੁਖ ਸਿੰਘ ਕੂਕਾ, ਪਿੰਡ ਦਾ ਮਾਮਲਾ ਤਾਰਨ ਮਲੇਰਕੋਟਲਾ ਆ ਰਿਹਾ ਸੀ। ਰਾਹ ਵਿੱਚ ਇੱਕ ਕਰੂੰਜੜੀਆ ਬੁੱਢੇ ਬਲਦ ਉੱਤੇ ਬਹੁਤ ਸਾਰੀਆਂ ਮੂਲੀਆਂ ਲੱਦੀ ਨਾਲ ਆਪ ਬੈਠਾ ਆ ਰਿਹਾ ਸੀ। ਨੰਬਰਦਾਰ ਨੇ ਬੇਜ਼ਬਾਨ ਬਲਦ 'ਤੇ ਤਰਸ ਖਾ ਕੇ ਕਰੂੰਜੜੀਏ ਨੂੰ ਉੱਤਰ ਕੇ ਤੁਰਨ ਦੀ ਸਲਾਹ ਦਿੱਤੀ ਤਾਂ ਉਹ ਵੱਖੀਓਂ ਬੋਲਿਆ। ਬੋਲ-ਬੁਲਾਰਾ ਵੱਧ ਗਿਆ, ਮਾਮਲਾ ਕੋਤਵਾਲ ਕੋਲ ਪਹੁੰਚਿਆ। ਉਸ ਨੇ ਗੁਰਮੁਖ ਸਿੰਘ ਦੇ ਸਾਮ੍ਹਣੇ ਬਲਦ ਜਿਬ੍ਹਾ ਕਰਵਾ ਕੇ ਕਰੂੰਜੜੀਏ ਨੂੰ ਉਸ ਦਾ ਮੁੱਲ ਦੇ ਦਿੱਤਾ। ਨੰਬਰਦਾਰ ਇਹ ਬੇਇੱਜ਼ਤੀ ਨਾ ਸਹਾਰਦਾ ਹੋਇਆ ਬਿਨਾਂ ਮਾਮਲਾ ਤਾਰਿਆਂ ਸਿੱਧਾ ਭੈਣੀ ਸਾਹਿਬ ਪਹੁੰਚਿਆ।

ਭੈਣੀ ਸਾਹਿਬ ਮਾਘੀ ਦਾ ਮੇਲਾ ਮਨਾਇਆ ਜਾ ਰਿਹਾ ਸੀ। ਇਹ ਮੇਲਾ ਸਤਿਗੁਰੂ ਰਾਮ ਸਿੰਘ ਦੇ ਮਹਿਲ ਮਾਤਾ ਜੱਸਾਂ ਦੇ ਨਵੰਬਰ 1871 ਈ. ਵਿਚ ਅਕਾਲ ਪੁਰਖ ਦੇ ਚਰਨਾਂ ਵਿੱਚ ਬਰਾਜਣ ਪਿੱਛੋਂ 11-13 ਜਨਵਰੀ 1872 ਈ. ਦਾ ਮਿਥਿਆ ਹੋਇਆ ਸੀ।

ਕੂਕੇ ਨਾ ਗਊ-ਬਧ ਬਰਦਾਸ਼ਤ ਕਰਦੇ ਸਨ ਤੇ ਨਾ ਆਪਣੇ ਉੱਤੇ ਲੱਗਾ ਝੂਠਾ ਦੋਸ਼। ਉਹ ਕੁਝ ਵੀ ਕਰਨ ਲਈ ਗਰਮ ਹੋ ਜਾਂਦੇ ਸਨ, ਜਿਸ ਕਰਕੇ ਅੰਮ੍ਰਿਤਸਰ, ਰਾਏਕੋਟ ਦੀਆਂ ਘਟਨਾਵਾਂ ਤੇ ਸ਼ਹੀਦੀਆਂ ਹੋਈਆਂ।

30 ਅਗਸਤ 1871 ਈ. ਨੂੰ ਲਾਹੌਰ ਦੇ ਇੱਕ ਜੱਜ ਜਾਇਸੀ ਰਾਮ ਨੇ ਬਿਸ਼ਨ ਸਿੰਘ, ਸੁਨਿਆਰੇ ਕੂਕੇ ਸਿੰਘ ਵਿਰੁੱਧ ਡਿਗਰੀ ਕਰ ਦਿੱਤੀ ਸੀ। ਕੇਸ ਝੂਠਾ ਸੀ। ਬਿਸ਼ਨ ਸਿੰਘ ਨੇ ਗੁੱਸੇ ਵਿਚ ਆ ਕੇ, ਝੂਠੀ ਅਦਾਲਤ ਕਰਨ ਵਾਲੇ ਜੱਜ ਜਾਇਸੀ ਰਾਮ ਦਾ ਸਲੋਤਰ ਮਾਰ ਕੇ ਸਿਰ ਪਾੜ ਦਿੱਤਾ ਤੇ ਜੱਜ ਮਰ ਗਿਆ। ਉਸ ਉੱਤੇ ਕੇਸ ਹੋਇਆ ਤੇ ਉਸ ਨੂੰ ਫ਼ਾਸੀ ਦੀ ਸਜ਼ਾ ਦਿੱਤੀ ਗਈ।

ਸਤਿਗੁਰੂ ਜੀ ਦੀ ਛਤਰਛਾਇਆ ਹੇਠ 23 ਅਕਤੂਬਰ 1871 ਈ. ਸੋਮਵਾਰ ਨੂੰ ਦੁਸਹਿਰੇ ਦਾ ਮੇਲਾ ਸ੍ਰੀ ਭੈਣੀ ਸਾਹਿਬ ਤੇ 12 ਨਵੰਬਰ 1871 ਈ. ਨੂੰ ਦਿਵਾਲੀ ਦਾ ਭਰਵਾਂ ਮੇਲਾ ਅੰਮ੍ਰਿਤਸਰ ਹੋਇਆ। ਇਹਨਾਂ ਮੇਲਿਆਂ ਵਿੱਚ ਸਤਿਗੁਰੂ ਜੀ ਦੇ ਛੋਟੇ ਭਾਈ ਬੁੱਧ ਸਿੰਘ ਵੀ ਵਿਚਰਦੇ ਰਹੇ।

ਭਾਈ ਬੁਧ ਸਿੰਘ ਜੀ ਪਹਿਲਾਂ ਤਾਂ ਆਪਣੀ ਕਿਰਤ ਕਰਕੇ ਪਰਵਾਰ ਪਾਲਦੇ ਸਨ। ਉਹ ਪੰਥਕ ਸਰਗਰਮੀਆ ਵਲੋਂ ਕੁਝ ਉਦਾਸੀਨ ਲੱਗਦੇ ਸਨ। ਪਰ ਸਤਿਗੁਰੂ ਜੀ ਨੇ ਜੂਨ 1871 ਈ. ਵਿੱਚ ਉਹਨਾਂ ਨੂੰ, ਕਾਰ-ਵਿਹਾਰ ਛੱਡ ਕੇ ਸੇਵਾ ਕਰਨ ਤੇ ਲੰਗਰ ਵਿਚ ਪਰਸ਼ਾਦਾ ਛਕਣ ਦਾ ਹੁਕਮ ਦਿੱਤਾ ਜੋ ਉਹਨਾਂ ਸਤਿਬਚਨ ਕਰਕੇ ਮੰਨਿਆ। ਇੰਜ ਕਿਉਂ ਹੋਇਆ, ਨਾ ਵੀਰ ਜਾਣੇ ਨਾ ਸੰਗਤ, ਬੱਸ ਸਤਿਗੁਰੂ ਦੀਆਂ ਸਤਿਗੁਰੂ ਹੀ ਜਾਣੇ। ਮਾਘੀ ਦੇ ਮੇਲੇ ਵਿੱਚ ਵੀ ਆਪ ਹੁਕਮ ਅਨੁਸਾਰ ਵਿਚਰਦੇ ਰਹੇ। ਮਾਝਾ, ਮਾਲਵਾ, ਮੈਣ, ਦੁਆਬ, ਦੜਪ ਸਭ ਇਲਾਕਿਆਂ ਤੋਂ ਸੰਗਤ ਆਈ ਹੋਈ ਸੀ। ਸਰਕਾਰ ਨੇ ਸਾਨ੍ਹੇਵਾਲ ਠਾਣੇ ਤੋਂ ਥਾਣੇਦਾਰ ਸਰਫ਼ਰਾਜ਼ ਖਾਂ ਦੀ ਅਗਵਾਈ ਹੇਠ, ਮੇਲੇ ਦੀ ਨਿਗਰਾਨੀ ਲਈ ਪੁਲਿਸ ਗਾਰਦ ਭੇਜੀ ਹੋਈ ਸੀ।

ਮੇਲੇ ਦਾ ਭੋਗ 13 ਜਨਵਰੀ 1872 ਈ. ਨੂੰ ਪਾਇਆ ਗਿਆ। ਮੇਲੇ ਵਿੱਚ 500 ਮਣ ਅਨਾਜ ਤੇ ਦਾਲਾ-ਭਾਜਾ ਰਿੰਨ੍ਹਿਆ-ਪਕਾਇਆ ਤੇ ਵਰਤਾਇਆ ਗਿਆ। ਜਦ ਸੰਗਤ ਘਰੋ-ਘਰੀ ਜਾ ਰਹੀ ਸੀ ਤਾਂ ਗੁਰਮੁਖ ਸਿੰਘ ਫਰਵਾਹੀ ਪਹੁੰਚਿਆ। ਉਸ ਨੇ 100 ਕੁ ਮਸਤਾਨਿਆਂ ਦੇ ਇੱਕ ਜੱਥੇ ਨੂੰ ਆਪਣੀ ਅਪਮਾਨਜਨਕ ਵਾਰਤਾ ਸੁਣਾਈ। ਹੀਰਾ ਸਿੰਘ ਸਕਰੌਦੀ ਵੀ ਸੁਣਨ ਵਾਲਿਆਂ ਵਿੱਚੋਂ ਸੀ। ਉਸ ਨੂੰ ਗੁਰਮੁਖ ਸਿੰਘ ਨੇ ਕਿਹਾ ਇਸ ਦਾ ਬਦਲਾ ਲਿਆ ਜਾਏ। ਇਹਨਾਂ ਵਿੱਚ ਰੜ ਪਿੰਡ ਦੇ 7 ਸਿੰਘ ਵੀ ਆ ਰਲੇ। ਗੱਲਾਂ ਕਰਦੇ ਕਰਦੇ ਰਾਮਸਰ ਤੋਂ ਅਕਾਲ ਬੁੰਗੇ ਪਹੁੰਚ ਗਏ ਤੇ ਗਿਣਤੀ ਵੀ ਵਧਦੀ ਗਈ। ਉਹਨਾਂ ਦੀ ਸੁਰ ਵੀ ਉੱਚੀ ਤੇ ਸਖ਼ਤ ਹੁੰਦੀ ਗਈ। ਸੂਬਾ ਮਿਲਖਾ ਸਿੰਘ ਸਮਝਾਉਣ ਲਈ ਗਿਆ ਪਰ ਕਿਸੇ ਨਾ ਸੁਣੀ।

ਇਹਨਾਂ ਸ਼ਹੀਦੀ ਜੱਥੇ ਦੇ, ਢਾਈ ਕੁ ਸੌ ਸਿੰਘਾਂ ਦਾ ਜੋਸ਼ ਦੱਸਦਾ ਸੀ ਕਿ ਉਹ ਕੁਝ ਕਰ ਗੁਜ਼ਰਨ ਲਈ ਤੱਤਪਰ ਹਨ। ਇਹਨਾਂ ਵਿੱਚ ਲਹਿਣਾ ਸਿੰਘ ਸਕਰੌਦੀ ਤੋਂ ਬਿਨਾਂ ਦਿੱਤੂਪੁਰੇ ਦੀ ਮਾਈ ਖੇਮ ਕੌਰ ਤੇ ਹੰਡਿਆਏ ਪਿੰਡ ਦੀ ਇੰਦ ਕੌਰ ਵੀ ਸੀ। ਉਹ ਪੱਲੂ ਫੇਰ

ਕੇ ਕਹਿ ਰਹੀਆਂ ਸਨ, ਕਿ ਆਓ ਜਿਸ ਧਰਮ-ਜਹਾਜ਼ 'ਤੇ ਚੜ੍ਹਨਾ ਹੈ, ਗਊ, ਗਰੀਬ, ਦੇਸ਼ ਧਰਮ ਲਈ ਸ਼ਹੀਦੀ ਦੇਣੀ ਹੈ।"

ਸਿੰਘਾਂ ਨੇ ਚੰਡੀ ਦੀ ਵਾਰ, ਚੰਡੀ ਚਰਿਤ੍ਰ, ਅਕਾਲ ਉਸਤਤਿ, ਚੌਪਈ ਦਾ ਪਾਠ ਕੀਤਾ। ਸਿੰਘਾਂ ਨੇ ਦੇਗਾਂ ਛਕੀਆਂ।

ਸਤਿਗੁਰੂ ਜੀ ਖ਼ੁਦ ਸ਼ਹੀਦੀ ਜੱਥੇ ਨੂੰ ਸਮਝਾਉਣ ਲਈ ਅਕਾਲ ਬੁੰਗੇ ਆਏ। ਉਹਨਾਂ ਨੇ ਬਚਨ ਕੀਤਾ, "ਓਧਰ ਫ਼ਰੰਗੀ ਜ਼ੋਰਾਵਰ ਹੈ। ਏਧਰੋਂ ਖਾਲਸਾ ਜ਼ੋਰਾਵਰ ਹੈ। ਮੈਂ ਗਰੀਬ ਵਿਚਾਲੇ ਗਿਆ ਹੈ।..ਤੁਸੀਂ ਕਾਹਲੀ ਨਾ ਕਰੋ। ਜੋ ਬੋਲਾ ਤੁਸੀਂ ਕਰਦੇ ਹੋ। ਸੋ ਬੋਲਾ ਪੁਲਿਸ ਵਾਲੇ ਲਿਖ ਕੇ ਫਰੰਗੀ ਨੂੰ ਭੇਜ ਦਿੰਦੇ ਹੈਂ। ਸਾਨੂੰ ਕਹਿੰਦੇ ਹੈਂ ਤੁਮ੍ਹਾਰੇ ਸਿੰਘ ਬਲਵੇ ਕੀਆਂ ਬਾਤਾਂ ਕਰਦੇ ਹੈਂ।"

ਦੀਨ ਦਿਆਲ ਜੀ ਬਚਨ ਕੀਤਾ "ਗਲ ਮੇਂ ਪੱਲਾ ਪਾਇ ਕੇ ਤੁਸੀਂ ਕਹਿੰਦੇ ਹੋ ਹੁਕਮ ਦੇਵੋ, ਹੁਕਮ ਦੇਵੋ। ਮੈਂ ਤਾਂ ਕੁਝ ਨਹੀਂ ਕਹਿੰਦਾ ਹਾਂ ਕਿਉਂਕਿ ਪਨੀਰੀ ਅਜੇ ਛੋਟੀ ਹੈ ਸਮਾਂ ਨਹੀਂ। ਹਾਲੇ ਭਜਨ-ਬਾਣੀ ਕਰੋ। ਧੁਆਨੂੰ ਹੁਕਮ ਕੌਣ ਦੇਂਦਾ ਹੈ ਕੋਟਲਾ ਮਾਰੋ?" ਹੀਰਾ ਸਿੰਘ ਨੇ ਕਿਹਾ ਸਾਨੂੰ ਗੁਰੂ ਤੇਗ ਬਹਾਦਰ ਜੀ ਹੁਕਮ ਦੇਂਦੇ ਹੈ ਦ੍ਰਿਸ਼ਟਾਨ ਮੈਂ।"।

*(ਸਤਿਗੁਰੂ ਬਿਲਾਸ, ਭਾਗ ਪਹਿਲਾ, ਸੰਤ ਸੰਤੋਖ ਸਿੰਘ ਬਾਹੋਵਾਲ)*

ਸਤਿਗੁਰੂ ਜੀ ਦਾ ਵੱਡਾ ਦਾਈਆ ਸੀ। ਉਹਨਾਂ ਅਜੇ ਦੇਸ ਨੂੰ ਅਜ਼ਾਦ ਕਰਾਉਣ ਲਈ ਨਾ-ਮਿਲਵਰਤਣ, ਸੁਦੇਸ਼ੀ, ਆਪਣੇ ਧਰਮ-ਸਭਿਆਚਾਰ ਉੱਤੇ ਦ੍ਰਿੜ੍ਹ ਰਹਿਣ ਦੀ ਵਿਚਾਰਧਾਰਾ ਨੂੰ ਪਿਸ਼ਾਵਰ ਤੋਂ ਕੰਨਿਆ ਕੁਮਾਰੀ ਤੇ ਬੰਬਈ ਤੋਂ ਅਸਾਮ ਤਕ ਸਭ ਪਾਸੇ ਫ਼ੈਲਾਉਣਾ ਸੀ। ਅਤੇ ਕੂਕਾ ਲਹਿਰ ਦੀ ਉਮਰ ਛੋਟੀ ਸੀ। ਭਾਵੇਂ ਇਸ ਨੂੰ ਭਰਵਾਂ ਹੁੰਗਾਰਾ ਮਿਲ ਰਿਹਾ ਸੀ। ਪਰ ਅਜੇ ਇੱਕ ਸਾਲ ਹੋਰ ਨਿੱਠ ਕੇ ਕੰਮ ਕਰਨਾ ਸੀ। ਹਥਿਆਰਬੰਦ ਲੜਾਈ ਲਈ ਕੋਈ ਥਾਂ ਨਹੀਂ ਸੀ।

ਮਸਤਾਨੇ ਸਿਰਾਂ 'ਤੇ ਖੱਫਣ ਬੰਨ੍ਹੀ ਫਿਰਦੇ ਸਨ। ਉਹਨਾਂ ਗੁਰੂ ਤੇਗ ਬਹਾਦਰ ਦਾ ਨਾਂ ਲੈ ਕੇ ਸਤਿਗੁਰੂ ਜੀ ਨੂੰ ਚੁੱਪ ਕਰਾ ਦਿੱਤਾ। ਸਤਿਗੁਰੂ ਜੀ ਸਿੰਘਾਂ ਦੀ ਪਰਸ਼ਾਦ ਛਕਣ ਦੀ ਇੱਛਾ ਪੂਰੀ ਕਰਨ ਲਈ 13 ਕੁ ਸਿੰਘਾਂ ਨਾਲ ਲੰਗਰ ਵਲੋਂ ਆ ਰਹੇ ਸਨ ਤਾਂ ਰਾਹ ਵਿੱਚ ਸਰਫ਼ਰਾਜ਼ ਖਾਨ 5 ਸਿਪਾਹੀਆਂ ਨਾਲ ਮਿਲਿਆ। ਆਪ ਨੇ ਸਿੰਘਾਂ ਸਾਮ੍ਹਣੇ ਉਸ ਨੂੰ ਕਿਹਾ ਕਿ ਸਿੰਘ ਉਨ੍ਹਾਂ ਦੇ ਕਹੇ ਵਿੱਚ ਨਹੀਂ ਹਨ। ਸੋ ਕਿਸੇ ਅਣਸੁਖਾਵੀਂ ਘਟਨਾ ਦੇ ਵਾਪਰਨ ਤੋਂ ਬਚਣ ਲਈ ਸਰਕਾਰ ਕੁਝ ਚਾਰਾ ਕਰੇ। ਉਸ ਨੇ ਸਿਰ ਹਿਲਾ ਦਿੱਤਾ। ਪਤਾ ਨਹੀਂ ਸੀ ਇਸ ਦਾ ਮਤਲਬ ਕਰੇਗੀ ਜਾਂ ਨਹੀਂ ਕਰੇਗੀ।

ਪਰਸ਼ਾਦਾ ਛਕ ਕੇ ਕੂਕਾ ਸਿੰਘ ਅਕਾਲ ਬੁੰਗੇ ਚਲੇ ਗਏ। ਉਥੇ ਫਿਰ ਉੱਚੀ ਕੂਕ ਮਾਰੀ, "ਆਓ ਜਿਸ ਸੀਸ ਦੇਣਾ ਹੈ। ਧਰਮ-ਜਹਾਜ਼ 'ਤੇ ਚੜ੍ਹਨਾ ਹੈ।" ਸ: ਹੀਰਾ ਸਿੰਘ ਨੇ ਕਿਰਪਾਨ ਨਾਲ ਇੱਕ ਲਕੀਰ ਖਿੱਚ ਕੇ ਕਿਹਾ ਕਿ ਸਿਰਲੱਥ ਸੂਰਮੇ ਲਕੀਰ ਟੱਪ ਜਾਣ। ਲਕੀਰ ਟੱਪ ਗਿਆਂ ਦੀ ਗਿਣਤੀ ਕੀਤੀ ਗਈ ਤਾਂ ਸਿੰਘ 140 ਤੇ ਦੋਵੇਂ ਮਾਈਆਂ ਸਨ।

ਇਸ ਜੱਥੇ ਕੋਲ ਸਫ਼ਾਜੰਗ, ਗੰਡਾਸੇ, ਸੋਟ੍ਹੇ, ਖੂੰਡਿਆਂ ਤੋਂ ਬਿਨਾਂ ਛਵ੍ਹੀਆਂ ਤੇ ਇੱਕਾ-ਦੁੱਕਾ ਤਲਵਾਰਾਂ ਸਨ। ਇਹਨਾਂ ਹਥਿਆਰਾਂ ਨਾਲ ਕੋਈ ਜੰਗ ਨਹੀਂ ਸੀ ਜਿੱਤੀ ਜਾ ਸਕਦੀ

ਬਸ ਰੋਸ ਪ੍ਰਗਟ ਕੀਤਾ ਜਾ ਸਕਦਾ ਹੈ ਜਾਂ ਗੁੱਸਾ ਕੱਢਿਆ ਜਾ ਸਕਦਾ ਹੈ।

ਜੱਥਾ ਭੈਣੀ ਸਾਹਿਬ ਦੀ ਜੂਹ ਲੰਘ ਗਿਆ। ਡਿਪਟੀ ਇੰਸਪੈਕਟਰ ਸਰਫ਼ਰਾਜ਼ ਖ਼ਾਨ ਨੇ ਇਹਨਾਂ ਮਗਰ ਸਾਰਜੈਂਟ ਨੂੰ ਭੇਜਿਆ। ਜਦ ਜੱਥਾ ਪਟਿਆਲੇ ਦੀ ਹੱਦ ਅੰਦਰ ਦਾਖ਼ਲ ਹੋ ਗਿਆ ਤਾਂ ਉਸ ਨੇ ਆ ਕੇ ਸੂਚਨਾ ਦਿੱਤੀ। ਜੱਥਾ ਤੀਜੇ ਪਹਿਰ ਭੈਣੀ ਸਾਹਿਬੋਂ ਚਲ ਕੇ ਹਨੇਰੇ ਪਏ ਰਬੋਂ ਪੁੱਜਾ ਤੇ ਇੱਕ ਖੂਹ 'ਤੇ ਜਾ ਕੇ ਡੇਰਾ ਕੀਤਾ। ਰਾਤ ਰਸਦ ਲਿਆ ਕੇ ਪਿੰਡੋਂ ਬਰਤਨ ਲੈ ਕੇ ਕੜਾਹ ਪਰਸ਼ਾਦ ਕੀਤਾ, ਛਕਿਆ ਤੇ ਲੰਘਦੇ ਪਾਉਂਦੇ ਗਰੀਬ-ਗੁਰਬੇ ਨੂੰ ਵੀ ਛਕਾਇਆ।

ਸਤਿਗੁਰੂ ਜੀ ਨੇ ਸੂਬਾ ਲੱਖਾ ਸਿੰਘ ਨੂੰ 13 ਸਿੰਘਾਂ ਦੀ ਸੂਚੀ ਦਿੱਤੀ। ਉਹ ਸਿੰਘ ਸਨ : ਲਹਿਣਾ ਸਿੰਘ, ਹੀਰਾ ਸਿੰਘ, ਅਨੂਪ ਸਿੰਘ, ਊਧਮ ਸਿੰਘ, ਨੰਦ ਸਿੰਘ, ਹੰਢਿਆਇਆ, ਜੋਗਾ ਸਿੰਘ, ਵਰਿਆਮ ਸਿੰਘ, ਭਾਗ ਸਿੰਘ ਮਿਹਰਾਜ, ਨਰਾਇਣ ਸਿੰਘ ਰੜ, ਸਾਹਿਬ ਸਿੰਘ, ਸੁਜਾਨ ਸਿੰਘ, ਗਿਆਨ ਸਿੰਘ ਅਤੇ ਕਾਨ੍ਹ ਸਿੰਘ ਬੁਲਹੀਰਾ। ਉਹ ਪਹਿਲਾਂ ਸਾਨ੍ਹੇਵਾਲ ਥਾਣੇ ਗਿਆ। ਉਹਨਾਂ ਨੂੰ ਕਿਹਾ ਕਿ ਇਹ ਸਿੰਘ, ਸਵਾ ਕੁ ਸੌ ਹੋਰ ਸਿੰਘਾਂ ਨਾਲ ਗੁੱਸੇ ਵਿੱਚ ਚਲੇ ਗਏ ਹਨ। ਕੋਈ ਖਰੂਦ ਨਾ ਕਰਨ। ਸਰਕਾਰ ਕੋਈ ਹੀਲਾ ਚਾਰਾ ਕਰੇ। ਥਾਣੇ ਉਸ ਦੀ ਸੁਣੀ ਨਾ ਗਈ ਤਾਂ ਉਹ ਲੁਧਿਆਣੇ ਡੀ.ਸੀ. ਕੋਲ ਗਿਆ ਤੇ ਕਿਹਾ ਸਰਕਾਰ ਬੰਦੋਬਸਤ ਕਰੇ।

ਸਰਕਾਰ ਨੇ ਉਸ ਨੂੰ ਜੇਲ੍ਹ ਭੇਜ ਦਿੱਤਾ, 15 ਜਨਵਰੀ 1872 ਈ. ਨੂੰ।

ਸਰਫ਼ਰਾਜ਼ ਖ਼ਾਨ 13 ਜਨਵਰੀ ਦੀ ਰਾਤ ਨੂੰ ਡੀ.ਸੀ. ਲੁਧਿਆਣੇ ਨੂੰ ਜਾ ਕੇ ਮਿਲਿਆ ਤੇ ਸਾਰੀਆਂ ਘਟਨਾਵਾਂ ਤੇ ਆਪਣੀ ਕਾਰਵਾਈ ਬਾਰੇ ਦੱਸਿਆ। ਐਲ. ਕਾਵਨ ਡੀ.ਸੀ. ਨੇ 14 ਜਨਵਰੀ 1872 ਈ. ਨੂੰ ਪਟਿਆਲੇ ਤੇ ਮਲੇਰਕੋਟਲਾ ਰਿਆਸਤਾਂ ਦੇ ਵਕੀਲ ਸੱਦੇ ਤੇ ਉਹਨਾਂ ਨੂੰ ਸਾਰੀ ਗੱਲ ਦੱਸ ਕੇ ਸੁਚੇਤ ਰਹਿਣ ਲਈ ਕਿਹਾ। 14 ਜਨਵਰੀ ਨੂੰ ਸ਼ਹੀਦੀ ਜੱਥਾ ਪਿਛਲੇ ਪਹਿਰ ਮਲੌਦ ਲਈ ਰਵਾਨਾ ਹੋਇਆ ਅਤੇ ਹਨੇਰੇ ਪਏ ਬਦਨ ਸਿੰਘ ਜਾਗੀਰਦਾਰ ਦੀ ਕਿਲੇ ਵਰਗੀ ਹਵੇਲੀ ਵਿੱਚ ਆ ਗਿਆ। ਉਸ ਨੇ ਕਿਸੇ ਵੇਲੇ ਸਤਿਗੁਰੂ ਜੀ ਨੂੰ ਬੇਨਤੀ ਕੀਤੀ ਸੀ "ਸਾਨੂੰ ਕੋਈ ਸੇਵਾ ਬਖ਼ਸ਼ੋ।" ਹੀਰਾ ਸਿੰਘ ਨੇ ਉਹ ਸੇਵਾ, ਹਥਿਆਰ ਤੇ ਘੋੜੀਆਂ ਲੈਣੀਆਂ ਦੱਸੀ। ਉਸ ਨੇ ਉਸ ਬਿਸਵੇਦਾਰ ਨੂੰ ਆਪਣੀ ਮਨਸ਼ਾ ਮਲੇਰਕੋਟਲੇ 'ਤੇ ਹਮਲੇ ਦਾ ਦੱਸਿਆ। ਸਰਦਾਰ, ਸਰਕਾਰ ਕੋਲੋਂ ਡਰ ਕੇ ਇਨਕਾਰ ਕਰਨ ਲੱਗਾ ਤਾਂ ਮਾਈ ਇੰਦ ਕੌਰ ਨੇ ਗੁੱਸੇ ਵਿਚ ਉਸ ਨੂੰ ਟਕੂਆ ਮਾਰ ਕੇ ਜ਼ਖ਼ਮੀ ਕਰ ਦਿੱਤਾ। ਉਸ ਜੀ-ਭਿਆਣੇ ਅੰਦਰ ਭੱਜਦੇ ਦੀ ਪਿੱਠ ਉੱਤੇ ਇਕ ਹੋਰ ਸਫ਼ਾਜੰਗ ਦੇ ਵਾਰ ਨੇ ਜ਼ਖ਼ਮ ਕਰ ਦਿੱਤਾ। ਉਸ ਨੇ ਭੱਜ ਕੇ ਅੰਦਰੋਂ ਕੁੰਡਾ ਮਾਰ ਲਿਆ।

ਰੌਲਾ ਪੈ ਗਿਆ। ਉਸ ਦੇ ਅਹਿਲਕਾਰ ਸਿੰਘਾਂ ਨੂੰ ਪੈ ਗਏ। ਲੋਕ ਵੀ ਇਕੱਠੇ ਹੋ ਗਏ। ਅਣਚਿਤਵੀ ਲੜਾਈ ਹੋ ਗਈ। ਸਿੱਟੇ ਵਜੋਂ ਬਦਨ ਸਿੰਘ ਦਾ ਕੋਚਵਾਨ ਬੂਟਾ ਤੇ ਮੁਨਸ਼ੀ ਨਬੀ ਬਖ਼ਸ਼ ਮਾਰੇ ਗਏ। (ਬਦਨ ਸਿੰਘ ਨਾਲ ਨਿਹਾਲ ਸਿੰਘ ਵੀ ਜ਼ਖ਼ਮੀ ਹੋਇਆ)। ਸ਼ਹੀਦੀ ਜੱਥੇ ਵਿੱਚੋਂ ਨੰਦ ਸਿੰਘ ਹੰਢਿਆਇਆ ਤੇ ਅਤਰ ਸਿੰਘ ਖੇਤ ਰਹੇ। ਜ਼ਖ਼ਮੀ ਹੋਏ ਸਿੰਘ ਭਗਵਾਨ ਸਿੰਘ ਸਪੁੱਤਰ ਰਾਮ ਸਿੰਘ, ਗਿਆਨ ਸਿੰਘ ਵਲਦ ਦੂਲਾ

ਸਿੰਘ, ਥੰਮਣ ਸਿੰਘ ਸਪੁੱਤਰ ਅਲਬੇਲ ਸਿੰਘ ਅਤੇ ਮਿਹਰ ਸਿੰਘ ਸਪੁੱਤਰ ਗੁਲਾਬਾ ਪਿੰਡ ਅਲੀਵਾਲ ਪੁਰ (ਜਲੰਧਰ) ਸਨ। ਪਹਿਲੇ ਤਿੰਨੇ ਰਿਆਸਤ ਪਟਿਆਲਾ ਦੇ ਸਨ।

ਏਥੇ ਸਿੰਘਾਂ ਦੇ ਹੱਥ ਕੁਝ ਤਲਵਾਰਾਂ, ਬੰਦੂਕਾਂ, ਗੋਲੀ ਬਾਰੂਦ ਤੇ ਤਬੇਲੇ ਵਿੱਚੋਂ ਦੋ ਘੋੜੇ ਅਤੇ ਇੱਕ ਘੋੜੀ ਲੱਗੇ। ਉਹ ਵੱਟੇ ਮਾਰਨ ਵਾਲੀ ਵਾਹਰ ਨੂੰ ਡਰਾਉਂਦੇ ਜਾਂ ਉਸ ਦਾ ਟਾਕਰਾ ਕਰਦੇ ਅੱਗੇ ਵਧਦੇ ਗਏ। ਜ਼ਖ਼ਮੀ ਸਿੰਘ ਪਿੱਛੇ ਰਹੇ ਗਏ ਜੋ ਲੋਕਾਂ ਨੇ ਪੁਲਿਸ ਨੂੰ ਫੜਾ ਦਿੱਤੇ। ਬਦਨ ਸਿੰਘ ਦੇ ਪਿਤਾ ਮਿੱਤ ਸਿੰਘ ਨੇ ਰਾਤ ਹੀ ਇੱਕ ਬੰਦਾ ਡੇਹਲੋਂ ਥਾਣੇ ਭੇਜ ਕੇ ਸੂਚਨਾ ਦਿੱਤੀ ਜੋ ਲੁਧਿਆਣੇ ਪਹੁੰਚ ਗਈ।

ਜੱਥਾ 14 ਜਨਵਰੀ 1872 ਈ. ਨੂੰ ਰਾਤੋ-ਰਾਤ ਹੀ ਮਲੇਰਕੋਟਲੇ ਵਲ ਵਧਿਆ। 15 ਜਨਵਰੀ ਪਹੁ ਫੁੱਟੀ ਨਾਲ ਉਹ ਕੋਟਲੇ ਪਹੁੰਚੇ। ਅੱਗੋਂ ਉਹਨਾਂ ਨੇ ਡਰ ਕਾਰਨ ਦਰਵਾਜ਼ੇ ਬੰਦ ਕਰ ਰੱਖੇ ਸਨ। ਗੁਰਮੁਖ ਸਿੰਘ ਫਰਵਾਹੀ ਨੂੰ ਪਤਾ ਸੀ ਕਿ ਇਕ ਪਾਸਿਓਂ ਕੰਧ ਢੱਠੀ ਹੋਈ ਹੈ, ਚਾਬੀ ਦਰਵਾਜ਼ੇ ਕੋਲ। ਇੱਕ ਸਿੰਘ ਓਧਰੋਂ ਅੰਦਰ ਗਿਆ ਤੇ ਦਰਵਾਜ਼ਾ ਖੋਲ੍ਹ ਦਿੱਤਾ ਤੇ ਬਾਕੀ ਵੀ ਪਿੱਛੇ ਆ ਵੜੇ। ਪਹਿਰੇਦਾਰ ਨੇ ਪੁੱਛਿਆ ਕਿ ਕੌਣ ਹੋ ? ਨਾਲ ਹੀ ਇੱਕ ਸਿੰਘ ਨੂੰ ਸਲੋਤਰ ਮਾਰਿਆ। ਉਹ ਸਿੰਘ ਤਾਂ ਬਚ ਗਿਆ ਪਰ ਅੱਗੋਂ ਸਲੋਤਰ ਪੈਣ ਨਾਲ ਤੁਰਕ ਪਹਿਰੇਦਾਰ ਢੇਰ ਹੋ ਗਿਆ। ਸਿੰਘ ਸਿੱਧੇ ਚਿੜੀਮਾਰਾਂ ਦੇ ਮਹੱਲੇ ਗਏ ਤੇ ਹਲਾਕ ਕਰਨ ਲਈ ਬੰਨ੍ਹੀਆਂ ਗਊਆਂ ਦੇ ਰੱਸੇ ਖੋਲ੍ਹ ਕੇ ਹੱਕ ਦਿੱਤੀਆਂ। ਸਿੰਘ ਅਕਾਸ਼ ਗੁੰਜਾਊ ਜੈਕਾਰੇ ਗਜਾਉਂਦੇ ਅੱਗੇ ਵਧੇ। ਤੁਰਕ ਜਾਗ ਪਏ। ਉਹਨਾਂ ਨੂੰ ਹਫੜਾ-ਦਫੜੀ ਪੈ ਗਈ। ਜੇ ਕਿਸੇ ਹਥਿਆਰ ਚੁੱਕਿਆ ਤਾਂ ਮੁਕਾਬਲਾ ਨਾ ਕਰ ਸਕਣ ਕਰਕੇ ਜਾਨ ਗੁਆ ਬੈਠਾ। ਮੂੰਹ ਧੋਂਦੇ, ਹੁੱਕੇ ਗੁੜਗੁੜਾਉਂਦੇ "ਸਿੰਘ ਆ ਪਏ, ਸਿੰਘ ਆ ਪਏ" ਕਹਿੰਦੇ ਚੀਕ-ਚਿਹਾੜਾ ਕਰਦੇ ਲੋਕ ਅੰਦਰੀਂ ਜਾ ਵੜੇ। ਸਿੰਘਾਂ ਨੇ ਕਿਸੇ ਤੇ ਹੱਥ ਨਾ ਚੁੱਕਿਆ ਤੇ ਕੋਤਵਾਲੀ ਵਲ ਵਧੇ। ਉੱਥੇ ਚੌਂਕ ਵਿੱਚ ਪੁਲਿਸ ਤੇ ਹਥਿਆਰਬੰਦ ਤੁਰਕ ਆ ਪਏ। ਸਿੰਘਾਂ ਨੇ ਡਟ ਕੇ ਤਲਵਾਰਾਂ, ਰੰਡਾਸਿਆਂ, ਸਫਾਜੰਗਾਂ, ਸਲੋਤਰਾਂ, ਡਾਂਗਾਂ ਨਾਲ ਮੁਕਾਬਲਾ ਕੀਤਾ। ਕੋਤਵਾਲ ਮਾਰਿਆ ਗਿਆ ਤਾਂ ਗਾਂਢਵੀਂ ਧਾੜ ਮੈਦਾਨ ਛੱਡ ਕੇ ਭੱਜ ਗਈ।

ਇਸ ਲੜਾਈ ਵਿੱਚ ਅਹਿਮਦ ਖਾਂ ਕੋਤਵਾਲ ਤੋਂ ਬਿਨਾਂ 7 ਸਿਪਾਹੀ ਤੇ ਹੋਰ ਕੁਝ ਲੋਕ ਅੱਲਾ ਨੂੰ ਪਿਆਰੇ ਹੋ ਗਏ। ਹਾਫਿਜ਼ ਅਲੀ ਸ਼ੇਰ ਮੁਨਸ਼ੀ ਤੇ ਸਿਪਾਹੀ ਗੇਂਦਾ ਬੁਰੀ ਤਰ੍ਹਾਂ ਫੱਟੜ ਹੋਏ। ਮੀਰ ਬਖ਼ਸ਼, ਝੰਡਾ, ਕੌੜਾ ਤੇ ਜੱਸਾ ਜ਼ਖ਼ਮਾਂ ਨਾਲ ਕਰਾਹੁੰਦੇ ਰਹੇ। ਬੀਰਾ, ਕੰਮਾ, ਸੂਬੇਦਾਰ ਸ਼ਹਾਦਤ ਖ਼ਾਂ ਮਾਇਹੋਂ ਅਬਦੁੱਲਾ ਰਹੀਮ ਖਾਂ, ਗ਼ੁਲਾਮ ਮੁਹੰਮਦ, ਖੁਦਾਈਆ ਤੇ ਦੀਨੇ ਨੂੰ ਸੱਟਾਂ ਲੱਗੀਆਂ।

ਸੱਤ ਸਿੰਘ ਖੇਤ ਰਹੇ। 2 ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਹੋਏ ਅਤੇ 31 ਸਿੰਘਾਂ ਨੂੰ ਸੱਟ-ਫੇਟ ਲੱਗੀ।

ਇਹ ਸ਼ਹੀਦੀ ਜੱਥਾ ਭੈਅ ਪੈਦਾ ਕਰਕੇ, ਨਿਰਭੈ ਹੋ ਕੇ ਜ਼ਖ਼ਮੀ ਸਿੰਘਾਂ ਨੂੰ ਨਾਲ ਲੈ ਕੇ ਰੜ ਪਿੰਡ ਵੱਲ ਵਧਿਆ। ਨਾ ਕੋਟਲਿਓਂ ਕੁਝ ਚੁੱਕਿਆ ਨਾ ਚੁਰਾਇਆ। ਨਾ ਕਿਸੇ ਮੁਸਲਮਾਨ ਔਰਤ ਵਲ ਮੈਲ਼ੀ ਨਜ਼ਰ ਨਾਲ ਵੇਖਿਆ। ਉਹਨਾਂ ਨੇ ਤਾਂ ਗਊ-ਹੱਤਿਆ ਤੋਂ ਬਾਜ਼ ਆਉਣ ਲਈ ਚੇਤਾਵਨੀ ਦਿੱਤੀ ਸੀ ਨਹੀਂ ਤਾਂ ਕੀਤੇ ਦੀ ਸਜ਼ਾ ਭੁਗਤਣ ਲਈ ਤਿਆਰ ਰਿਹਾ ਜਾਵੇ।

ਹੀਰਾ ਸਿੰਘ, ਲਹਿਣਾ ਸਿੰਘ ਘੋੜਿਆਂ ਉਤੇ ਸਨ। ਉਹਨਾ ਹੱਥੀਂ ਬੰਦੂਕਾਂ ਤਾਂ ਸਨ ਪਰ ਗੋਲੀ-ਸਿੱਕਾ ਨਹੀਂ ਸੀ ਸੋ ਉਹ ਉਨ੍ਹਾਂ ਰਾਹ ਵਿੱਚ ਪੈਂਦੇ ਖੂਹ ਵਿਚ ਸੁੱਟ ਦਿੱਤੀਆਂ।

ਪਿੱਛੋਂ ਵਾਹਰ ਆਈ ਇੱਕ ਸਮੁੰਦ ਖਾਂ ਜੰਗਜੂ ਪਠਾਣ ਦੀ ਅਗਵਾਈ ਹੇਠ। ਉਹ ਹੋਏ ਹਮਲੇ ਸਮੇਂ ਬਾਹਰ ਸੀ। ਵਾਪਸ ਆ ਕੇ ਉਹ ਕੋਟਲੇ ਦੀ ਲਹੂ-ਲੁਹਾਨ ਧਰਤੀ ਵੇਖ ਕੇ ਗੁੱਸੇ ਵਿਚ ਭਰਿਆ-ਪੀਤਾ ਆਇਆ ਸੀ। ਉਸ ਨੇ ਨੌਜਵਾਨ ਹੀਰਾ ਸਿੰਘ ਨੂੰ ਲਲਕਾਰਿਆ। ਸਿੰਘ ਰੁਕ ਗਏ। ਦਵੰਦ ਯੁੱਧ ਵਿਚ ਸਮੁੰਦ ਖਾ ਦਾ ਵਾਰ ਸੰਭਾਲਦਿਆਂ ਹੀਰਾ ਸਿੰਘ ਦਾ ਗੁੱਟ ਕੱਟਿਆ ਗਿਆ। ਪਰ ਸਮੁੰਦ ਖਾਂ ਦਾ ਸਿਰ ਖਿੱਦੋ ਵਾਂਗ ਰਿੜ੍ਹ ਗਿਆ। ਹੁਣ ਬਾਕੀ ਤੁਰਕਾਂ ਦਾ ਨੱਸਣ ਤੋਂ ਬਿਨਾਂ ਕੋਈ ਚਾਰਾ ਨਹੀਂ ਸੀ। ਹੀਰਾ ਸਿੰਘ ਪੱਗ ਦੇ ਪੱਲੇ ਨਾਲ ਖ਼ੂਨ ਰੋਕਣ ਲਈ ਗੁੱਟ ਬੰਨ੍ਹ ਲਿਆ।

15 ਜਨਵਰੀ ਨੂੰ ਲੁਧਿਆਣੇ ਮਲੋਦ ਦੀ ਹੋਈ ਲੜਾਈ ਦੀ ਖ਼ਬਰ ਮਿਲਦਿਆਂ ਹੀ ਡਿਪਟੀ ਕਮਿਸ਼ਨਰ ਐਲ. ਕਾਵਨ ਨੇ ਕਮਿਸ਼ਨਰ ਅੰਬਾਲਾ ਟੀ. ਡੀ. ਫੋਰਸਿਥ ਨੂੰ ਇਤਲਾਹ ਦਿੱਤੀ। ਉਸ ਨਾਇਬ ਤਸੀਲਦਾਰ ਲਹਿਣਾ ਸਿੰਘ ਹੱਥ ਸਤਿਗੁਰੂ ਜੀ ਨੂੰ ਮਲੌਦ ਸੱਦ ਭੇਜਿਆ।

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਨੇਹਾ ਮਿਲਦਿਆਂ ਹੀ ਮਲੋਦ ਲਈ ਕਮਰਕੱਸੇ ਕੀਤੇ। ਆਪ ਜੀ ਸੁਰਖ਼ੀ ਘੋੜੀ ਉੱਤੇ ਸਵਾਰ ਹੋਏ। ਆਪ ਨਾਲ ਸੂਬਾ ਕਾਹਨ ਸਿੰਘ, ਜਵਾਹਰ ਸਿੰਘ, ਸਾਹਿਬ ਸਿੰਘ, ਖ਼ਜ਼ਾਨ ਸਿੰਘ, ਜੋਗਾ ਸਿੰਘ ਵੀ ਘੋੜਿਆ ਉੱਤੇ ਸਨ। ਆਪ ਦੁਪਹਿਰੇ 16 ਜਨਵਰੀ ਨੂੰ ਮਲੋਦ ਪਹੁੰਚੇ। ਡੀ.ਸੀ. ਕਾਵਨ, ਡੀ.ਐਸ.ਪੀ. ਲੈਫਟੀਨੈਂਟ ਕਰਨਲ ਈ. ਪਰਕਿੰਜ਼ ਤੇ ਸਿਵਿਲ ਸਰਜਨ ਜੇ. ਇੰਨਜ਼ ਪਹਿਲਾਂ ਹੀ ਪੁੱਜੇ ਹੋਏ ਸਨ। ਤਫਤੀਸ਼ ਕਰਕੇ ਰਿਪੋਰਟ ਤਿਆਰ ਕੀਤੀ ਜਾ ਰਹੀ ਸੀ। ਮਲੇਰਕੋਟਲੇ ਵਾਪਰੀਆਂ ਦੁਰਘਟਨਾਵਾਂ ਦਾ ਪਤਾ ਲੱਗ ਚੁੱਕਾ ਸੀ।

ਡੀ.ਸੀ. ਨੇ ਸਤਿਗੁਰੂ ਜੀ ਨੂੰ ਕੂਕਿਆਂ ਰਾਹੀਂ ਕੀਤੇ ਇਸ ਸਾਰੇ ਖ਼ੂਨ-ਖ਼ਰਾਬੇ ਦੀ ਸ਼ਿਕਾਇਤ ਕੀਤੀ ਤੇ ਲੋੜ ਪੈਣ ਤੇ ਲੁਧਿਆਣੇ ਸੱਦਣ ਬਾਰੇ ਕਿਹਾ। ਸਤਿਗੁਰੂ ਜੀ ਸੂਬਿਆਂ ਸਹਿਤ ਭੈਣੀ ਸਾਹਿਬ ਨੂੰ ਮੁੜ ਗਏ।

ਕੂਕਿਆਂ ਦਾ ਸ਼ਹੀਦੀ ਜੱਥਾ ਰੜ ਦੇ ਥੇਹ ਕੋਲ ਪੁੱਜਾ। ਉਥੇ ਕੜਾਹੀ ਤੇ ਤੇਲ ਦਾ ਪਿੰਡੋਂ ਪ੍ਰਬੰਧ ਕਰਕੇ ਹੀਰਾ ਸਿੰਘ ਨੇ ਆਪਣਾ ਗੁੱਟ ਤਲਿਆ ਜਿਸ ਨਾਲ ਲਹੂ ਵਗਣਾ ਬੰਦ ਹੋ ਗਿਆ। ਉਸ ਨੇ ਹਾਜ਼ਰ ਸਿੰਘਾਂ ਨੂੰ ਜਿਸ ਤਰ੍ਹਾਂ ਸੰਬੋਧਨ ਕੀਤਾ ਉਸ ਬਾਰੇ ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦ ਹਨ :

"ਹੀਰਾ ਸਿੰਘ ਕਹਿਆ ਸਾਨੂੰ ਜਿਤਨਾ ਹੁਕਮ ਸੀ ਗੁਰੂ ਤੇਗ ਬਹਾਦਰ ਜੀ ਕਾ ਉਤਨਾ ਬਰਤਾਇ ਦੀਆ ਹੈ। ਹੁਣ ਖਾਲਸਾ ਜੀ ਚਲੇ ਜਾਓ ਘਰਾਂ ਨੂੰ ਜਿਨ ਜਾਣਾ ਹੈ। ਜਿਨ ਸੀਸ ਦੇਣਾ ਹੈ ਸੋ ਰਹੋ। ਅਸੀਂ ਤਾਂ ਸੀਸ ਦੇਣਾ ਹੈ ਸੋ ਦੇਵਾਂਗੇ। ਹੁਣ ਭਗਾਉਤਾ ਨਹੀਂ ਉਠਾਉਣਾ ਹੈ।"[2] *(ਸਤਿਗੁਰੂ ਬਿਲਾਸ, ਭਾਗ ਪਹਿਲਾ)*

ਅਸਲ ਵਿੱਚ ਹੀਰਾ ਸਿੰਘ ਇਸ ਦਾ ਲੇਖਾ-ਜੋਖਾ ਕਰ ਚੁੱਕਾ ਸੀ ਕਿ ਲੋਕ ਅਜੇ ਹਥਿਆਰ ਚੁੱਕਣ ਲਈ ਉਹਨਾਂ ਨਾਲ ਨਹੀਂ ਸਨ। ਏਸੇ ਕਰਕੇ ਮਲੋਦ ਤੇ ਕੋਟਲੇ ਦੇ ਲੋਕਾਂ ਨੇ

ਉਹਨਾਂ ਦਾ ਸਾਥ ਨਹੀਂ ਦਿੱਤਾ। ਸਤਿਗੁਰੂ ਜੀ ਦੇ ਸਾਲ ਉਡੀਕ ਕਰਨ ਦੇ, ਮਾਲਾ ਨਾਲ ਸਭ ਠੀਕ ਕਰਨ ਦੇ ਬਚਨ ਸੱਚ ਸਨ। ਇਸ ਕਰਕੇ ਉਸ ਨੇ ਆਪਣੇ ਜੱਥੇ ਦੀ ਸੂਰਬੀਰਤਾ ਸ਼ਹੀਦ ਹੋਣ ਵਿਚ ਹੀ ਸਮਝੀ। ਸਉਣ ਸਿੰਘ ਨੇ ਗਿਣੇ, ਸਣੇ ਦੋ ਬੀਬੀਆਂ 70 ਬੈਠੇ ਰਹੇ।

ਰੜ ਪਿੰਡ ਦੇ 6 ਸਿੰਘ ਲੰਗਰ-ਪਾਣੀ ਦਾ ਪ੍ਰਬੰਧ ਕਰਨ ਗਏ। ਕੱਚਾ ਰਾਸ਼ਨ ਲਿਆਂਦਾ ਤੇ ਭਾਂਡੇ। ਦਾਲ ਪਰਸ਼ਾਦਾ, ਕੜਾਹ ਪਰਸ਼ਾਦ ਤੇ ਖੀਰ ਬਣਾਈ ਗਈ ਤੇ ਛਕੀ ਗਈ। ਦੇਗ ਵੀ ਰਗੜੀ ਤੇ ਛਕੀ ਗਈ। ਦੋ ਸਿੰਘ ਹੋਰ ਚਲੇ ਗਏ। ਬਾਕੀ 68 ਸਿੰਘ ਸਣੇ ਦੋ ਸਿੰਘਣੀਆਂ ਟਿਕੇ ਰਹੇ, ਤੇ ਸਾਰੀ ਰਾਤ ਜੋਟੀਆਂ ਤੇ ਸ਼ਬਦ ਪੜ੍ਹਦਿਆਂ ਬਿਤਾਈ। ਉਹ 16 ਜਨਵਰੀ 1872 ਈ. ਨੂੰ ਮੂੰਹ-ਹਨੇਰੇ ਸ਼ਹੀਦੀ ਦੇਗਾਂ ਛਕ ਕੇ ਜੱਥੇਦਾਰਾਂ ਦੇ ਕਹਿ ਅਨੁਸਾਰ ਰੜ ਦੇ ਥੇਹ ਤੋਂ ਪੈਦਲ ਤੁਰ ਪਏ। ਰਾਹ ਵਿੱਚ ਉਹ ਪੜ੍ਹੀ ਜਾਣ 'ਭੱਜੇ ਜਾਂਦੇ ਨੇ ਫਰੰਗੀ ਵੱਜਣ ਘੁੰਗਰੂ।' ਉਹ ਉੱਚੀ-ਉੱਚੀ ਕੂਕਦੇ ਸ਼ੇਰਪੁਰ ਥਾਣੇ ਪੁੱਜੇ ਤੇ ਮਲੌਦ, ਮਲੇਰਕੋਟਲੇ ਦੀਆਂ ਵਾਰਦਾਤਾਂ ਬਾਰੇ ਸ਼ਾਨ ਨਾਲ ਦੱਸਿਆ। ਉਹਨਾਂ ਨੇ ਆਤਮ-ਸਮਰਪਣ ਕਰ ਦਿੱਤਾ। ਕੂਕਾ ਸਿੰਘਾਂ ਦੇ ਦੱਸੇ ਅਨੁਸਾਰ ਨਾਵਾਂ, ਵਲਦੀਅਤ, ਥਾਵਾਂ ਦੇ ਵੇਰਵੇ ਸਹਿਤ ਸਭ ਦੀ ਫ਼ਹਿਰਿਸਤ ਤਿਆਰ ਕੀਤੀ ਗਈ।

ਆਤਮ-ਸਮਰਪਣ ਨਾਲ ਸਰਕਾਰ, ਉਸ ਦੇ ਵਫ਼ਾਦਾਰਾਂ ਜਾਂ ਜੀ-ਹਜ਼ੂਰੀਆਂ ਦੀ ਗੱਲ ਵੱਡੀ ਨਹੀਂ ਸੀ ਬਣਦੀ। ਰੜ ਤੋਂ ਤੁਰਨ ਤੋਂ ਲੱਗਿਆਂ ਪਿੰਡ ਦਾ ਜੈਮਲ ਸਿੰਘ ਪਿੱਛੇ-ਪਿੱਛੇ ਤੁਰਿਆ ਆਇਆ ਸੀ। ਰਾਹ ਵਿੱਚ ਰਾਮ ਨਗਰ ਦਾ ਨੰਬਰਦਾਰ ਪੰਜਾਬ ਸਿੰਘ, ਜੋ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਦਾ ਦਰਬਾਰੀ ਸੀ, ਨਾਲ ਰਲ ਗਿਆ। ਸ਼ੇਰਪੁਰ ਥਾਣੇ ਪਟਿਆਲੇ ਦਾ ਨਾਜ਼ਿਮ ਨਿਆਜ਼ ਅਲੀ ਆਇਆ ਹੋਇਆ ਸੀ। ਥਾਣੇਦਾਰ ਵਲੋਂ ਤਿਆਰ ਕੀਤੀ ਰਿਪੋਰਟ ਵਿਚ ਉਹਨਾਂ ਨੂੰ ਸ਼ਹੀਦੀ ਜੱਥੇ ਨੂੰ ਫੜਾਉਣ ਦੀ ਵਡਿਆਈ ਦਿੱਤੀ ਗਈ। ਜੱਥੇ ਕੋਲੋਂ 4 ਘੋੜੇ, 16 ਤਲਵਾਰਾਂ, 1 ਬਰਛਾ ਤੇ ਬਹੁਤ ਸਾਰੇ ਗੰਡਾਸੇ, ਸਫ਼ਾਜੰਗ ਸਲੋਤਰ ਤੇ ਡਾਂਗਾਂ ਬਰਾਮਦ ਹੋਏ, ਲਿਖੇ। ਜੱਥਾ ਨਾਜ਼ਿਮ ਨਾਲ ਉਮੇਰਗੜ੍ਹ ਦੇ ਕਿਲੇ ਭੇਜ ਕੇ ਹਵਾਲਾਤ ਵਿਚ ਭੇਜ ਦਿੱਤਾ ਗਿਆ। ਇਸ ਕਾਰਵਾਈ ਦੀ ਖ਼ਬਰ ਮਹਾਰਾਜਾ ਪਟਿਆਲਾ ਤੇ ਸਕੱਤਰ ਪੰਜਾਬ ਸਰਕਾਰ ਨੂੰ ਭੇਜੀ ਗਈ।

ਨਾਜ਼ਿਮ ਸੱਯਦ ਨਿਆਜ਼ ਅਲੀ ਵਲੋਂ ਬਿਆਨ ਸੀ ਕਿ ਉਹ ਇਕ ਮੁਹੱਰਰ, 3 ਸਿਪਾਹੀਆਂ ਨਾਲ ਰੜ ਦੇ ਜ਼ਿਮੀਂਦਾਰ ਦੇ ਸੁਨੇਹੇ ਤੇ ਦੁਪਹਿਰੇ ਰੜ ਪੁੱਜਾ। 68 ਦੇ ਜੱਥੇ ਨੂੰ ਹਥਿਆਰ ਸੁੱਟਣ ਲਈ ਮਜਬੂਰ ਕੀਤਾ। ਪੰਜਾਬ ਸਿੰਘ ਨੇ ਕਿਹਾ ਕਿ ਉਹ ਨਾਜ਼ਿਮ ਦੇ ਨਾਲ ਸੀ। ਦਰਅਸਲ ਇਹ ਲਿਖਤ ਤਾਂ ਇਨਾਮ ਲੈਣ ਤੇ ਵਫ਼ਾਦਾਰੀ ਸਾਬਤ ਕਰਨ ਦਾ ਹਥਿਆਰ ਸੀ। ਸੋ ਮਾਂਜਿਆ ਲਿਸ਼ਕਾਇਆ ਵੀ ਗਿਆ। ਰਿਪੋਰਟਾਂ ਰਲਦੀਆਂ ਨਹੀਂ ਸਨ। ਪੰਜਾਬ ਸਰਕਾਰ ਨੇ ਹੋਮ ਸਕੱਤਰ ਦਿੱਲੀ ਨੂੰ ਲਿਖਿਆ ਕੂਕੇ ਸ਼ੇਰਪੁਰ ਫੜੇ ਗਏ। ਹਰਨਾਮ ਸਿੰਘ ਸਵੈਚ ਨੇ ਲਿਖਿਆ :

"ਸ: ਨਾਨੂ ਸਿੰਘ ਰਈਸ ਤੇ ਜਾਗੀਰਦਾਰ ਕੱਚੇ ਸਢੌਰੇ ਦਾ ਸੀ। ਮੇਰੇ ਨਾਲ ਉਹਨਾਂ ਦਾ ਬਹੁਤ ਪ੍ਰੇਮ ਸੀ। ਬਾਪੂ ਜੀ (ਹਰਨਾਮ ਸਿੰਘ ਦੇ ਪਿਤਾ) ਦਾ ਪੱਕਾ ਦੋਸਤ ਸੀ। ਉਹਨਾਂ ਨੇ ਮੈਨੂੰ ਆਪਣੀ ਜ਼ਬਾਨੀ ਦੱਸਿਆ ਕਿ ਜਥਾ ਖ਼ੁਦ ਹੀ ਗ੍ਰਿਫਤਾਰ ਹੋਇਆ ਸੀ। ਸ਼ਹੀਦ

ਲਹਿਣਾ ਸਿੰਘ ਜੋ ਸੱਚੇ ਮੁਅੱਜ਼ਿਜ਼ ਮਹਾਂਪੁਰਸ਼ ਸਨ, ਉਹਨਾਂ ਭੀ ਇਹੋ ਦੱਸਿਆ। ਦੇਵਾ ਸਿੰਘ ਨੰਬਰਦਾਰ ਬ੍ਰਾਲ, ਰਿਆਸਤ ਨਾਹਣ ਗ੍ਰੰਥ ਕਰਤਾ ਦੇ ਸਹੁਰਾ ਪੁੰਨਦਾਨ ਭਜਨ-ਬੰਦਗੀ ਕਰਨ ਵਾਲਾ ਗ੍ਰਿਹਸਤੀ ਸੱਚਾ ਕਿਰਸਾਨ ਸੀ। ਸਾਡੇ ਪਿੰਡ ਬਸਲੀ ਦਾ ਰਾਮ ਸਹਾਈ, ਪੰਡਤ ਦੇਵੀ ਦਿਆਲ ਤੇ ਸਮੁੰਦ ਸਿੰਘ ਜੋ ਉਸ ਵਕਤ ਰੜ ਪਿੰਡ ਗਏ ਹੋਏ ਸਨ ਤੇ ਉਹ ਅੱਖੀਂ ਦੇਖਿਆ ਹਾਲ ਦਸਦੇ ਹਨ ਕਿ ਜਥਾ ਆਪਣੇ ਆਪ ਗ੍ਰਿਫਤਾਰ ਹੋਇਆ।[3] *(ਸੰਤ ਖਾਲਸਾ)*

ਨਾਇਬ ਨਾਜ਼ਿਮ ਆਪਣੀ ਬਹਾਦਰੀ ਕਾਵਨ ਨੂੰ ਦੱਸਣ ਲਈ ਮਲੌਦ ਨੂੰ ਤੁਰ ਪਿਆ। ਕਾਵਨ ਉਸ ਨੂੰ ਰਾਹ ਵਿੱਚ ਮਿਲਿਆ। ਤੇ ਕੂਕਿਆਂ ਨੂੰ ਮਲੇਰਕੋਟਲੇ ਪਹੁੰਚਾਉਣ ਦਾ 'ਹੁਕਮ' ਦੇ ਕੇ ਵਾਪਸ ਮੋੜਿਆ।

ਡਿਪਟੀ ਕਮਿਸ਼ਨਰ ਐਲ. ਕਾਵਨ ਨੇ ਕੋਟਲੇ ਦੀ ਲੜਾਈ ਦੀ ਖ਼ਬਰ ਦੇ ਆਧਾਰ ਉਤੇ ਨਾਭਾ, ਜੀਂਦ, ਸੰਗਰੂਰ, ਪਟਿਆਲਾ, ਅੰਬਾਲਾ ਨੂੰ ਸਾਰੀ ਗੱਲ ਲਿਖ ਕੇ ਫ਼ੌਜੀ ਦਸਤੇ ਭੇਜਣ ਲਈ ਕਿਹਾ।

ਕਾਵਨ ਦੀ ਇਹਨਾਂ ਘਟਨਾਵਾਂ ਕਰਕੇ ਕੀਤੀ ਜਾ ਰਹੀ ਕਾਰਵਾਈ, ਭੇਜੀਆਂ ਜਾ ਰਹੀਆਂ ਤਾਰਾਂ, ਚਿੱਠੀਆਂ ਉਸ ਦੀ ਬੌਖਲਾਹਟ ਪ੍ਰਗਟ ਕਰਦੀਆਂ ਹਨ ਤੇ ਨਾਲ ਹੀ ਕੂਕਿਆਂ ਦੀਆਂ ਜਾਨਾਂ ਲੈਣ ਦੀ ਉਸ ਦੀ ਭਾਵਨਾ।

15 ਜਨਵਰੀ ਨੂੰ ਸਕੱਤਰ ਪੰਜਾਬ ਨੂੰ ਤਾਰ ਭੇਜੀ ਕਿ 200 ਕੂਕਿਆਂ ਨੇ ਮਲੌਦ 'ਤੇ ਹਮਲਾ ਕੀਤਾ। ਸ: ਬਦਨ ਸਿੰਘ ਜ਼ਖਮੀ, ਇੱਕ ਕੂਕਾ ਮਾਰਿਆ, ਦੋ ਜ਼ਖ਼ਮੀ। ਸਕੱਤਰ ਪੰਜਾਬ ਦਿੱਲੀ ਤੋਂ ਕਲਕੱਤੇ ਹੋਮ ਸਕੱਤਰ ਨੂੰ ਦਿੱਲੀਓਂ ਇਹੀ ਤਾਰ ਗਈ।

18 ਜਨਵਰੀ ਨੂੰ ਡੀ.ਸੀ. ਨੇ ਕਮਿਸ਼ਨਰ ਨੂੰ ਲਿਖਿਆ "500 ਕੂਕਿਆਂ ਮਲੇਰਕੋਟਲੇ 'ਤੇ ਹਮਲਾ ਕੀਤਾ। 8-10 ਮਰੇ। ਛੇਤੀ ਗਾਰਦ ਭੇਜੋ।" ਇੱਕ ਦਿਨ ਪਹਿਲਾਂ ਉਹ ਭੈਣੀ ਸਾਹਿਬ ਤੋਂ ਚੱਲ ਕੇ ਕੂਕਿਆਂ ਦੇ ਮਲੌਦ ਜਾ ਕੇ ਕੁਝ ਕਰ ਗੁਜ਼ਰਨ ਬਾਰੇ ਕਮਿਸ਼ਨਰ ਨੂੰ ਲਿਖ ਚੁੱਕਾ ਸੀ।

ਵਾਇਸਰਾਇ ਨੇ ਕਲਕੱਤਿਓਂ ਲੈਫਟੀਨੈਂਟ ਗਵਰਨਰ ਪੰਜਾਬ ਨੂੰ 16 ਤਰੀਕ ਨੂੰ ਤਾਰ ਭੇਜੀ ਕਿ ਬਹੁਤ ਹੀ ਤਜਰਬੇਕਾਰ ਬੰਦਾ ਭੇਜ ਕੇ ਪੂਰੀ ਛਾਣਬੀਣ ਕਰੋ। ਸਕੱਤਰ ਪੰਜਾਬ ਨੇ ਹੋਮ ਸਕੱਤਰ ਕਲਕੱਤਾ ਨੂੰ ਮੋੜਵੀਂ ਤਾਰ ਭੇਜੀ, "ਡੀ.ਸੀ. ਕਹਿੰਦਾ ਹੈ ਪੁੱਛਗਿੱਛ ਚੱਲ ਰਹੀ ਹੈ। ਮੈਂ ਅੱਜ ਕਲ੍ਹ 'ਚ ਕੋਟਲੇ ਜਾਵਾਂਗਾ। ਕੂਕੇ ਬਾਗ਼ੀਆਂ ਦਾ ਥਾਂ-ਟਿਕਾਣਾ ਪਤਾ ਨਹੀਂ।" ਫਿਰ ਕਿਹਾ, "ਸਭ ਅਮਨ-ਅਮਾਨ ਹੈ। 70 ਬੁਰੀ ਤਰ੍ਹਾਂ ਜ਼ਖ਼ਮੀ ਕੂਕੇ ਸ਼ੇਰਪੁਰ ਫੜੇ ਹਨ।"

17 ਜਨਵਰੀ ਨੂੰ ਕਾਵਨ ਨੇ ਹੋਮ ਸਕੱਤਰ ਪੰਜਾਬ ਨੂੰ ਲਿਖਿਆ :

"ਅਮਨ ਕਾਇਮ ਕਰ ਲਿਆ ਹੈ। 100 ਕੂਕੇ ਮਾਰੇ ਗਏ, ਜ਼ਖ਼ਮੀ ਹੋਏ ਜਾਂ ਹਿਰਾਸਤ ਵਿਚ ਲਏ ਗਏ। ਨਾਭਾ, ਪਟਿਆਲਾ ਤੇ ਜੀਂਦ ਮਦਦ ਕਰ ਰਹੇ ਹਨ।"

16 ਰਾਤ ਨੂੰ ਕਾਵਨ ਨੇ ਫੋਰਸਿਥ ਨੂੰ ਲਿਖਿਆ ਕਿ ਬਾਗ਼ੀਆਂ ਦਾ ਟੋਲਾ 125 ਤੋਂ ਵੱਡਾ ਨਹੀਂ ਸੀ, ਪਰ ਉਹਨਾਂ ਦਾ ਜੁਰਮ ਕੋਈ ਸਧਾਰਨ ਨਹੀਂ। ਉਹਨਾਂ ਕੇਵਲ ਡਾਕਿਆਂ ਸਮੇਂ ਖ਼ੂਨ ਹੀ ਨਹੀਂ ਕੀਤੇ ਸਗੋਂ ਸੰਵਿਧਾਨਕ ਰੂਪ ਵਿੱਚ ਥਾਪੇ ਹੋਏ ਅਧਿਕਾਰੀਆਂ ਦੀ ਹੁਕਮ-ਅਦੂਲੀ ਕਰਕੇ ਬਗ਼ਾਵਤ ਕੀਤੀ ਹੈ। ਇਸ ਬਿਮਾਰੀ ਨੂੰ ਵਧਣ ਤੋਂ ਬਚਾਉਣ ਲਈ ਬਿਲਕੁਲ

ਜ਼ਰੂਰੀ ਹੈ ਕਿ ਦਮਨਕਾਰੀ ਢੰਗ ਤੱਤਕਾਲੀ ਅਤੇ ਕਠੋਰ ਹੋਣੇ ਚਾਹੀਦੇ ਹਨ।

ਕਾਵਨ ਦੇ ਸਿਰ ਉੱਤੇ ਖ਼ੂਨ ਸਵਾਰ ਸੀ। ਉਹ ਮਲੇਰਕੋਟਲੇ ਦਾ ਨਿਗਰਾਨ ਹੋਣ ਕਰਕੇ ਕੁਝ ਵੀ ਕਰਨ ਲਈ ਸਮਰੱਥ ਸੀ। ਏਸੇ ਲਈ ਉਸ ਨੇ 750 ਫ਼ੌਜੀ ਸਿਪਾਹੀ ਤੇ 9 ਤੋਪਾਂ ਮੰਗਵਾਈਆਂ ਤੇ ਸ਼ੇਰਪੁਰੋਂ ਕੂਕਿਆਂ ਦੀ ਉਡੀਕ ਕਰਨ ਲੱਗਾ। ਸ਼ੇਰਪੁਰੋਂ ਕੂਕੇ ਸਿੰਘ ਊਬੜ-ਖਾਬੜ, ਟੁੱਟੇ-ਭੱਜੇ, ਚਿੱਕੜ-ਖੋਭੇ ਵਾਲੇ ਰਾਹ ਪੁਲਿਸ ਨਿਗਰਾਨੀ ਹੇਠ ਉਂਜ ਹੀ ਲੈ ਜਾਏ ਗਏ ਸਨ ਜਿਵੇਂ ਬੰਦਾ ਬਹਾਦਰ ਨੂੰ ਸਿੰਘਾਂ ਸਮੇਤ ਦਿੱਲੀ ਲਿਜਾਇਆ ਗਿਆ ਸੀ। ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਸ਼ਬਦਾਂ ਵਿੱਚ ਕਤਲਗਾਹਾਂ ਦਾ ਇਤਿਹਾਸ ਦੁਹਰਾਇਆ ਜਾ ਰਿਹਾ ਸੀ, ਕੂਕਿਆਂ ਤੇ ਇਸ ਸ਼ਹੀਦੀ ਜੱਥੇ ਦੀ ਗਿਣਤੀ ਭਾਵੇਂ ਬਾਬਾ ਸਿੰਘ ਬਹਾਦਰ ਦੇ ਸਿੰਘਾਂ ਨਾਲੋਂ ਦਸਵੇਂ ਹਿੱਸੇ ਦੀ ਸੀ, ਪਰ ਉਹਨਾਂ ਵਿੱਚ ਬੀਰ ਆਤਮਾ ਗੁਰੂ ਗੋਬਿੰਦ ਸਿੰਘ ਦੇ ਬੀਰ ਭਾਵੀ ਆਦਰਸ਼ਾਂ ਨੂੰ ਹੀ ਸਾਕਾਰ ਕਰ ਰਹੀ ਸੀ। ਲੁਧਿਆਣੇ ਦਾ ਪੁਲਿਸ ਕਪਤਾਨ ਚਾਰ-ਪੰਜ ਮੀਲ ਦੀ ਦੂਰੀ 'ਤੇ ਜਥੇ ਨੂੰ ਜਾ ਮਿਲਿਆ।"[4]

*(ਤਵਾਰੀਖ਼ ਸੰਤ ਖ਼ਾਲਸਾ—ਭਾਗ ਪਹਿਲਾ)*

ਬਲਦ ਥੱਕੇ ਹੋਏ ਸਨ ਸੋ ਬਦਲੇ ਗਏ। ਫਿਰ ਵੀ ਸ਼ਹੀਦੀ ਜਥਾ 17 ਜਨਵਰੀ ਸ਼ਾਮ ਚਾਰ ਕੁ ਵਜੇ ਮਲੇਰਕੋਟਲੇ ਕੋਲ ਜਮਾਲਪੁਰ ਦੀ ਹੱਦ ਵਿੱਚ ਗੱਡੀਆਂ ਤੋਪਾਂ ਕੋਲ ਪੁੱਜਾ। ਜੱਥੇ ਵਿੱਚ ਕੋਈ ਨਿਰਾਸ਼ਾ, ਉਦਾਸੀ, ਫ਼ਿਕਰ, ਚਿੰਤਾ ਨਹੀਂ ਸੀ। ਪਰ ਉਹਨਾਂ ਦੇ ਪੁੱਜਣ ਤੱਕ ਕਾਵਨ ਉਲਾਰ ਮਾਨਸਿਕਤਾ ਕਾਰਨ ਪਰੇਸ਼ਾਨ ਤੇ ਬੇਚੈਨ ਹੋ ਰਿਹਾ ਸੀ।

ਫਿਰ ਸ਼ੁਰੂ ਹੋਇਆ ਮ੍ਰਿਤੂ ਦੰਡ ਦਾ ਮਹਾਂ-ਖ਼ੂਨੀ ਤਾਂਡਵ-ਨਾਚ। ਕਾਵਨ ਨੂੰ ਤਾਂ ਉਸ ਦੀ ਗ਼ੈਰ-ਕਾਨੂੰਨੀ ਹਿਮਾਕਤ ਭਰੀ ਕਰਨੀ ਕਾਰਨ ਅੰਦਰ ਦਾ ਭੈਅ ਮਾਰਦਾ ਸੀ ਤਾਂ ਹੀ ਉਸ ਨੇ ਦੋ ਤੋਪਾਂ ਨਿਗਰਾਨੀ ਲਈ ਰੱਖੀਆਂ ਸਨ ਤੇ 7 ਸਿੰਘਾਂ ਨੂੰ ਸ਼ਹੀਦ ਕਰਨ ਲਈ ਬੀੜੀਆਂ ਸਨ।

ਸਿੰਘਾਂ ਨੂੰ ਪਤਾ ਸੀ ਕਿ ਤੋਪਾਂ ਤੇ ਮੂੰਹ ਰਾਹੀਂ ਮੌਤ ਦੇ ਫਰਿਸ਼ਤੇ ਇਜ਼ਰਾਈਲ ਨੇ ਕੀ ਪਰਸ਼ਾਦ ਵਰਤਾਉਣਾ ਹੈ। ਉਹ ਖਿੜੇ-ਮੱਥੇ ਉਸ ਨੂੰ ਛਕਣ ਲਈ ਤਿਆਰ ਸਨ। ਉਹਨਾਂ ਇੱਕੋ ਸ਼ਰਤ ਰੱਖੀ ਕਿ ਸਾਨੂੰ ਹੋਰ ਗੁਨਾਹਗਾਰਾਂ ਵਾਂਗ ਤੋਪਾਂ ਦੇ ਮੂੰਹਾਂ ਨਾਲ ਬੰਨਿਆ ਨਾ ਜਾਏ। ਬੱਸ ਅਸੀਂ ਤੋਪ ਮੂਹਰੇ ਆਪੇ ਖੜੇ ਹੋਵਾਂਗੇ ਅਤੇ ਤੁਸੀਂ ਸ਼ਿਸਤ ਬੰਨ੍ਹ ਕੇ ਆਪਣੀ ਕਾਰਵਾਈ ਕਰ ਲੈਣਾ।

ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ, "ਕੋਲ ਛੱਪੜੀ ਸੀ, ਉਸ ਵਿੱਚੋਂ ਸਭ ਤੋਂ ਪਹਿਲਾਂ ਭਾਈ ਹੀਰਾ ਸਿੰਘ ਤੇ ਲਹਿਣਾ ਸਿੰਘ ਦੋਵੇਂ ਇਸ਼ਨਾਨ ਕਰਕੇ ਤੋਪ ਦੇ ਮੂਹਰੇ ਹੋਏ। ਬਿੱਲੇ ਨੇ ਨੀਚ ਨੇ ਕਹਾ ਕਿ ਇਨ ਕੇ ਰੱਸੇ ਪਾਇ ਕੇ ਅੱਗੇ ਖੜੇ ਕਰੋ। ਸਿੰਘਾਂ ਨੇ ਉਸ ਨੂੰ ਕਹਿਆ ਕਿ ਪਰੇ ਹੋਇ ਜਾ ਅਸੀਂ ਆਪੇ ਜਾਇ ਖੜੋਵਾਂਗੇ। ਤੋਪ ਅੱਗੇ ਜਾਇ ਖੜੇ ਹੋਇ, ਹੱਲਾ ਕਰਕੇ। ਬਿੱਲੇ ਨੇ ਕਹਿਆ ਪੀਠ ਕਰੋ। ਸਿੰਘਾਂ ਬੋਲਾ ਕੀਤਾ, ਪੀਠ ਨਹੀਂ ਕਰਾਂਗੇ, ਸਨਮੁਖ ਹੋਇ ਕੇ ਚੜ੍ਹੇਂਗੇ। ਸਾਮ੍ਹਣੇ ਛਾਤੀਆਂ ਡਾਹ ਕੇ ਖੜੇ ਹੌਂਸਲਿਆਂ ਵਾਲੇ ਸਿੰਘ।

ਤਿੰਨ ਵੇਰ ਬੱਤੀ ਲਾਈ, ਤੋਪ ਪਲੀਤਾ ਚੱਟ ਗਈ। ਫੇਰ ਬੱਤੀ ਲਾਈ ਨਾ ਚੱਲੀ। ਬਿੱਲਾ ਕਹੇ ਤੋਪ ਬੱਤੀ ਨਹੀਂ ਲੈਂਦੀ। ਏਹ ਨਾ ਸਮਝੋ ਕੇ ਕਰਾਮਾਤ ਕੇ ਸਬੱਬ ਨਹੀਂ ਚਲਦੀ।

ਫਰੰਗੀ ਕਾ ਕਾਨੂੰਨ ਸੀ ਕਿ ਜੇਕਰ ਤਿੰਨ ਵਾਰ ਤੋਪ ਨਾ ਚੱਲੇ ਤਾਂ ਦੋਸ਼ੀ ਨੂੰ ਛੱਡ ਦੇਨਾ। ਸੋ ਕਾਨੂੰਨ ਤੋ ਝੂਠੇ ਕਰ ਲਏ ਹੈਂ।"[5] *(ਸਤਿਗੁਰੂ ਬਿਲਾਸ—ਭਾਗ ਪਹਿਲਾ)*

ਇੰਜ ਛੇ ਵਾਰ 7-7 ਤੋਪਾਂ ਚੱਲੀਆਂ। ਸਿੰਘਾਂ ਦੀ ਸੂਰਬੀਰਤਾ ਪ੍ਰਸਿੱਧ ਚਸਮਦੀਦ ਗੁਆਹ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਵੀ ਵੇਖ ਰਿਹਾ ਸੀ. ਉਸ ਨੇ ਲਿਖਿਆ :

ਦੋਹਿਰਾ : ਉਨ ਸਿੰਘਨ ਕਾ ਹਾਲ ਤੋ ਲਿਖਿਓ ਕਿਤਾਬਨ ਮਾਹਿ।
ਹਮ ਨਿਜ ਨੈਨਨ ਜੋ ਪੇਖਿਓ ਸੋ ਅਬ ਸਾਚ ਸੁਨਾਇ।
ਚੋਪਈ : ਉਨ ਹਿਤ ਹੁਕਮ ਅੰਗ੍ਰੇਜ਼ੀ ਆਯੋ। ਇਨ ਕੋ ਤੋਪਨ ਸੰਗ ਉਡਾਯੋ।
ਜਬ ਇਹ ਹੁਕਮ ਉਨੈ ਸੁਨ ਪਾਯੋ। ਖੁਸ਼ੀ ਭਏ ਅਤਿ ਹੀਯ ਹੁਲਸਾਯੋ।
ਮੁਖ ਪਰ ਲਾਲੀ ਚੜੀ ਬਧੇਰੇ। ਗਾਵਤ ਗੁਰੂ ਕੇ ਸ਼ਬਦ ਉਚੇਰੇ।
ਦੀਵੇ ਪਰ ਜਯੋਂ ਆਇ ਪਤੰਗੇ। ਤਯੋਂ ਤੋਪਨ ਦਿਸ ਜਾਇ ਨਿਸੰਗੇ।
ਉਡੇ ਹੈਂ ਖੁਸ਼ੀ ਹ੍ਵੈ ਹ੍ਵੈ ਕਰ ਸਾਰੇ। ਜਰਾ ਨਾ ਕੀਨੇ ਪ੍ਰਾਨ ਪਯਾਰੇ।
ਇਹ ਹਮਨੇ ਖੁਦ ਨੈਨ ਨਿਹਾਰੇ। ਦੇਖਤ ਥੇ ਜੋ ਲੋਕ ਅਪਾਰੇ।

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਮਲੇਰਕੋਟਲੇ ਦੇ ਨੇੜੇ ਦੇ ਪਿੰਡਾਂ ਦੇ ਹਜ਼ਾਰਾਂ ਲੋਕ ਇਹ ਸਾਕਾ ਵੇਖਣ ਆਏ। 17 ਜਨਵਰੀ 1872 ਈ. ਨੂੰ ਆਖਰੀ ਸੱਤਾਂ ਸਿਰਲੱਥ ਸੂਰਮਿਆਂ ਦਾ ਜੱਥਾ ਤੋਪਾਂ ਦਾ ਖਾਜਾ ਬਣਨ ਲਈ ਤਿਆਰ ਸੀ ਜਦ ਇੱਕ ਅਹਿਲਕਾਰ ਨੇ ਕਾਵਨ ਨੂੰ ਸਲੂਟ ਮਾਰਿਆ। ਇਕ ਚਿੱਠੀ ਫੜਾਈ ਤੇ ਪਿਛਾਂਹ ਹੋ ਗਿਆ। ਕਾਵਨ ਨੇ ਸਰਸਰੀ ਨਜ਼ਰ ਮਾਰ ਕੇ ਚਿੱਠੀ ਡੀ. ਐਸ.ਪੀ. ਪਰਕਿੰਜ਼ ਨੂੰ ਫੜਾ ਦਿੱਤੀ ਤੇ ਤੋਪਚੀਆਂ ਨੂੰ ਪਲੀਤਾ ਲਾਉਣ, ਤੋਪਾਂ ਦਾਗਣ ਦਾ ਇਸ਼ਾਰਾ ਕੀਤਾ। ਸ਼ਾਮ ਦੀ ਦੁਮੇਲ ਸਮੇਂ ਸ਼ਹੀਦਾਂ ਦੇ ਖ਼ੂਨ ਦੀ ਲਾਲੀ ਤੇ ਰੁਮਕਦੀ ਸਿੱਲ੍ਹੀ ਹਵਾ ਵਿੱਚ ਸ਼ਹੀਦਾਂ ਦੇ ਖ਼ੂਨ ਦੀ ਗੰਧ ਹਾਕਮ ਦੀ ਹੈਂਕੜ ਨੂੰ ਸ਼ਰਮਸਾਰ ਕਰ ਰਹੀ ਸੀ ਤੇ ਸਿੰਘਾਂ ਨੂੰ ਇਤਿਹਾਸ ਦੇ ਵਰਕਿਆਂ ਵਿਚ ਸ਼ਾਨਾਂਮੱਤੀ ਥਾਂ ਦੇ ਗਈ ਸੀ।

ਚਿੱਠੀ ਵਿੱਚ ਕਮਿਸ਼ਨਰ ਨੇ ਡਿਪਟੀ ਕਮਿਸ਼ਨਰ ਨੂੰ ਗੁਨਾਹਗਾਰਾਂ ਦੇ ਵਿਰੁੱਧ ਕੇਸ ਦਰਜ ਕਰਕੇ ਸਖ਼ਤ ਤੋਂ ਸਖ਼ਤ ਸਜ਼ਾ ਤਜ਼ਵੀਜ਼ ਕਰਨ ਲਈ ਕਿਹਾ ਸੀ ਨਾ ਕਿ ਤੋਪਾਂ ਨਾਲ ਉਡਾਉਣ ਲਈ। ਉਸ ਨੇ ਵੱਡੇ ਅਫ਼ਸਰ ਦੀ ਹੁਕਮਅਦੂਲੀ ਕਰਕੇ ਵੀ ਕਲਜੋਗਣਾਂ ਵਾਂਗ ਲਹੂ ਪੀਤਾ।

ਡੀ.ਸੀ. ਇੱਕ ਬਾਰਾਂ ਕੁ ਸਾਲ ਦੇ ਬਾਲਕ ਬਿਸ਼ਨ ਸਿੰਘ ਨੂੰ ਆਪਣੀ ਮੇਮ ਦੇ ਕਿਹਾਂ ਛੱਡਣਾ ਚਾਹੁੰਦਾ ਸੀ। ਪਰ ਸ਼ਰਤ ਲਾਈ ਕਿ ਉਹ ਕਹੇ ਕਿ ਉਹ ਗੁਰੂ ਰਾਮ ਸਿੰਘ ਦਾ ਸਿੱਖ ਨਹੀਂ। ਬਿਸ਼ਨ ਸਿੰਘ ਨੇ ਇਸ ਪੇਸ਼ਕਸ਼ ਦਾ ਜਵਾਬ ਕਾਵਨ ਦੀ ਪਾਦਰੀ ਵਰਗੀ ਲੰਮੀ ਦਾੜ੍ਹੀ ਨੂੰ ਝਟਕ ਕੇ ਦਿੱਤਾ। ਉਸ ਨੇ ਉਸ ਦੀ ਦਾੜ੍ਹੀ ਉਦੋਂ ਛੱਡੀ ਜਦ ਉਸ ਦੇ ਹੱਥ ਵੱਢੇ ਤੇ ਸੀਸ ਕਲਮ ਕੀਤਾ ਗਿਆ। ਗ਼ਦਾਰ ਰਿਆਸਤੀਆਂ ਦੇ ਸਿਰ ਸ਼ਰਮ ਨਾਲ ਝੁਕ ਗਏ ਤੇ ਸ਼ਹੀਦਾਂ ਦੇ ਪਰਵਾਰਾਂ ਦੇ ਮਾਣ ਨਾਲ ਉੱਚੇ ਹੋ ਗਏ।

ਸਤਿਗੁਰੂ ਜੀ ਮਲੌਦੋਂ ਤੁਰ ਕੇ 16 ਜਨਵਰੀ 1872 ਈ. ਨੂੰ ਰਾਤ ਸਿਆਹੜ ਸੰਤ ਬੇਲਾ ਸਿੰਘ ਘਰ ਠਹਿਰੇ। 17 ਨੂੰ ਪਿਛਲੇ ਪਹਿਰ ਤੋਪਾਂ ਦੀਆਂ ਅਵਾਜ਼ਾਂ ਸੁਣੀਆਂ ਤਾਂ ਸੂਬਾ

ਕਾਹਨ ਸਿੰਘ ਨਾਲ ਬਚਨ ਕੀਤਾ ਤੋਪ ਚਲੀ ਹੈ। ਉਸ ਨੇ ਹੁੰਗਾਰਾ ਭਰਿਆ ਤਾਂ "ਸਤਿਗੁਰੂ ਜੀ ਬਚਨ ਕੀਤਾ, ਸਿੰਘ ਚੜ੍ਹ ਗਏ ਹੈਂ, ਨਹੀਂ ਤਾਂ ਬੇਸਿਦਕ ਹੋਣਾ ਪੈਂਦਾ। ਹੁਣ ਚੰਗਾ ਕੀਤਾ।" *(ਸਤਿਗੁਰ ਬਿਲਾਸ—ਭਾਗ ਪਹਿਲਾ)*

ਇਹ ਸ਼ਹੀਦਾਂ ਲਈ ਸਤਿਗੁਰੂ ਜੀ ਦੀਆਂ ਖੁਸ਼ੀਆਂ ਸਨ, ਉਹ ਮੁਕਤ ਕਰ ਦਿੱਤੇ। ਨਾਨੂੰ ਸਿੰਘ ਤੇ ਸੂਬਿਆਂ ਨੂੰ ਗੋਰਖਾ ਗਾਰਦ ਸਹਿਤ ਅਲਾਹਾਬਾਦ ਭੇਜ ਕੇ ਕਮਿਸ਼ਨਰ ਫੋਰਸਿਥ ਮਲੇਰਕੋਟਲੇ ਆਇਆ। ਉਸ ਨੇ ਕਾਵਨ ਨੂੰ ਹੁਕਮਅਦੂਲੀ ਬਦਲੇ ਕੁਝ ਕਹਿਣ ਦੀ ਥਾਂ ਬਾਕੀ ਬਚੇ 16 ਕੂਕੇ ਸਿੰਘਾਂ ਉੱਤੇ ਡਾਕੇ ਤੇ ਕਤਲ ਦਾ ਕੇਸ ਚਲਾਇਆ। ਭਾਵੇਂ ਬਰਾਮਦ ਤਾਂ ਕੁਝ ਨਾ ਹੋਇਆ ਫਿਰ ਵੀ ਮੌਤ ਦੀ ਸਜ਼ਾ ਸੁਣਾਈ ਗਈ। ਗਵਾਹੀ ਨਾਇਬ ਨਾਜ਼ਿਮ, ਨੰਬਰਦਾਰ ਪੰਜਾਬ ਸਿੰਘ, ਮਲੌਦ ਦੇ ਮਿੱਤ ਸਿੰਘ, ਮੁਖਤਿਆਰ ਸਿੰਘ, ਨਰਾਇਣ ਸਿੰਘ ਦੀ ਸੀ। ਉਹਨਾਂ ਕੋਲੋਂ ਹਥਿਆਰ ਵੀ ਪਛਾਣੇ ਗਏ ਤੇ ਸ਼ੇਰਪੁਰ ਰਖੇ ਘੋੜੇ ਵੀ। 16 ਜਣਿਆਂ ਦੀ ਸ਼ਨਾਖ਼ਤ ਵੀ ਕਰ ਲਈ ਗਈ।

ਸਿੰਘਾਂ ਨੂੰ ਤੋਪਾਂ ਨਾਲ ਉਡਾ ਕੇ ਸ਼ਹੀਦਾਂ ਵਿੱਚ ਰਲਾਇਆ ਗਿਆ ਇੱਕ ਵਰਿਆਮ ਸਿੰਘ ਮਰ੍ਹਾਜ ਦੀ ਸਿਫਾਰਸ਼ ਆ ਗਈ। ਉਸ ਨੂੰ ਮਧਰਾ ਕੱਦ ਹੋਣ ਦਾ ਬਹਾਨਾ ਬਣਾ ਕੇ ਛੱਡਣ ਦਾ ਹੁਕਮ ਹੋਇਆ। ਪਰ ਉਹ ਨੇੜਲੇ ਛੱਪੜ ਵਿਚੋਂ ਇੱਟਾਂ ਇਕੱਠੀਆਂ ਕਰਕੇ ਤੋਪ ਅੱਗੇ ਖਲੋ ਕੇ ਤੋਪ ਦਾ ਹਾਣੀ ਬਣ ਗਿਆ ਤੇ ਮੌਤ ਰਾਣੀ ਨੂੰ ਪਰਨਾ ਗਿਆ।

18 ਜਨਵਰੀ ਨੂੰ ਸ਼ਹੀਦ ਹੋਣ ਵਾਲੇ ਸਿੰਘ ਸਨ :

1. ਸ. ਅਲਬੇਲ ਸਿੰਘ ਵਾਲੀਆ, ਰਿਆਸਤ ਪਟਿਆਲਾ
2. ਸ. ਰੂੜ ਸਿੰਘ ਮੁਲ੍ਹ ਮਾਜਰਾ, ਰਿਆਸਤ ਪਟਿਆਲਾ
3. ਸ. ਕੇਸਰ ਸਿੰਘ ਗਿੱਲ, ਪਿੱਥੋ, ਰਿਆਸਤ ਨਾਭਾ
4. ਸ. ਅਨੂਪ ਸਿੰਘ ਸਕਰੌਦੀ, ਰਿਆਸਤ ਪਟਿਆਲਾ
5. ਸ. ਸੇਵਾ ਸਿੰਘ ਰੱਬੋਂ, ਜ਼ਿਲ੍ਹਾ ਲੁਧਿਆਣਾ
6. ਸ. ਸੋਭਾ ਸਿੰਘ ਰੱਬੋਂ, ਜ਼ਿਲ੍ਹਾ ਲੁਧਿਆਣਾ
7. ਸ. ਵਰਿਆਮ ਸਿੰਘ, ਛੰਨਾ ਬਹਾਦਰ ਸਿੰਘ, ਜ਼ਿਲ੍ਹਾ ਲੁਧਿਆਣਾ
8. ਸ. ਸ਼ਾਮ ਸਿੰਘ ਜੋਗਾ, ਰਿਆਸਤ ਪਟਿਆਲਾ
9. ਸ. ਹੀਰਾ ਸਿੰਘ ਪਿਥੋਕੇ, ਰਿਆਸਤ ਨਾਭਾ
10. ਸ. ਭਗਤ ਸਿੰਘ ਕਾਂਝਲਾ, ਰਿਆਸਤ ਪਟਿਆਲਾ
11. ਸ. ਹਾਕਮ ਸਿੰਘ ਝਬਾਲ, ਜ਼ਿਲ੍ਹਾ ਅੰਮ੍ਰਿਤਸਰ
12. ਸ. ਵਰਿਆਮ ਸਿੰਘ ਮਰ੍ਹਾਜ, ਫਿਰੋਜ਼ਪੁਰ
13. ਸ. ਸੋਭਾ ਸਿੰਘ ਭੰਥਲ ਬੂਹਾ, ਰਿਆਸਤ ਨਾਭਾ
14. ਸ. ਸੁਜਾਨ ਸਿੰਘ, ਰੱਬੋਂ, ਜ਼ਿਲ੍ਹਾ ਲੁਧਿਆਣਾ
15. ਸ. ਬੇਲਾ ਸਿੰਘ, ਰੱਬੋਂ, ਜ਼ਿਲ੍ਹਾ ਲੁਧਿਆਣਾ
16. ਸ. ਜਵਾਹਰ ਸਿੰਘ ਵਾਲੀਆ, ਰਿਆਸਤ ਪਟਿਆਲਾ

ਨਾਮਧਾਰੀ ਸ਼ਹੀਦਾਂ ਦੀ ਸੂਚੀ ਵੱਖ-ਵੱਖ ਖਾਸ ਕਰਕੇ ਨਿੱਜੀ ਜਾਣਕਾਰੀ ਦੇ ਸਰੋਤਾਂ ਤੋਂ

ਇਕੱਠੀ ਕਰਕੇ ਨਾਮਧਾਰੀ ਇਤਿਹਾਸ ਜਾਂ ਜੀਵਨੀਆਂ ਦੀਆਂ ਪੁਸਤਕਾਂ ਵਿੱਚ ਛਪੀ ਹੈ। ਮਲੇਰਕੋਟਲੇ ਦੇ ਸਾਕੇ ਨਾਲ ਸੰਬੰਧਿਤ ਸ਼ਹੀਦਾਂ ਦੀ ਗਿਣਤੀ 80 ਲਈ ਗਈ ਹੈ। ਇਹਨਾਂ ਵਿਚੋਂ ਮਲੌਦ, ਕੋਟਲੇ ਹੋਣ ਵਾਲੇ ਸ਼ਹੀਦ ਹਨ। ਪਰ ਸਤਿਗੁਰੂ ਬਿਲਾਸ ਭਾਗ ਪਹਿਲਾ ਵਿੱਚ 92 ਨਾਂ ਹਨ। ਨਿਧਾਨ ਸਿੰਘ ਆਲਿਮ, ਨਾਹਰ ਸਿੰਘ ਐਮ.ਏ., ਰਾਮ ਸਿੰਘ ਮਜੀਠਾ, ਕਿਰਪਾਲ ਸਿੰਘ ਕਸੇਲ, ਤਾਰਾ ਸਿੰਘ ਅਨਜਾਣ ਦੀਆਂ ਸੂਚੀਆਂ ਇਕੋ ਨਹੀਂ ਹਨ। ਇਸ ਬਾਰੇ ਪਟਿਆਲਾ ਰਿਆਸਤ ਦੇ ਰਿਕਾਰਡ ਵਿਚੋਂ ਸ਼ੇਰਪੁਰ, ਥਾਣੇ ਦੀ ਸੂਚੀ ਦੇ ਆਧਾਰ ਉੱਤੇ ਤੇ ਹੋਰ ਰਿਕਾਰਡ ਦੇ ਸਿਰ 'ਤੇ ਤਿਆਰ ਕੀਤੀ ਸੂਚੀ ਵੱਧ ਭਰੋਸੇਯੋਗ ਹੈ। ਇਹੀ ਜੁਗ-ਪਲਟਾਊ ਸਤਿਗੁਰੂ (ਲੇਖਕ ਨਿਧਾਨ ਸਿੰਘ ਆਲਿਮ-2006-ਐਡੀਸ਼ਨ) 'ਤਵਾਰੀਖ਼ ਸੰਤ ਖਾਲਸਾ ਭਾਗ ਪਹਿਲਾਂ', ਲੇਖਕ ਕਿਰਪਾਲ ਸਿੰਘ ਨੇ ਪ੍ਰਕਾਸ਼ਿਤ ਕੀਤੀ ਹੈ। ਉਸ ਨੂੰ ਹੀ ਇਸ ਪੁਸਤਕ ਵਿੱਚ ਦਿੱਤਾ ਜਾ ਰਿਹਾ ਹੈ। ਉਸ ਵਿੱਚ 18 ਜਨਵਰੀ ਦੇ 16 ਨਾਂ ਵੀ ਸ਼ਾਮਲ ਹਨ ਤੇ ਮਾਈ ਇੰਦ ਕੌਰ, ਖੇਮ ਕੌਰ ਦਾ ਵੀ, ਜਿਨ੍ਹਾਂ ਨੂੰ ਪਟਿਆਲਾ ਰਾਜ ਦੇ ਹਵਾਲੇ ਕਰ ਦਿੱਤਾ ਸੀ।

## ਮਲੇਰਕੋਟਲਾ ਸਾਕੇ ਦੇ ਨਾਮਧਾਰੀ ਸ਼ਹੀਦਾਂ ਦੀ ਸੂਚੀ

| ਨਾਮ | ਪਿਤਾ ਦਾ ਨਾਮ | ਪਤਾ |
|---|---|---|
| 1. ਸ. ਹੀਰਾ ਸਿੰਘ | ਸ. ਕਾਹਨ ਸਿੰਘ | ਸਕਰੌਦੀ (ਭਵਾਨੀਗੜ੍ਹ) |
| 2. ਸ. ਲਹਿਣਾ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ (ਭਵਾਨੀਗੜ੍ਹ) |
| 3. ਸ. ਸਿਬੀ ਸਿੰਘ | ਸ. ਰੀੜਾ ਸਿੰਘ | ਭੱਦਲਥੂਹਾ ਥਾਣਾ, ਅਮਲੋਹ ਇਲਾਕਾ ਸਰਕਾਰ ਨਾਭਾ |
| 4. ਸ. ਕਾਹਨ ਸਿੰਘ | ਸ. ਰੱਕੜ ਸਿੰਘ | ਲਹਿਰਾ ਥਾਣਾ, ਡੇਹਲੋਂ ਜ਼ਿਲ੍ਹਾ ਲੁਧਿਆਣਾ |
| 5. ਸ. ਦੇਵਾ ਸਿੰਘ | ਸ. ਹਕੂਮਤ ਸਿੰਘ | ਲਹਿਰਾ ਥਾਣਾ, ਡੇਹਲੋਂ ਜ਼ਿਲ੍ਹਾ ਲੁਧਿਆਣਾ |
| 6. ਸ. ਨਰਾਇਣ ਸਿੰਘ | ਸ. ਮਹਿਤਾਬ ਸਿੰਘ | ਰੜ, ਤਹਿਸੀਲ ਸ਼ੇਰਪੁਰ |
| 7. ਸ. ਜੋਗਾ ਸਿੰਘ | ਸ. ਸਾਹਿਬ ਸਿੰਘ | ਮਹਿਰਾਜ ਥਾਣਾ, ਨਥਾਣਾ ਤਹਿਸੀਲ ਮੋਗਾ (ਫ਼ਿਰੋਜ਼ਪੁਰ) |
| 8. ਸ. ਵਰਿਆਮ ਸਿੰਘ | ਸ. ਅਮਰੀਕ ਸਿੰਘ | ਮਹਿਰਾਜ ਥਾਣਾ, ਨਥਾਣਾ ਤਹਿਸੀਲ ਮੋਗਾ (ਫ਼ਿਰੋਜ਼ਪੁਰ) |
| 9. ਸ. ਅਤਰ ਸਿੰਘ | ਸ. ਭਾਗ ਸਿੰਘ | ਮਹਿਰਾਜ ਥਾਣਾ, ਨਥਾਣਾ ਤਹਿਸੀਲ ਮੋਗਾ (ਫ਼ਿਰੋਜ਼ਪੁਰ) |

| | | |
|---|---|---|
| 10. ਸ. ਗੁਰਮੁਖ ਸਿੰਘ | ਸ. ਖਜਾਨ ਸਿੰਘ | ਫਰਵਾਹੀ ਇਲਾਕਾ ਕੋਟਲਾ |
| 11. ਸ. ਭੂਪ ਸਿੰਘ | ਸ. ਖਜਾਨ ਸਿੰਘ | ਫਰਵਾਹੀ ਇਲਾਕਾ ਕੋਟਲਾ |
| 12. ਸ. ਖਜਾਨ ਸਿੰਘ | ਸ. ਵਜੀਰ ਸਿੰਘ | ਜਲੋਕੇ ਇਲਾਕਾ ਫ਼ਰੀਦਕੋਟ |
| 13. ਸ. ਹਰਨਾਮ ਸਿੰਘ | ਸ. ਨਗਾਹੀਆ ਸਿੰਘ | ਥਾਣਾ ਭਦੌੜ ਤਹਿਸੀਲ ਅਨਹਦਗੜ੍ਹ (ਬਰਨਾਲਾ) |
| 14. ਸਰਦਾਰਨੀ ਇੰਦਾਂ | ਸੁਪਤਨੀ ਸ. ਨੰਦ ਸਿੰਘ | ਹੰਢਿਆਇਆ ਥਾਣਾ ਤਹਿਸੀਲ ਅਨਹਦਗੜ੍ਹ |
| 15. ਸ. ਕਾਹਨ ਸਿੰਘ | ਸ. ਡੱਲਾ ਸਿੰਘ | ਲਹਿਰਾ, ਥਾਣਾ ਸੁਨਾਮ |
| 16. ਸ. ਨੱਥਾ ਸਿੰਘ | ਸ. ਬੁੱਧ ਸਿੰਘ | ਬਰਨਾਲਾ ਇਲਾਕਾ ਪਟਿਆਲਾ |
| 17. ਸ. ਸੱਦਾ ਸਿੰਘ | ਸ. ਮਹਿਤਾਬ ਸਿੰਘ | ਰੜ, ਥਾਣਾ ਤਹਿਸੀਲ ਸ਼ੇਰਪੁਰ |
| 18. ਸ. ਵਰਿਆਮ ਸਿੰਘ | ਸ. ਮੱਖਣ ਸਿੰਘ | ਬਰਨਾਲਾ ਤਹਿਸੀਲ ਅਨਹਦਗੜ੍ਹ |
| 19. ਸ. ਸੁਜਾਨ ਸਿੰਘ | ਸ. ਸੂਜਾ ਸਿੰਘ | ਰੁੜਕਾ ਥਾਣਾ ਡੇਹਲੋਂ (ਲੁਧਿਆਣਾ) |
| 20. ਸ. ਉੱਤਮ ਸਿੰਘ | ਸ. ਮਿਹਰ ਸਿੰਘ | ਰੁੜਕੀ ? ਥਾਣਾ ਡੇਹਲੋਂ (ਲੁਧਿਆਣਾ) |
| 21. ਸ. ਅਤਰ ਸਿੰਘ | ਸ. ਦੇਸਾ ਸਿੰਘ | ਮਜਰਾਈ ਥਾਣਾ ਤਹਿਸੀਲ ਅਮੋਲਹ ਇਲਾਕਾ ਨਾਭਾ |
| 22. ਸ. ਜਵਾਹਰ ਸਿੰਘ | ਸ. ਦੇਸਾ ਸਿੰਘ | ਮਜਰਾਈ ਥਾਣਾ ਤਹਿਸੀਲ ਅਮੋਲਹ ਇਲਾਕਾ ਨਾਭਾ |
| 23. ਸ. ਬਸੰਤ ਸਿੰਘ | ਸ. ਸੁਜਾਨ ਸਿੰਘ | ਸੈਦ ਬਰਾਹਾਂ |
| 24. ਸ. ਨਿਹਾਲ ਸਿੰਘ | ਸ. ਬੂਟਾ ਸਿੰਘ | ਲਹਿਰਾ ਥਾਣਾ ਡੇਹਲੋਂ ਇਲਾਕਾ ਲੁਧਿਆਣਾ |
| 25. ਸ. ਗੁਲਾਬ ਸਿੰਘ | ਸ. ਜਮੀਅਤ ਸਿੰਘ | ਮਿਸਰਾਂਵਾਲਾ ਜ਼ਿਲ੍ਹਾ ਅੰਮ੍ਰਿਤਸਰ |

| | | |
|---|---|---|
| 26. ਸ. ਬੇਲਾ ਸਿੰਘ | ਸ. ਰਾਮ ਸਿੰਘ | ਰੱਬੋਂ ਥਾਣਾ ਡੇਹਲੋਂ (ਲੁਧਿਆਣਾ) |
| 27. ਸ. ਮਿਤ ਸਿੰਘ | ਸ. ਬੁੱਧ ਸਿੰਘ | ਸਕਰੌਦੀ ਥਾਣਾ ਤਹਿਸੀਲ ਭਵਾਨੀਗੜ੍ਹ |
| 28. ਸ. ਜਵਾਹਰ ਸਿੰਘ | ਸ. ਊਧਮ ਸਿੰਘ | ਬਾਲੀਆ ਥਾਣਾ ਤਹਿਸੀਲ ਸ਼ੇਰਪੁਰ |
| 29. ਸ. ਖਜਾਨ ਸਿੰਘ | ਸ. ਭਗਵਾਨ ਸਿੰਘ | ਪੀਰ ਕੇ ਕੋਟ ਤਹਿਸੀਲ ਰਜੀਸਰ |
| 30. ਸ. ਸੌਦਾ ਸਿੰਘ | ਸ. ਦਇਆ ਸਿੰਘ | ਰੱਬੋਂ ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ |
| 31. ਸ. ਸੋਭਾ ਸਿੰਘ | ਸ. ਦਇਆ ਸਿੰਘ | ਰੱਬੋਂ ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ |
| 32. ਸ. ਵਜੀਰ ਸਿੰਘ | ਸ. ਬਾਰਾ ਸਿੰਘ | ਰੱਬੋਂ ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ |
| 33. ਸ. ਗੁਰਮੁਖ ਸਿੰਘ | ਸ. ਬਹਾਲ ? ਸਿੰਘ | ਲਤਾਲਾ ਥਾਣਾ ਡੇਹਲੋਂ ਜ਼ਿਲ੍ਹਾ ਲੁਧਿਆਣਾ |
| 34. ਸ. ਬੀਰ ਸਿੰਘ | ਸ. ਭਗਤ ਸਿੰਘ | ਥਾਣਾ ਤਹਿਸੀਲ ਭਵਾਨੀਗੜ੍ਹ |
| 35. ਸ. ਰੂਪ ਸਿੰਘ | ਸ. ਕੇਸਰ ਸਿੰਘ | ਦਿਆਲਗੜ੍ਹ ਥਾਣਾ ਤਹਿਸੀਲ ਭਵਾਨੀਗੜ੍ਹ |
| 36. ਸ. ਬਸਾਵਾ ਸਿੰਘ | ਸ. ਸੌਂਦਾ ਸਿੰਘ | ਦਿਆਲਗੜ੍ਹ ਥਾਣਾ ਤਹਿਸੀਲ ਭਵਾਨੀਗੜ੍ਹ |
| 37. ਸ. ਹਰਨਾਮ ਸਿੰਘ | ਸ. ਲਹਿਣਾ ਸਿੰਘ | ਦਿਆਲਗੜ੍ਹ ਥਾਣਾ ਤਹਿਸੀਲ ਭਵਾਨੀਗੜ੍ਹ |
| 38. ਸ. ਅਨੂਪ ਸਿੰਘ | ਸ. ਮਹਿਤਾਬ ਸਿੰਘ | ਸਕਰੌਦੀ ਥਾਣਾ ਤਹਿਸੀਲ ਭਵਾਨੀਗੜ੍ਹ |
| 39. ਸ. ਰੂਪ ਸਿੰਘ | ਸ. ਨੂਰਾ ਸਿੰਘ | ਦੇਵਾ, ਥਾਣਾ ਤਹਿਸੀਲ ਸਾਹਿਬਗੜ੍ਹ (ਪਾਇਲ) |
| 40. ਸ. ਰਤਨ ਸਿੰਘ | ਸ. ਜੱਸਾ ਸਿੰਘ | ਗੁੰਮਟੀ ਥਾਣਾ ਤਹਿਸੀਲ ਸ਼ੇਰਪੁਰ |
| 41. ਸ. ਗੁਰਦਿੱਤ ਸਿੰਘ | ਸ. ਰੌਥੀ ਸਿੰਘ | ਰੜ ਥਾਣਾ ਤਹਿਸੀਲ ਸ਼ੇਰਪੁਰ |
| 42. ਸ. ਬਿਸ਼ਨ ਸਿੰਘ | ਸ. ਮਹਿਤਾਬ ਸਿੰਘ | ਰੜ ਥਾਣਾ ਤਹਿ: ਸ਼ੇਰਪੁਰ |

| | | |
|---|---|---|
| 43. ਸ. ਦਸੌਂਧਾ ਸਿੰਘ | ਸ. ਬੀਰ ਸਿੰਘ | ਬਲਾਸੌਰ ਥਾਣਾ ਖਮਾਣੌਂ |
| 44. ਸ. ਵਰਿਆਮ ਸਿੰਘ | ਸ. ਜੱਸਾ ਸਿੰਘ | ਖਨੌਰੀ ਤਹਿਸੀਲ ਸ਼ੇਰਪੁਰ |
| 45. ਸ. ਵਰਿਆਮ ਸਿੰਘ | ਸ. ਬਾਹੀਆ ? ਸਿੰਘ | ਜ਼ਿਲ੍ਹਾ ਅੰਬਾਲਾ |
| 46. ਸਰਦਾਰਨੀ ਖੇਮੋ | ਸ. ਗੁਰਦਿੱਤ ਸਿੰਘ | ? |
| 47. ਸ. ਪ੍ਰੇਮ ਸਿੰਘ | ਸ. ਪਾਲ ਸਿੰਘ | ਗਗੜਪੁਰ ਥਾਣਾ ਤਹਿਸੀਲ ਸੰਗਰੂਰ ਇਲਾਕਾ ਜੀਂਦ |
| 48. ਸ. ਕਾਹਨ ਸਿੰਘ | ਅਸਪਸ਼ਟ | ਥਾਣਾ ਤਹਿਸੀਲ ਸਾਹਿਬਗੜ੍ਹ |
| 49. ਸ. ਹਰਨਾਮ ਸਿੰਘ | ਸ. ਦਲੀਪ ਸਿੰਘ | ਮੰਡਾਹ ਥਾਣਾ ਨਾਈਆਂਵਾਲਾ ? |
| 50. ਸ. ਅਲਬੇਲ ਸਿੰਘ | ਸ. ਸੁਜਾਨ ਸਿੰਘ | ਬਾਲੀਆ ਥਾਣਾ ਤਹਿਸੀਲ ਸ਼ੇਰਪੁਰ |
| 51. ਸ. ਸੱਦਾ ਸਿੰਘ | ਸ. ਮਹਾਂ ਸਿੰਘ | ਰੜ ਥਾਣਾ ਤਹਿਸੀਲ ਸ਼ੇਰਪੁਰ |
| 52. ਸ. ਹਰਨਾਮ ਸਿੰਘ | ਸ. ਚੜ੍ਹਤ ਸਿੰਘ | ਰੜ ਥਾਣਾ ਤਹਿਸੀਲ ਸ਼ੇਰਪੁਰ |
| 53. ਸ. ਬਖਸ਼ਾ ਸਿੰਘ | ਅਸਪਸ਼ਟ | ਅਰੋੜਾ ਜ਼ਿਲ੍ਹਾ ਸਿਰਸਾ |
| 54. ਸ. ਚੜ੍ਹਤ ਸਿੰਘ | ਸ. ਦਹਰੀਆ ਸਿੰਘ | ਬਾਲੀਆ ਥਾਣਾ ਤਹਿਸੀਲ ਸ਼ੇਰਪੁਰ |
| 55. ਸ. ਰੂੜ ਸਿੰਘ | ਸ. ਬੂਟਾ ਸਿੰਘ | ਮਲ੍ਹ ਮੁਜਾਰਿਆਂ ਥਾਣਾ ਸ਼ੇਰਪੁਰ |
| 56. ਸ. ਕੇਸਰ ਸਿੰਘ | ਸ. ਧਿਆਨ ਸਿੰਘ | ਗਿਲਾਂ ਥਾਣਾ ? ਇਲਾਕਾ ਨਾਭਾ |
| 57. ਸ. ਚੜ੍ਹਤ ਸਿੰਘ | ਸ. ਮਾਘ ਸਿੰਘ | ਰੁੜਕਾ ਥਾਣਾ ਡੇਹਲੋਂ (ਲੁਧਿਆਣਾ) |
| 58. ਸ. ਭਗਤ ਸਿੰਘ | ਸ. ਦਿਆਲ ਸਿੰਘ | ਕਾਂਝਲਾ ਥਾਣਾ ਤਹਿਸੀਲ ਸ਼ੇਰਪੁਰ |
| 59. ਸ. ਜੀਵਨ ਸਿੰਘ | ਸ. ਧੌਂਕਲ ? ਸਿੰਘ | ਫੂਲ ਥਾਣਾ ਸੁਨਾਮ |
| 60. ਸ. ਸੋਭਾ ਸਿੰਘ | ਸ. ਖਜਾਨ ਸਿੰਘ | ਭੱਦਲਥੂਹਾ ਥਾਣਾ ਅਮਲੋਹ ਨਾਭਾ |
| 61. ਸ. ਸ਼ਾਮ ਸਿੰਘ | ਸ. ਮੇਹਰ ਸਿੰਘ | ਜੱਗਾ ਤਹਿਸੀਲ, ਭੀਖੀ |

| | | |
|---|---|---|
| 62. ਸ. ਸੱਦਾ ਸਿੰਘ | ਸ. ਰੂਪਾ ਸਿੰਘ | ਜੱਗਾ ਤਹਿਸੀਲ, ਭੀਖੀ |
| 63. ਸ. ਮਹਾਂ ਸਿੰਘ | ਸ. ਮੰਗਲ ਸਿੰਘ | ਸਾਦਕ ਥਾਣਾ ਮਲੋਦ ਥਾਣਾ ਕੋਟ |
| 64. ਸ. ਚੜ੍ਹਤ ਸਿੰਘ | ਸ. ਰਾਮ ਸਿੰਘ | ਬਾਲੀਆ ਥਾਣਾ ਤਹਿਸੀਲ ਸ਼ੇਰਪੁਰ |
| 65. ਸ. ਰੂੜ ਸਿੰਘ | ਸ. ਜੱਸਾ ਸਿੰਘ | ਬਿਸ਼ਨਪੁਰਾ ਥਾਣਾ ? ਇਲਾਕਾ ਨਾਭਾ |
| 66. ਸ. ਸੱਦਾ ਸਿੰਘ | ਸ. ਬੀਰ ਸਿੰਘ | ਅਸਪਸ਼ਟ ਥਾਣਾ ਤਹਿਸੀਲ ਸ਼ੇਰਪੁਰ |
| 67. ਸ. ਜਬਰ ਸਿੰਘ | ਸ. ਗੁਲਾਬ ਸਿੰਘ | ਗੁਮਟੀ ਥਾਣਾ ਤਹਿਸੀਲ ਸ਼ੇਰਪੁਰ |
| 68. ਸ. ਕਟਾਰ ਸਿੰਘ | ਅਸਪਸ਼ਟ | ਧੌਲਾ ਇਲਾਕਾ ਨਾਭਾ |

ਐਲ. ਕਾਵਨ ਨੇ ਰਿਆਸਤਾਂ ਨੂੰ ਉਹਨਾਂ ਦੀ ਔਕਾਤ ਪਛਾਨਣ ਲਈ ਸੋਚਣ ਲਈ ਹੀ ਉਹਨਾ ਤੋਂ ਤੋਪਾਂ ਮੰਗਵਾਈਆਂ ਸਨ। ਫਿਰ ਮਲੇਰਕੋਟਲੇ ਦੇ ਖ਼ਜ਼ਾਨੇ ਨੂੰ ਹੱਥ ਪਾ ਕੇ ਆਪਣੇ ਵਫ਼ਾਦਾਰਾਂ ਨੂੰ ਹੇਠ ਲਿਖੇ ਅਨੁਸਾਰ ਇਨਾਮ ਵੰਡੇ :

| | |
|---|---|
| 1. ਸੱਯਦ ਨਿਆਜ਼ ਅਲੀ—ਨਾਇਬ ਨਾਜ਼ਿਮ | 1000 ਰੁਪਏ |
| 2. ਪੰਜਾਬ ਸਿੰਘ—ਦਰਬਾਰੀ | 300 " |
| 3. ਜੈਮਲ ਸਿੰਘ—ਰੜ | 200 |
| 4. ਮਸਤਾਨ ਅਲੀ | 50 |
| 5. ਉੱਤਮ ਸਿੰਘ | 50 |
| 6. ਗੁਲਾਬ ਸਿੰਘ | 50 |
| 7. ਪ੍ਰਤਾਪ ਸਿੰਘ | 50 |

19 ਜਨਵਰੀ 1872 ਈ. ਨੂੰ ਕਮਿਸ਼ਨਰ ਕਚਹਿਰੀ ਲਾਉਣ ਤੇ ਮਲੌਦ ਕੇਸ ਵਿਚ ਕੈਦ 4 ਜ਼ਖ਼ਮੀ ਕੈਦੀਆਂ ਨੂੰ ਸਜ਼ਾ ਦੇਣ ਲਈ ਮਲੋਦ ਪੁੱਜਾ। ਭਾਰਤੀ ਪੀਨਲ ਕੋਡ ਦੀ ਧਾਰਾ 396 ਅਧੀਨ ਚਹੁੰ ਨੂੰ ਉਮਰ ਕੈਦ ਤੇ ਦੇਸ-ਨਿਕਾਲੇ ਦੀ ਸਜ਼ਾ ਦਿੱਤੀ ਗਈ।

13 ਜਨਵਰੀ ਤੋਂ 19 ਜਨਵਰੀ ਦੀਆਂ ਘਟਨਾਵਾਂ 'ਤੇ ਝਾਤ ਮਾਰਿਆਂ ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਪੂਰੀ ਇਤਲਾਹ ਮਿਲਣ ਉੱਤੇ ਵੀ ਇਸ ਸਾਕੇ ਨੂੰ ਵਾਪਰਨ ਤੋਂ ਰੋਕਣ ਲਈ ਪੁਲਿਸ, ਕਮਿਸ਼ਨਰ, ਡਿਪਟੀ ਕਮਿਸ਼ਨਰ, ਰਿਆਸਤਾਂ ਦੇ ਮੁਖੀਆਂ ਨੇ ਕੁਝ ਨਹੀਂ ਕੀਤਾ। ਨਹੀਂ ਤਾਂ ਸਾਰਾ ਡੁੱਲ੍ਹਿਆ ਲਹੂ, ਨਾ ਡੁੱਲ੍ਹਦਾ। ਹੋ ਸਕਦਾ ਹੈ ਕਿ ਕੂਕਿਆਂ ਦੀਆਂ ਜਾਨਾਂ ਬਚਾਉਣਾ ਨਹੀਂ, ਲੈਣਾ ਉਹਨਾਂ ਦੀ ਮਨਸ਼ਾ ਹੋਵੇ ਅਤੇ ਦੇਸ ਵਿੱਚ ਦਹਿਸ਼ਤ ਫੈਲਾਉਣਾ, ਤਾਂਕਿ ਕੋਈ ਅਜ਼ਾਦੀ ਲਈ ਸਿਰ ਚੁੱਕਣ ਦਾ ਨਾਂ ਨਾ ਲਵੇ।

ਇਸ ਨਾਲ ਨਾ ਕੂਕਿਆਂ ਵਿੱਚ ਭੈਅ ਵਿਆਪਿਆ, ਨਾ ਸਰਕਾਰ ਦੇ ਵਫ਼ਾਦਾਰਾਂ ਦੀ ਸੂਚੀ

ਲੰਮੀ ਹੋਈ, ਨਾ ਸਰਕਾਰ ਕੂਕਿਆਂ ਰਾਹੀਂ ਉਹਨਾਂ ਦੇ ਸਿੰਘਾਸਣ ਦੇ ਪਾਵੇ ਨੂੰ ਹੱਥ ਪਾਉਣ ਦਾ ਡਰ ਲੱਥਾ। ਸੋ ਕੁ ਕੂਕਿਆਂ ਦੀਆਂ ਜਾਨਾਂ ਲੈ ਕੇ ਵੀ ਸਰਕਾਰ ਦੇ ਭਾਅ ਦੀ ਬਣੀ ਰਹੀ। ਵਾਇਸਰਾਇ ਅਤੇ ਗਵਰਨਰ ਜਨਰਲ ਦੀ ਕੌਂਸਿਲ ਵਿੱਚ ਕੂਕਿਆਂ ਨੂੰ ਤੋਪਾਂ ਨਾਲ ਉਡਾਏ ਜਾਣਾ ਗ਼ਲਤ, ਨਾਜਾਇਜ਼, ਗ਼ੈਰ-ਕਾਨੂੰਨੀ, ਵਹਿਸ਼ੀ, ਕਰੂਰ ਤੇ ਅਣਮਨੁੱਖੀ ਗਿਣਿਆ ਗਿਆ ਪਰ ਕਰਨ ਵਾਲਿਆ ਨੂੰ ਕੋਈ ਸਖ਼ਤ ਸਜ਼ਾ ਨਹੀਂ ਮਿਲੀ ਸਗੋਂ ਕੂਕਿਆਂ 'ਤੇ ਤਸ਼ੱਦਦ ਵਧੇ। ਹਾਂ, ਕਾਵਨ ਨੂੰ 20 ਮਾਰਚ ਨੂੰ ਨੌਕਰੀਓਂ ਜ਼ਰੂਰ ਬਰਖ਼ਾਸਤ ਕੀਤਾ ਗਿਆ।

ਸਰਕਾਰ ਕੂਕਿਆਂ ਵਿਰੁੱਧ ਸਖ਼ਤੀਆਂ ਲਈ ਨਵੀਂ ਮੁਹਾਰਨੀ ਪੜ੍ਹਨ ਲੱਗੀ ਤੇ ਕੂਕੇ ਜਬਰ ਦਾ ਮੁਕਾਬਲਾ ਸਬਰ ਨਾਲ ਕਰਨ ਲਈ ਹੋਰ ਦ੍ਰਿੜ੍ਹ ਹੋਣ ਲੱਗੇ।

*ਹਵਾਲੇ :*


1. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
2. ਓਹੀ
3. ਸੰਤ ਖਾਲਸਾ ਹਰਨਾਮ ਸਿੰਘ, ਸਵੈਚ
4. ਤਵਾਰੀਖ ਸੰਤ ਖਾਲਸਾ : ਕਿਰਪਾਲ ਸਿੰਘ ਕਸੇਲ
5. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
6. ਸ੍ਰੀ ਗੁਰੂ ਪੰਥ ਪ੍ਰਕਾਸ : ਗਿਆਨੀ ਗਿਆਨ ਸਿੰਘ
7. ਪਟਿਆਲਾ ਆਰਕਾਈਵਜ਼

# ਜਲਾਵਤਨੀ ਤੇ ਕੂਕਿਆਂ ਉੱਤੇ ਤਸ਼ੱਦਦ

ਆਪਣੇ ਘਰੋਂ-ਘਰੀਂ ਬੈਠੇ ਕੂਕਿਆਂ ਨੂੰ ਕੁਝ ਪਤਾ ਨਹੀਂ ਸੀ ਕਿ ਮਲੌਦ ਤੇ ਮਲੇਰਕੋਟਲੇ ਵਿੱਚ ਕੀ ਵਾਪਰਿਆ ਹੈ। ਸ੍ਰੀ ਭੈਣੀ ਸਾਹਿਬ ਸਤਿਗੁਰੂ ਜੀ ਦੇ ਪਰਵਾਰ ਤੇ ਸਿੱਖਾ ਨੂੰ ਉਦੋਂ ਚਿੰਤਾ ਹੋਈ ਜਦੋਂ 17 ਜਨਵਰੀ 1872 ਈ. ਨੂੰ ਹਨੇਰੇ ਪਏ ਤਕ ਸ੍ਰੀ ਸਤਿਗੁਰੂ ਜੀ ਵਾਪਸ ਨਾ ਪਰਤੇ। ਸਾਰੇ ਠੰਢ ਵਿੱਚ ਜਾਗਦੇ ਵਾਟ ਵੇਖ ਰਹੇ ਸਨ।

ਸਤਿਗੁਰੂ ਜੀ ਤੇ ਸੂਬੇ ਪਹੁੰਚੇ। ਇੱਕ ਵਾਰ ਸਿੱਖਾਂ ਦੀਆਂ ਅੱਖਾਂ ਵਿੱਚ ਚਮਕ ਆਈ। ਪਰ ਮਗਰੇ ਹੀ ਸਬ-ਇੰਸਪੈਕਟਰ ਸ਼ਾਹ ਵਲੀਸ਼ਾਹ ਤੇ ਸਿਪਾਹੀਆਂ ਨੂੰ ਵੇਖ ਕੇ ਉਹਨਾਂ ਦੇ ਸਾਹ ਸੂਤੇ ਗਏ। ਉਸ ਨੇ ਟੀ.ਡੀ. ਫੋਰਸਿਥ ਕਮਿਸ਼ਨਰ ਅੰਬਾਲਾ ਦਾ ਹੁਕਮ ਸੁਣਾਇਆ ਕਿ ਆਪ ਨੂੰ ਲੁਧਿਆਣੇ ਸੱਦਿਆ ਹੈ।

ਘੋੜੇ ਥੱਕੇ ਹੋਣ ਕਰਕੇ ਹੁਕਮ ਅਨੁਸਾਰ ਗੁਰਦਿਤ ਸਿੰਘ ਸਪੁੱਤਰ ਸ. ਮੱਸਾ ਸਿੰਘ ਮੋਰੋਂ (ਜਲੰਧਰ) ਨੇ ਗੱਡਾ ਤਿਆਰ ਕੀਤਾ। ਉਸ ਨੂੰ ਠੰਢ ਤੋਂ ਬਚਣ ਲਈ ਪਖਲੀਆਂ ਲਾਇ ਕੇ ਕੋਠੇ ਵਾਂਗ ਛੱਤ ਲਿਆ। ਸਤਿਗੁਰੂ ਜੀ ਨੇ ਉਨੱ ਦੀ ਦਸਤਾਰ ਬੱਧੀ ਤੇ ਕਾਲੀ ਕੰਬਲੀ ਦੀ ਬੁੱਕਲ ਮਾਰੀ। ਆਪ ਜੀ ਨਾਲ ਸੂਬਾ ਜਵਾਹਰ ਸਿੰਘ, ਸੂਬਾ ਸਾਹਿਬ ਸਿੰਘ, ਸੇਵਕ ਨਾਨੂੰ ਸਿੰਘ ਤੇ ਚੌਥੇ ਗਾਡੀਵਾਨ ਗੁਰਦਿਤ ਸਿੰਘ ਸੀ। ਪੁਲਿਸ ਦੀ ਨਿਗਰਾਨੀ ਹੇਠ ਆਪ ਅੱਧੀ ਰਾਤ ਨੂੰ 1 ਵਜੇ 18 ਜਨਵਰੀ 1872 ਈ. ਨੂੰ ਫੋਰਸਿਥ, ਕਮਿਸ਼ਨਰ ਅੰਬਾਲਾ ਦੇ ਸਥਾਨਕ ਦਫਤਰ ਲੁਧਿਆਣਾ ਪਹੁੰਚੇ। ਗੱਡਾ ਤੇ ਗਾਡੀ ਵਾਪਸ ਭੇਜ ਦਿੱਤੇ ਗਏ।

ਸ੍ਰੀ ਭੈਣੀ ਸਾਹਿਬੋਂ ਗੱਡੇ ਦੇ ਤੁਰਨ ਲੱਗਿਆਂ ਪਰਵਾਰ ਤੇ ਸੰਗਤ ਹਾਲੋਂ ਬੇਹਾਲ ਸੀ। ਸਾਰੇ ਸਤਿਗੁਰੂ ਜੀ ਦੇ ਪੈ ਰਹੇ ਵਿਛੋੜੇ ਕਾਰਨ ਰੋ, ਕੁਰਲਾ ਤੇ ਹਟਕੋਰੇ ਭਰ ਰਹੇ ਸਨ। ਉਹ ਮਸਤਾਨੇ ਹੋ ਗਏ ਸਨ, ਬਿਹਬਲ ਵੈਰਾਗੀ। ਗੱਡੇ ਮਗਰ ਤੁਰੇ ਡਿੱਗਦੇ ਢਹਿੰਦੇ। ਸਤਿਗੁਰੂ ਜੀ ਦੇ ਭਰਾ ਬੁੱਧ ਸਿੰਘ ਨੇ ਅਰਜ਼ ਕੀਤੀ ਸਰਕਾਰ ਜੋ ਦੋਸ਼ ਲਾਏ ਮੈਂ ਮੰਨਦਾ ਹਾਂ, ਮੈਨੂੰ ਲੈ ਜਾਣ।

ਸਤਿਗੁਰੂ ਜੀ ਦੇ ਇਸ਼ਾਰੇ 'ਤੇ ਗੱਡਾ ਰੋਕਿਆ ਗਿਆ। ਆਪ ਨੇ ਸਭ ਨੂੰ ਧੀਰਜ ਦਿੱਤਾ ਤੇ ਕਿਹਾ, "ਅਕਾਲਪੁਰਖ ਦਾ ਭਾਣਾ ਮੰਨੋ। ਸਾਰੇ ਰੁਕ ਜਾਓ। ਕੋਈ ਸੌਂਵੇਂ ਨਾ, ਪਾਠ ਕਰੋ ਜੇ ਕੰਠ ਨਾ ਹੋਵੇ ਤਾਂ ਮਾਲਾ ਫੇਰੋ। ਕਲ੍ਹ ਸਵੇਰੇ ਸਵਾ ਰੁਪਈਏ ਦਾ ਕੜਾਹ ਪਰਸ਼ਾਦ ਕਰਕੇ ਵਰਤਾ ਕੇ ਆਪਣੇ ਆਪਣੇ ਘਰਾਂ ਨੂੰ ਚਲੇ ਜਾਣਾ। ਮੈਂ ਛੇਤੀ ਮੁੜ ਆਵਾਂਗਾ।"

ਕਮਿਸ਼ਨਰ ਦੇ ਡਾਕ ਬੰਗਲੇ ਕੇਵਲ ਆਪ ਨੂੰ ਲੈ ਗਏ। ਸੂਬਾ ਸਾਹਿਬ ਸਿੰਘ, ਜਵਾਹਰ ਸਿੰਘ ਤੇ ਭਾਈ ਨਾਨੂੰ ਸਿੰਘ ਨੂੰ ਬਾਹਰ ਬਿਠਾ ਦਿੱਤਾ ਗਿਆ। ਗਿਣੀ-ਮਿਥੀ ਚਾਲ ਅਨੁਸਾਰ ਆਪ ਉਤੇ ਬਦਅਮਨੀ ਫੈਲਾਉਣ ਤੇ ਬਗ਼ਾਵਤ ਕਰਵਾਉਣ ਦੇ ਦੋਸ਼ ਲਾਏ ਗਏ।

ਇਹ ਹਿਰਾਸਤ ਵਿੱਚ ਲੈਣ ਦਾ ਫ਼ੈਸਲਾ ਕੇਵਲ ਮਲੇਰਕੋਟਲੇ ਦੇ ਸਾਕੇ ਕਾਰਨ ਨਹੀਂ

ਹੋਇਆ। ਫੋਰਸਿਥ 17 ਜਨਵਰੀ 1872 ਈ. ਨੂੰ ਕੂਕੇ ਸਿੰਘਾਂ ਨੂੰ ਤੋਪਾਂ ਨਾਲ ਉਡਾਉਣ ਤੋਂ ਪਹਿਲਾਂ ਹੀ ਡੰਮੀ ਆਫੀਸ਼ੀਅਲ ਚਿੱਠੀ ਵਿੱਚ ਲਿਖ ਚੁੱਕਾ ਸੀ ਕਿ "ਜਿਹੜੇ ਕੋਟਲੇ ਦੇ ਗੁਨਾਹਗਾਰ ਫੜੇ ਗਏ ਹਨ ਉਹਨਾਂ ਨੂੰ ਕਾਨੂੰਨੀ ਫਾਹੇ ਲਾਵਾਂਗੇ ਚੀਫ਼ ਕੋਰਟ ਦਾ ਫ਼ੈਸਲਾ ਲੈ ਕੇ। 12 ਘੰਟੇ ਉਡੀਕ ਕਰੋ, ਮੈਂ (ਗੁਰੂ) ਰਾਮ ਸਿੰਘ ਦੇ ਕਲ੍ਹ ਸਵੇਰੇ ਆਉਣ ਦੀ ਉਡੀਕ ਕਰ ਰਿਹਾ ਹਾਂ। ਉਸ ਤੋਂ ਬਾਅਦ ਮੈਂ ਫੌਰਨ ਬਾਅਦ ਆਵਾਂਗਾ।" ਇਸ ਦਾ ਮਤਲਬ ਕਿ ਆਪ ਜੀ ਦੀ ਜਲਾਵਤਨੀ ਦਾ ਫ਼ੈਸਲਾ ਪਹਿਲਾਂ ਹੋ ਚੁੱਕਾ ਸੀ। ਉਸ ਨੇ ਉਸੇ ਦਿਨ ਲੈਫਟੀਨੈਂਟ ਕਰਨਲ ਜੇ.ਸੀ.ਪੀ. ਬੇਲੀ ਡਿਪਟੀ ਜਨਰਲ ਪੁਲਿਸ ਲੁਧਿਆਣਾ ਨੂੰ ਲਿਖਿਆ ਕਿ 10ਵੀਂ ਬੰਗਾਲ ਘੋੜਸਵਾਰ ਫ਼ੌਜ ਦੇ 25 ਸਵਾਰ ਤੇ ਜਿੰਨੇ ਮਿਲ ਸਕਣ ਪੁਲਿਸ ਦੇ ਸਿਪਾਹੀ ਲੈ ਕੇ ਭੈਣੀ ਸਾਹਿਬ ਪੁੱਜੋ। ਸੂਬਿਆਂ ਤੇ ਹੋਰ ਕੂਕਿਆਂ ਨੂੰ ਲੁਧਿਆਣੇ ਲੈ ਆਓ। ਉਹਨਾਂ ਕੋਲੋਂ ਸਾਰੇ ਗੰਡਾਸੇ, ਕੁਹਾੜੀਆਂ ਤੇ ਹਥਿਆਰ ਲੈ ਲੈਣਾ। ਭੈਣੀ ਸਾਹਿਬ ਗਾਰਦ ਬਿਠਾ ਆਉਣਾ।

ਦਰਅਸਲ ਪੈਨੀ ਨਜ਼ਰ ਤੇ ਸਰਕਾਰੀ ਅਫ਼ਸਰ 1863 ਈ. ਤੋਂ ਹੀ ਰੱਖ ਰਹੇ ਸਨ। 1866 ਈ, 1868 ਈ. ਦੀਆਂ ਰਿਪੋਰਟਾਂ ਇਸ ਦੀਆਂ ਮਿਸਾਲਾਂ ਹਨ। ਮੁਸਲਮਾਨ ਅਖ਼ਬਾਰ ਵੀ ਕਹਿੰਦੇ ਹਨ ਸਿੱਖ ਫਿਰ ਰਾਜ ਦੀਆਂ ਗੱਲਾਂ ਕਰਦੇ ਹਨ। ਕੂਕਿਆਂ ਦੀ ਗਿਣਤੀ ਵਧਦੀ ਵੇਖ ਕੇ ਉਹਨਾਂ ਦੀ ਹਿੱਕ ਤੇ ਸੱਪ ਲੇਟਦਾ ਹੈ। ਅੰਗਰੇਜ਼ ਅਫ਼ਸਰ ਸਤਿਗੁਰੂ ਜੀ ਨੂੰ ਅੰਡੇਮਾਨ ਉਮਰ ਕੈਦ ਕਰਨ ਦੀ ਸਲਾਹ ਦੇਂਦੇ ਸਨ।

ਜੇ.ਡਬਲਿਊ. ਮੈਕਨਬ ਕਮਿਸ਼ਨਰ ਅੰਬਾਲਾ ਤੇ ਲੈਫਟੀਨੈਂਟ ਜਨਰਲ ਮੈਕ ਐਂਡਰਿਊਜ਼ ਡੀ.ਆਈ.ਜੀ. ਅੰਬਾਲਾ ਸਰਕਲ ਆਪਣੀਆਂ 4 ਨਵੰਬਰ 1871 ਈ. ਤੇ 20 ਨਵੰਬਰ 1871 ਈ. ਦੀਆਂ ਰਿਪੋਰਟਾਂ ਵਿੱਚ ਸ੍ਰੀ ਸਤਿਗੁਰੂ ਜੀ ਦੇ ਵਧ ਰਹੇ ਸੂਰਬੀਰ ਗੋਬਿੰਦ ਸਿੰਘ ਵਰਗੇ ਪ੍ਰਭਾਵ ਤੇ ਦੇਸ਼ਵਾਸੀਆਂ ਦੀ ਉਹਨਾਂ ਪ੍ਰਤੀ ਸ਼ਰਧਾ, ਆਸਥਾ ਕਾਰਨ ਬੇਚੈਨ ਸਨ।[1]

18 ਜਨਵਰੀ 1872 ਈ. ਨੂੰ ਆਪ ਨਾਲ ਗੱਲਬਾਤ ਦੇ ਆਧਾਰ ਉੱਤੇ ਟੀ.ਡੀ. ਫੋਰਸਿਥ ਨੇ ਇਹ ਸਿੱਟੇ ਕੱਢੇ :

(ੳ) ਗੁਰੂ ਰਾਮ ਸਿੰਘ ਦੇ ਪੈਰੋਕਾਰਾਂ ਦੇ ਮਲੌਦ ਅਤੇ ਮਲੇਰਕੋਟਲੇ ਤੇ ਕੀਤੇ ਜ਼ੁਲਮਾਂ ਵਿੱਚ ਆਪ ਦਾ ਹੱਥ ਹੋਣ ਦੀ ਤਾਣੀ ਅਜੇ ਉਲਝੀ ਹੋਈ ਸੀ।

(ਅ) ਗੁਰੂ ਰਾਮ ਸਿੰਘ ਨੇ ਭਾਵੇਂ ਹੀਰਾ ਸਿੰਘ, ਲਹਿਣਾ ਸਿੰਘ ਆਦਿ ਦੀ ਜੋਸ਼ ਅਤੇ ਗੁੱਸੇ ਵਿੱਚ ਸ੍ਰੀ ਭੈਣੀ ਸਾਹਿਬ ਤੋਂ ਤੁਰਨ ਦੀ ਖ਼ਬਰ ਸੂਬਾ ਲੱਖਾ ਸਿੰਘ ਹੱਥ ਭਿਜਵਾ ਦਿੱਤੀ ਸੀ ਫਿਰ ਵੀ ਪੁਲਿਸ ਨੇ ਉਹਨਾਂ ਨੂੰ ਰੋਕਣ ਲਈ ਲੋੜੀਂਦਾ ਪ੍ਰਬੰਧ ਕਰਨ ਦੀ ਥਾਂ, ਸਤਿਗੁਰੂ ਜੀ ਨੂੰ ਉਹਨਾਂ ਦੇ ਹਮਲਾ ਕਰਨ ਅਤੇ ਬਦਅਮਨੀ ਪੈਦਾ ਕਰਨ ਦਾ ਕਸੂਰਵਾਰ ਠਹਿਰਾਇਆ।

(ੲ) ਮਿਹਰ ਸਿੰਘ ਤੇ ਝੰਡਾ ਸਿੰਘ ਠੱਟਾ ਨੇ ਅੰਮ੍ਰਿਤਸਰ ਦੇ ਬੁੱਚੜਾਂ ਦੇ ਕਤਲ ਤੋਂ ਪਹਿਲਾਂ ਸ੍ਰੀ ਸਤਿਗੁਰੂ ਜੀ ਤੋਂ ਬੁੱਚੜ ਸੋਧਣ ਦੀ ਇਜਾਜ਼ਤ ਮੰਗੀ ਸੀ। ਆਪ ਨੇ ਦ੍ਰਿੜ੍ਹਤਾ ਨਾਲ ਉਹਨਾਂ ਨੂੰ ਉਹ ਕਾਰਾ ਕਰਨੋਂ ਰੋਕਿਆ ਸੀ ਫਿਰ ਵੀ ਸਰਕਾਰ ਵਲੋਂ ਉਹਨਾਂ ਦੀ ਭਾਵਨਾ ਦੀ ਸੂਚਨਾ ਨਾ ਦੇਣ ਦਾ ਜ਼ੁੰਮੇਵਾਰ ਆਪ ਨੂੰ ਠਹਿਰਾਇਆ ਗਿਆ।

(ਸ) ਕੁਝ ਸਮੇਂ ਬਾਅਦ ਦਲ ਸਿੰਘ, ਮੰਗਲ ਸਿੰਘ ਅਤੇ ਦਿਵਾਨ ਸਿੰਘ ਆਪ ਕੋਲੋਂ ਰਾਇਕੋਟ ਬੁੱਚੜ-ਬਧ ਕਰਨ ਵਾਸਤੇ ਇਜਾਜ਼ਤ ਲੈਣ ਆਏ। ਆਪ ਨੇ ਭਾਵੇਂ ਸਾਫ਼ ਮਨ੍ਹਾਂ ਕਰ ਦਿੱਤਾ, ਫਿਰ ਵੀ ਆਪ ਕਸੂਰਵਾਰ ਸਨ।

(ਹ) ਆਪ ਨੇ ਸਰਕਾਰ ਨੂੰ ਕਿਸੇ ਤਰ੍ਹਾਂ ਦਾ ਕੋਈ ਸੁਰਾਗ਼ ਨਹੀਂ ਦਿੱਤਾ ਅਤੇ ਹਨੇਰੇ ਵਿਚ ਰੱਖਿਆ ਜਿਸ ਕਰਕੇ ਸਰਕਾਰ ਅੰਮ੍ਰਿਤਸਰ ਦੇ ਦੋਸ਼ੀਆਂ ਬਾਰੇ ਕੋਈ ਠੋਸ ਕਦਮ ਨਾ ਪੁੱਟ ਸਕੀ।

(ਕ) ਉਤਲੀਆਂ ਬੁਨਿਆਦੀ ਗੱਲਾਂ ਨੂੰ ਧਿਆਨ ਵਿੱਚ ਰੱਖ ਕੇ ਕਮਿਸ਼ਨਰ ਟੀ.ਡੀ. ਫੋਰਸਿਥ ਨੇ ਸਤਿਗੁਰੂ ਰਾਮ ਸਿੰਘ ਅਤੇ ਸੂਬਿਆਂ ਦੀ ਨਜ਼ਰਬੰਦੀ ਦਾ ਸਰਕਾਰੀ ਹੁਕਮ ਦਿੱਤਾ। ਉਹਨਾਂ ਉੱਤੇ 1818 ਈ. ਦਾ ਬੰਗਾਲ ਰੈਗੂਲੇਸ਼ਨ III ਲਾਗੂ ਕੀਤਾ ਗਿਆ। ਇਹ ਰੈਗੂਲੇਸ਼ਨ ਉਸ 'ਤੇ ਲਗਦਾ ਹੈ ਜਿਸ ਨੂੰ ਕਾਨੂੰਨੀ ਕਸੂਰਵਾਰ ਨਹੀਂ ਠਹਿਰਾਇਆ ਜਾ ਸਕਦਾ।

ਉਹਨਾਂ ਲਈ ਇੱਕ ਸਪੈਸ਼ਲ ਰੇਲ ਗੱਡੀ ਤਿਆਰ ਖੜੀ ਸੀ ਜਿਸ ਰਾਹੀਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸੇਵਕ ਨਾਨੂੰ ਸਿੰਘ, ਸੂਬਾ ਲੱਖਾ ਸਿੰਘ, ਸੂਬਾ ਜਵਾਹਰ ਸਿੰਘ ਤੇ ਸੂਬਾ ਸਾਹਿਬ ਸਿੰਘ ਨੂੰ ਅਲਾਹਾਬਾਦ ਭੇਜਿਆ ਗਿਆ। ਉਹਨਾਂ ਦੀ ਨਿਗਰਾਨੀ ਲਈ ਯੂਰਪੀਅਨ ਅਫ਼ਸਰ ਜੈਕਸਨ ਅਤੇ 12 ਡੋਗਰਿਆਂ ਦੀ ਗਾਰਦ ਭੇਜੀ ਗਈ। ਪੰਜਾਬ ਸਰਕਾਰ ਦੇ ਸਕੱਤਰ ਵਲੋਂ 18 ਜਨਵਰੀ 1872 ਈ. ਨੂੰ ਹੋਮ ਸਕੱਤਰ ਕਲਕੱਤਾ, ਮੈਜਿਸਟ੍ਰੇਟ ਅਲਾਹਬਾਦ ਤੇ ਨਾਰਥ ਵੈਸਟਰਨ ਸੂਬਿਆਂ ਦੇ ਸਰਕਾਰੀ ਸਕੱਤਰਾਂ ਨੂੰ ਤਾਰਾਂ ਦੇ ਕੇ ਇਸ ਬਾਰੇ ਸੂਚਨਾ ਦਿੱਤੀ ਗਈ।

ਗੱਡੀ ਵਿੱਚ ਜਾਂਦਿਆਂ ਸਤਿਗੁਰੂ ਜੀ ਨੇ ਮਨ ਵਿੱਚ ਸੋਚਿਆ ਕਿ ਉਹਨਾਂ ਨੂੰ ਪੰਜਾਬ ਦੇਸ ਤੋਂ ਦੂਰ ਲੈ ਜਾਣਾ, ਸਰਕਾਰ ਦਾ ਉਹਨਾਂ ਦੀ ਨਾਮਿਲਵਰਤਨ ਤੇ ਸੁਦੇਸ਼ੀ ਲਹਿਰ ਤੋਂ ਡਰ ਜਾਣ ਦਾ ਤੇ 10 ਲੱਖ ਤੋਂ ਵੱਧ ਉਹਨਾਂ ਦੇ ਪੈਰੋਕਾਰ ਬਣ ਜਾਣ ਦਾ ਸਿੱਟਾ ਸੀ। ਡਰੀ ਸਰਕਾਰ ਹੀ ਨਹੀਂ ਸਰਕਾਰੀਏ ਵੀ ਸਨ ਜਿਨ੍ਹਾਂ ਵਿੱਚ ਰਾਜੇ, ਮਹਾਰਾਜੇ, ਜਾਗੀਰਦਾਰ, ਸ਼ਾਹੂਕਾਰ, ਪੁਜਾਰੀ ਤੇ ਮਹੰਤ ਸਭ ਸਨ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ :

"ਰਾਜਿਆਂ ਪੁਜਾਰੀਆਂ ਨੇ ਕਹਿਆ ਏਨੂੰ ਹੁਣ ਲੈ ਜਾਓ। ਏਸ ਦੇਸੋਂ ਲੈ ਜਾਓ। ਫੇਰ ਨਾ ਆਵੇ ਏਸ ਦੇਸ। ਜੇ ਏਸ ਦੇਸ ਰਿਹਾ ਨਾ ਧੁਆਨੂੰ ਤੇ ਨਾ ਸਾਨੂੰ ਛੱਡੇ। ਨਿੰਦਕਾਂ ਸਾਰਿਆਂ ਨੇ ਰਲ ਕੇ ਕਿਹਾ ਕਿ ਚੁਪਚਾਪ ਕਿਸੇ ਦੇਸ ਲੈ ਜਾਓ।"[2]

*(ਸਤਿਗੁਰੂ ਬਿਲਾਸ—ਭਾਗ ਪਹਿਲਾ)*

ਅਗਲੇ ਦਿਨੀਂ ਰੂੜ ਸਿੰਘ, ਮਲੂਕ ਸਿੰਘ, ਪਹਾੜਾ ਸਿੰਘ, ਮਾਨ ਸਿੰਘ, ਹੁਕਮਾ ਸਿੰਘ, ਬ੍ਰਹਮਾ ਸਿੰਘ, ਕਾਹਨ ਸਿੰਘ ਨਿਹੰਗ ਸੂਬੇ ਤੇ ਮਹਾਰਾਜੇ ਮਹਿੰਦਰ ਸਿੰਘ ਪਟਿਆਲਾ ਦੇ ਕਿਹਾਂ ਸ. ਮੰਗਲ ਸਿੰਘ ਬਿਸ਼ਨਪੁਰੀਏ ਨੂੰ ਵੀ ਅਲਾਹਾਬਾਦ ਪਹੁੰਚਾਇਆ ਗਿਆ।

ਉਂਜ ਤਾਂ ਕੈਦੀਆਂ ਦੇ ਵਰੰਟ ਨਾਲ ਜਾਂਦੇ ਹਨ ਪਰ ਇਹਨਾਂ ਦੇ ਵਰੰਟ 22 ਜਨਵਰੀ 1872 ਨੂੰ ਭੇਜੇ ਗਏ। ਸਭ ਉੱਤੇ 7 ਅਪਰੈਲ 1818 ਈ. ਨੂੰ ਬੰਗਾਲ ਕੌਂਸਲ ਦੇ ਵਾਈਸ ਪ੍ਰੈਜ਼ੀਡੈਂਟ ਦਾ ਪਾਸ ਕੀਤਾ ਐਕਟ ਲਾਗੂ ਕੀਤਾ ਗਿਆ। ਜਿਸ ਅਨੁਸਾਰ ਉਹਨਾਂ ਨੂੰ ਰਾਜਸੀ

ਕੈਦੀਆਂ ਵਾਲੀਆਂ ਸਹੂਲਤਾਂ ਦੇਣੀਆਂ ਸਨ।

ਅਲਾਹਾਬਾਦ ਦੇ ਜੇਲ੍ਹ ਸੁਪਰਡੈਂਟ ਨੇ ਮੈਜਿਸਟ੍ਰੇਟ ਜੇ.ਸੀ. ਰੋਬਰਟਸਨ ਨੂੰ ਜੇਲ੍ਹ ਦੀ ਕੰਧ ਟੁੱਟੀ ਹੋਣ ਦਾ ਕਾਰਨ ਦੱਸ ਕੇ ਇਨ੍ਹਾਂ 13 ਹੀ ਵਿਅਕਤੀਆਂ ਨੂੰ ਕਿਲੇ ਵਿੱਚ ਰੱਖਣ ਦਾ ਹੁਕਮ ਕਰਵਾਇਆ।

ਵਾਰ ਵਾਰ ਸਭ ਦੇ ਬਿਆਨ ਲਏ ਗਏ। ਉਹਨਾਂ ਕਿਹਾ ਅਸੀਂ ਕੂਕੇ ਹਾਂ, ਭਜਨ-ਬੰਦਗੀ ਕਰਦੇ ਹਾਂ, ਨਾ ਕੋਈ ਮਾੜਾ ਕੰਮ ਕੀਤਾ ਹੈ ਨਾ ਕਰਨਾ ਹੈ। ਸੰਬੰਧਿਤ ਅਧਿਕਾਰੀ ਨੇ ਸਤਿਗੁਰੂ ਜੀ ਨੂੰ ਕਿਹਾ ਕਿ ਪੰਜਾਬੀਆਂ ਹੀ ਤੁਹਾਡੇ ਦੇਸ-ਨਿਕਾਲੇ ਲਈ ਲਿਖਿਆ ਹੈ। ਉਹ ਕਹਿੰਦੇ ਹਨ ਤੁਹਾਡੀ ਫ਼ੌਜ ਬਿਨਾਂ ਦਮਾਂ ਦੀ ਨੌਕਰ ਹੈ, ਜਿਥੇ ਮਰਜ਼ੀ ਵਰਤੋ। ਸੰਤ ਬਾਹੋਵਾਲ ਦੇ ਸ਼ਬਦਾਂ ਵਿੱਚ :

"ਸਤਿਗੁਰੂ ਜੀ ਬਚਨ ਕੀਤਾ ਜੋ ਮੇਰੇ ਪੰਜਾਬ ਆਉਨੇ ਮੈਂ ਨਰਾਜ ਹੈਂ ਤਿਨਾਂ ਕੇ ਨਾਮ ਔਰ ਮੋਹਰਾਂ ਲਾਈਆਂ ਹੋਈਆਂ ਸੁਣਾਓ। ਜਿਹੜੀਆਂ ਮੋਹਰਾਂ ਲੱਗੀਆਂ ਹੋਈਆਂ ਸੀਆਂ ਸੋਈ ਫ਼ਰੰਗੀ ਨੇ ਕੱਢ ਕੇ ਦਿਖਾਈਆਂ। ਸਭਨਾਂ ਕੇ ਨਾਮ ਸੁਣਾਏ। ਫ਼ਰੰਗੀ ਕਹਿਣੇ ਲੱਗਾ ਪੰਜਾਬੀ ਲੋਗੋਂ ਕੇ ਭਾਗ ਮਾੜੇ ਹੈਂ ਜਿਨ੍ਹਾਂ ਨੇ ਐਸੇ ਖੁਦਾਪ੍ਰਸਤ ਕੋ ਆਪਣੇ ਦੇਸ ਤੇ ਤੋਰ ਦੀਆ ਹੈ।"[4] *(ਸਤਿਗੁਰੂ ਬਿਲਾਸ—ਭਾਗ ਦੂਜਾ)*

ਤਿੰਨ ਡੇਰੇਦਾਰਾਂ :

1. ਮਹੰਤ ਬ੍ਰਹਮ ਬੂਟਾ, ਸ੍ਰੀ ਅੰਮ੍ਰਿਤਸਰ
2. ਸੰਤ ਨਰਾਇਣ ਸਿੰਘ ਸੇਖਵਾਂ, ਜ਼ਿਲ੍ਹਾ ਫਿਰੋਜ਼ਪੁਰ
3. ਮਹੰਤ ਧਿਆਨਪੁਰੀਏ ਬੈਰਾਗੀ, ਜ਼ਿਲ੍ਹਾ ਗੁਰਦਾਸਪੁਰ।

ਤੋਂ ਬਿਨਾਂ ਸਭ ਮਹੰਤਾਂ, ਪੁਜਾਰੀਆਂ, ਰਾਜਿਆਂ ਮਹਾਰਾਜਿਆਂ ਨੇ ਸਤਿਗੁਰੂ ਜੀ ਨੂੰ ਦੇਸੋਂ ਕੱਢਣ ਦੀ ਸਿਫ਼ਾਰਸ਼ ਕੀਤੀ।

ਪੁਲਿਸ ਲੈਫਟੀਨੈਂਟ ਕਰਨਲ ਬੇਲੀ, 18 ਜਨਵਰੀ 1872 ਈ. ਨੂੰ ਹੀ ਲੁਧਿਆਣਿਓਂ ਫ਼ੌਜੀ ਦਸਤੇ ਨਾਲ ਭੈਣੀ ਸਾਹਿਬ ਉੱਤੇ ਚੜ੍ਹਾਈ ਕਰਨ ਲਈ ਤੋਪਾਂ ਨਾਲ ਲੈ ਕੇ ਚੱਲਿਆ ਸੀ। ਜਦੋਂ ਉਸ ਨੂੰ ਪਤਾ ਲੱਗਾ ਕਿ ਭੈਣੀ ਸਾਹਿਬ ਨਾ ਕੋਈ ਗੜ੍ਹੀ ਹੈ ਨਾ ਕਿਲਾ, ਤਾਂ ਉਸ ਨੇ ਤੋਪਾਂ ਕੁਹਾੜੇ ਛੱਡੀਆਂ। ਉਸ ਨੇ ਆ ਕੇ ਪਿੰਡ ਨੂੰ ਘੇਰ ਲਿਆ, ਸੂਰਜ ਚੜ੍ਹਨ ਤੋਂ ਪਹਿਲਾਂ ਹੀ। ਉਹ ਬਾਗ਼ੀ ਕੂਕਿਆਂ ਨੂੰ ਨਿਹੱਥਾ ਕਰਨ ਤੇ ਸਬਕ ਸਿਖਾਉਣ ਆਇਆ ਸੀ। ਉਹ ਫ਼ੌਰਨ ਗੁਰਦੁਆਰੇ ਗਿਆ। ਉਸ ਨੇ ਸਤਿਗੁਰ ਦੇ ਵੀਰ ਬੁੱਧ ਸਿੰਘ, ਬਿਰਧ ਪਿਤਾ ਬਾਬਾ ਜੱਸਾ ਸਿੰਘ, ਲੜਕੀ ਬੀਬੀ ਨੰਦਾਂ, ਹੱਟੀ ਦੇ ਮੈਨੇਜਰ ਵਰਿਆਮ ਸਿੰਘ, ਆਪ ਦੇ ਨਿੱਜੀ ਸੇਵਕ ਮੱਖਣ ਸਿੰਘ ਤੇ ਹੋਰ ਸੇਵਾਦਾਰਾਂ ਸ਼ਰਧਾਲੂਆਂ ਨੂੰ ਬਾਹਰ ਕੱਢ ਦਿੱਤਾ। ਸਭ ਉਨੀਂਦਰੇ ਦੇ ਮਾਰੇ ਸਤਿਗੁਰੂ ਦੇ ਵਿਛੋੜੇ ਕਾਰਨ ਉਦਾਸ, ਭੁੱਖੇ-ਭਾਣੇ ਡੌਰ-ਭੌਰੇ ਹੋਏ ਜਿਵੇਂ ਕਿਸੇ ਨੇ ਕਿਹਾ ਖਲੋ ਗਏ। ਕਕਰੀਲੀ ਸਵੇਰ, ਕਿਸੇ ਕੋਲ ਭਾਰਾ ਕਪੜਾ ਵੀ ਨਹੀਂ ਸੀ। ਕਿਸੇ ਕੋਲ ਹਥਿਆਰ ਨਹੀਂ ਸੀ। ਠਰਦੇ ਕੰਬਦੇ ਹੱਥਾਂ ਨਾਲ ਮਾਲਾ ਫੇਰ ਰਹੇ ਸਨ। ਤੇ ਰਸਨਾ ਹਿਲਾ ਕੇ ਭਜਨ ਕਰ ਰਹੇ ਸਨ। ਕਰਨਲ ਬੇਲੀ ਨੇ ਫ਼ੌਜੀ ਨਿਗਰਾਨੀ ਹੇਠ ਅੰਦਰੋਂ ਗਰਮ ਕਪੜੇ ਲਿਆਉਣ ਦੀ ਇਜਾਜ਼ਤ ਦੇ ਦਿੱਤੀ ਤੇ ਸਭ ਦਾ ਘਰ-ਬਾਹਰ, ਪਿੰਡ-ਪੀੜ੍ਹ ਲਿਖਿਆ ਜਾਣ ਲੱਗਾ।

ਫ਼ੌਜੀ ਭੁੱਖੇ ਤੇ ਥੱਕੇ ਹੋਏ ਸਨ। ਉਹ ਇਸ਼ਾਰਾ ਮਿਲਣ ਉੱਤੇ ਲੰਗਰ ਵਿੱਚ ਜਾ ਵੜੇ ਪਰ ਸਣੇ ਬੂਟਾਂ। ਉਹਨਾਂ ਨੂੰ ਸੁੱਚ ਪਵਿੱਤਰਤਾ ਤੇ ਮਰਯਾਦਾ ਨਾਲ ਕੀ ? ਉਹ ਕੱਚਾ-ਪੱਕਾ ਲੰਗਰ, ਕੜਾਹ ਪਰਸ਼ਾਦ, ਕੁਝ ਖਾਣ ਕੁਝ ਜੇਬਾਂ ਵਿਚ ਪਾਣ। ਗਰਮ ਗਰਮ ਕੜਾਹ ਨਾਲ ਕਈਆਂ ਦਾ ਮੂੰਹ ਵੀ ਸੜਿਆ। ਉਹਨਾਂ ਨੇ ਕੁਝ ਖਾਧਾ ਕੁਝ ਵਰਾਨ ਕੀਤਾ। ਬੇਲੀ ਨੇ ਜਦ ਵਾਪਸ ਸੱਦ ਲਿਆ ਤਾਂ ਜਿਸ ਕੋਠੜੀ ਨੂੰ ਜੰਦਰਾ ਵੱਜਾ ਸੀ, ਉਸ ਦਾ ਮਾਲ, ਦੁਸ਼ਾਲੇ, ਚੋਗੇ ਤੇ ਹੋਰ ਕੀਮਤੀ ਬਸਤਰ ਬਚ ਗਏ ਨਹੀਂ ਤਾਂ ਲੁੱਟੇ ਜਾਂਦੇ।

ਨੇੜੇ ਦੇ ਤਿੰਨ ਪਿੰਡਾਂ ਦੇ ਨੰਬਰਦਾਰ ਸੱਦ ਕੇ ਕਰਨਲ ਬੇਲੀ ਨੇ ਗੁਰਦੁਆਰੇ ਦਾ ਹਰ ਖੂੰਜਾ-ਖ਼ਰਲਾ, ਪੜਛੱਤੀ-ਅਲਮਾਰੀ, ਆਲਾ-ਸਬਾਤ ਫਰੋਲੇ। ਜ਼ਮੀਨ ਥਾਂ ਥਾਂ ਤੋਂ ਡੂੰਘੀ ਪੁੱਟੀ ਗਈ। ਦਾਣਿਆਂ ਦੇ ਭੜੋਲਿਆਂ ਵਿੱਚ ਸੰਗੀਨਾਂ ਮਾਰ ਮਾਰ ਕੇ ਵੇਖਿਆ ਗਿਆ। ਜੰਦਰਾ ਖੁਲ੍ਹਵਾ ਕੇ ਕਹੀਆਂ, ਗੈਂਤੀਆਂ ਨਾਲ ਸਤਿਗੁਰੂ ਜੀ ਵਾਲੀ ਕੋਠੜੀ ਪੁਟਵਾਈ ਗਈ। 19 ਜਨਵਰੀ ਨੂੰ ਵੀ ਕਾਰਵਾਈ ਜਾਰੀ ਰਹੀ, ਘਰ ਤੇ ਤਬੇਲੇ ਵਿੱਚ ਸਭ ਥਾਂ, ਸਰਕਾਰ ਭਾਲਦੀ ਸੀ ਹਥਿਆਰ, ਕੋਈ ਤੋਪ, ਬੰਦੂਕ, ਬੰਬ, ਤਲਵਾਰ ਆਦਿ ਪਰ ਹੱਥ ਲੱਗੀ ਸ਼ਰਮਿੰਦਗੀ। ਮੁਖ਼ਬਰਾਂ ਦਾ ਕੋਰਾ ਝੂਠ ਵੀ ਬੇਪਰਦਾ ਹੋ ਗਿਆ।

ਜੋ ਕੁਝ ਵੀ ਮਿਲਿਆ ਸਭ ਦੀ ਸੂਚੀ ਬਣੀ। ਉਸ ਵਿੱਚ 36 ਕੁਹਾੜੀਆਂ, 6 ਗੰਡਾਸੇ, 2 ਖੁਖਰੀਆਂ, ਬਹੁਤ ਸਾਰੇ ਚੱਕਰ, ਸਫ਼ਾਜੰਗ, ਸੇਲ੍ਹੇ, ਸਲੋਤਰ, ਡਾਂਗਾਂ ਆਦਿ।

ਖ਼ਜ਼ਾਨੇ ਵਿੱਚ 1828 ਰੁਪਏ 8 ਆਨੇ ਸਨ। ਇਹਨਾ ਤੋਂ ਬਿਨਾਂ ਸੋਨਾ ਚਾਂਦੀ, ਗਹਿਣੇ ਲੋਈਆਂ, ਸ਼ਾਲਾਂ, ਇੱਕ ਕਢਾਈ ਕੀਤਾ ਕੀਮਤੀ ਚੋਗਾ, ਨਾਪਿਆਂ ਦੀ ਮਾਲਾ ਆਦਿ। 5400 ਰੁਪਏ ਦਾ ਮਾਲ ਗਿਣਿਆ ਗਿਆ। ਇੱਕ ਮਜ਼ਬੂਤ ਟਰੰਕ ਵਿੱਚ ਪਾ ਕੇ ਜੰਦਰਾ ਮਾਰ ਕੇ ਲੁਧਿਆਣੇ ਖ਼ਜ਼ਾਨੇ ਭੇਜਿਆ ਗਿਆ।

ਗੁਰਦੁਆਰੇ ਜਾਂ ਡੇਰੇ ਰਹਿਣ ਵਾਲੇ ਕੂਕਿਆਂ ਦੀ ਗਿਣਤੀ 172 ਬਣੀ। ਇਹਨਾਂ ਵਿੱਚੋਂ 50 ਬਿਹੰਗਮ ਸਨ।

ਕਰਨਲ ਬੇਲੀ ਨੇ ਨੋਟ ਕੀਤਾ ਕਿ ਗੁਰਦੁਆਰੇ ਦੇ ਤਬੇਲੇ ਤੇ ਗਊਸ਼ਾਲਾ ਵਿਚ 82 ਗਊਆਂ, ਊਠ, ਘੋੜੇ, ਬਲਦ ਜਾਂ ਕੱਟੇ-ਵੱਛੇ ਹਨ। ਉਸ ਨੇ ਉਹਨਾਂ ਦੀ ਸੰਭਾਲ ਲਈ 11 ਸਿੰਘ ਭੈਣੀ ਸਾਹਿਬ ਛੱਡੇ।

ਗੁਰੂ-ਪਰਵਾਰ—ਪਿਤਾ ਬਾਬਾ ਜੱਸਾ ਸਿੰਘ, ਵੀਰ ਬੁਧ ਸਿੰਘ, ਲੜਕੀ ਬੀਬੀ ਨੰਦਾਂ ਤੇ ਉਸ ਦੇ ਤਿੰਨ ਲੜਕੇ—ਬਸੰਤ ਸਿੰਘ, ਸੂਰਤ ਸਿੰਘ ਤੇ ਹਰਨਾਮ ਸਿੰਘ—ਦੀ ਸੇਵਾ ਲਈ 3 ਸਿੰਘ ਤੇ 2 ਸਿੰਘਣੀਆਂ ਛੱਡ ਕੇ ਵਰਿਆਮ ਸਿੰਘ ਤੇ ਮੱਖਣ ਸਿੰਘ ਨੂੰ ਵੀ ਗੁਰਦੁਆਰੇ ਭੇਜ ਕੇ ਬਾਕੀ ਸਭ ਪੈਦਲ ਭੈਣੀ ਸਾਹਿਬੋਂ ਲੁਧਿਆਣੇ ਤੋਰ ਦਿੱਤੇ।

ਡੀ.ਸੀ. ਕਾਵਨ ਨੇ 122 ਸਿੰਘਾਂ ਨੂੰ ਅੱਗੇ ਤੋਂ ਕੋਈ ਬਾਗ਼ੀਆਨਾ ਹਰਕਤ ਨਾ ਕਰਨ ਦੀ ਚੇਤਾਵਨੀ ਦੇ ਕੇ ਘਰੋ ਘਰੀਂ ਭੇਜ ਦਿੱਤਾ। ਬਿਹੰਗਮਾਂ ਵਿਚੋਂ ਬਹੁਤਿਆਂ ਦੀਆਂ ਜ਼ਮਾਨਤਾਂ ਦੇ ਕੇ ਉਹਨਾਂ ਦੇ ਘਰ ਦੇ ਲੈ ਗਏ। ਲਹਿਣਾ ਸਿੰਘ ਦਾ ਕੋਈ ਜ਼ਮਾਨਤੀ ਨਾ ਮਿਲਿਆ ਸੋ ਬਾਬਾ ਦਰਬਾਰਾ ਸਿੰਘ ਰਾਏਸਰ ਨੇ ਉਸ ਦੀ ਜ਼ਮਾਨਤ ਦਿੱਤੀ। ਮਹਾਰਾਜ ਬੁੱਧ ਸਿੰਘ ਦੀ ਜ਼ਮਾਨਤ, ਉਹਨਾਂ ਦੇ ਮਾਮੇ ਦੀ ਨੂੰਹ, ਭੋਲੀ ਤੇ ਸੂਬਾ ਗੁਪਾਲ ਸਿੰਘ ਦੀ ਜ਼ਮਾਨਤ

ਮਸਤਾਨ ਸਿੰਘ ਰਾਈਆਂ ਨੇ ਦਿੱਤੀ।

ਭੈਣੀ ਸਾਹਿਬ ਗੁਰਦੁਆਰੇ ਅੱਗੇ, ਡਿਉਢੀ ਵਿੱਚ ਪੁਲਿਸ ਚੌਂਕੀ ਬਿਠਾਈ ਗਈ ਜਿਸ ਵਿੱਚ ਇੰਸਪੈਕਟਰ ਉਮਰਾਓ ਅਲੀ ਸ਼ਾਹ ਨਾਲ 20 ਸਿਪਾਹੀ ਸਨ। ਜਾਣ ਕੇ ਤੰਗ ਕਰਨ ਲਈ ਸਾਰੇ ਹੀ ਮੁਸਲਮਾਨ ਸਿਪਾਹੀ ਲਾਏ ਗਏ। ਪੁਲਿਸ ਅੰਦਰੋਂ ਬਾਹਰ ਆਉਣ ਤੇ ਬਾਹਰੋਂ ਅੰਦਰ ਜਾਣ ਤੇ ਨਿਗਰਾਨੀ ਰੱਖਣ ਲਈ ਤਾਇਨਾਤ ਕੀਤੀ ਗਈ।

ਪੰਜਾਬ ਸਰਕਾਰ, ਪੁਲਿਸ ਵਿਭਾਗ ਦੇ ਅੰਡਰ ਸੈਕਟਰੀ ਨੇ ਸਾਰੇ ਕਮਿਸ਼ਨਰਾਂ ਦੇ ਡੀ.ਆਈ.ਜੀ. ਪੁਲਿਸ ਨੂੰ 23 ਜਨਵਰੀ 1872 ਨੂੰ ਇੱਕ ਗਸ਼ਤੀ ਚਿੱਠੀ ਰਾਹੀਂ ਲੈਫਟੀਨੈਂਟ ਗਵਰਨਰ ਦਾ ਹੁਕਮ ਭੇਜਿਆ ਕਿ ਪੰਜ ਜਾਂ ਉਸ ਤੋਂ ਵੱਧ ਕੂਕਿਆਂ ਦੇ ਇਕੱਠੇ ਹੋਣ ਦੀ ਇਜਾਜ਼ਤ ਨਹੀ, ਜੇ ਹੋਣ ਤਾਂ ਉਹਨਾਂ ਨੂੰ ਖਿੰਡਾਉਣਾ ਪੁਲਿਸ ਦੀ ਜ਼ੁੰਮੇਦਾਰੀ ਹੈ। ਪੁਲਿਸ ਦੇ ਲੋਕਾਂ ਨੂੰ ਖਿੰਡਾਉਣ ਦੇ ਤਰੀਕੇ ਤਾਂ ਸਖ਼ਤੀ ਭਰੇ ਹੀ ਰਹੇ ਹਨ।

ਕੂਕਿਆਂ ਲਈ ਪੱਤਾ ਪੱਤਾ ਵੈਰੀ ਹੋ ਗਿਆ। ਕਿਤੇ ਕੂਕਾ ਦਿੱਸੇ ਪੁਲਿਸ ਖਿੱਚ-ਧੂਹ ਕਰੇ ਤਾਂ ਕੋਈ ਦਾਦ-ਫਰਿਆਦ ਨਹੀਂ। ਪੁੱਛਦੇ ਫਿਰਨ ਕਿ ਕੀ ਤੁਸੀਂ ਕੂਕੇ ਹੋ? ਪੰਜਾਬ ਸਿੰਘ, ਨਿਹਾਲ ਸਿੰਘ, ਬਚਿੱਤਰ ਸਿੰਘ ਜੋਗੇਵਾਲਿਆਂ ਨੂੰ ਫੜ ਕੇ ਬਰਨਾਲੇ ਲੈ ਗਏ। ਥਾਣੇਦਾਰ ਨੇ ਪੁੱਛਿਆ ਕੀ ਉਹ ਮਲੇਰਕੋਟਲੇ ਦੇ ਹਮਲਾਵਰਾਂ ਨਾਲ ਸਨ? ਉਹਨਾਂ ਦੇ ਨਾਂਹ ਕਰਨ 'ਤੇ ਵੀ ਚਲਾਨ ਕਰ ਦਿੱਤਾ। ਮਾਈ ਇੰਦ ਕੌਰ ਦੇ ਬਿਆਨ ਦੇਣ ਦੇ ਬਾਵਜੂਦ ਤੀਜੇ ਮਹੀਨੇ 500-500 ਦੀਆਂ ਜ਼ਮਾਨਤਾਂ ਲੈ ਕੇ ਛੱਡੇ।

ਮਹਾਰਾਜਾ ਪਟਿਆਲਾ ਨੇ 20 ਜਨਵਰੀ 1872 ਈ. ਦੀ ਚਿੱਠੀ ਵਿੱਚ ਰਿਆਸਤਾਂ ਵਿੱਚ ਵਸਦੇ ਸਾਰੇ ਕੂਕਿਆਂ ਦੀਆਂ ਜਾਇਦਾਦਾਂ ਜ਼ਬਤ ਕਰਨ ਦਾ ਐਲਾਨ ਕੀਤਾ ਤੇ ਸਰਕਾਰ ਨੂੰ ਇਹ ਵੀ ਲਿਖਿਆ ਕਿ "ਧਾਰਮਿਕ ਬਹਾਨੇ ਪਿੱਛੇ (ਗੁਰੂ) ਰਾਮ ਸਿੰਘ ਦਾ ਮੰਤਵ ਤੇ ਇੱਛਾ ਦੁਬਾਰਾ ਰਾਜ ਪ੍ਰਾਪਤ ਕਰਨਾ ਹੈ..." 15 ਫਰਵਰੀ 1872 ਈ. ਨੂੰ ਦਿਆਲ ਸਿੰਘ ਮਜੀਠੀਏ ਨੇ 22 ਮਾਰਚ ਨੂੰ ਗ੍ਰੰਥੀਆਂ, ਮਹੰਤਾਂ ਤੇ ਸਿੱਖ ਸਰਦਾਰਾਂ ਦੇ ਪ੍ਰਤੀਨਿਧਾਂ ਦੀ ਅੰਮ੍ਰਿਤਸਰ ਬੁਲਾਈ ਬੈਠਕ ਵਿੱਚ ਮਤਾ ਪਾਸ ਕੀਤਾ ਕਿ ਕੂਕਿਆਂ ਨਾਲੋਂ ਉਹਨਾਂ ਦੀ ਮਰਯਾਦਾ ਵੱਖਰੀ ਹੈ। ਉਹਨਾਂ ਨਾਲ ਉਹਨਾਂ ਦੀ ਕੋਈ ਹਮਦਰਦੀ ਨਹੀਂ ਸੀ। ਕੂਕਿਆਂ ਨੇ ਉਹਨਾਂ ਦੇ ਸਨਮਾਨ ਨੂੰ ਧੱਕਾ ਲਾਇਆ ਸੀ। 1857 ਈ. ਵਿਚ ਅੰਗਰੇਜ਼ਾਂ ਪ੍ਰਤੀ ਵਿਖਾਈ ਵਫ਼ਾਦਾਰੀ ਨੂੰ ਘੱਟੇ-ਕੌਡੀਆਂ ਰੋਲਿਆ ਸੀ। ਉਹਨਾਂ ਨੇ ਕੂਕਿਆਂ ਦੇ ਖ਼ਿਲਾਫ਼ ਕੀਤੀ ਕਾਰਵਾਈ ਉੱਤੇ ਸਰਕਾਰ ਦਾ ਧੰਨਵਾਦ ਕੀਤਾ। ਇਸ ਮਤੇ ਉੱਤੇ 14 ਪ੍ਰਤੀਨਿਧਾਂ ਨੇ ਦਸਤਖ਼ਤ ਕਰਕੇ ਸਰਬਾਰ ਨੂੰ ਭੇਜ ਦਿੱਤਾ।

ਮਈ 1872 ਈ. ਵਿੱਚ ਜਲੰਧਰ ਤੇ 28 ਜੂਨ 1872 ਈ. ਨੂੰ ਕਰਨਾਲ, ਜਗਾਧਰੀ, ਬਿਲਾਸਪੁਰ, ਮੁਸਤਫ਼ਾਬਾਦ, ਬੁਰੀਆ, ਅੰਬਾਲਾ ਜ਼ਿਲ੍ਹੇ ਦੇ ਨਵਾਬਾਂ, ਸ਼ਾਹੂਕਾਰਾਂ, ਨਗਰ ਪਾਲਿਕਾ ਦੇ 147 ਮੈਂਬਰਾਂ ਨੇ ਸਰਕਾਰੀ ਕਾਰਵਾਈ ਦੀ ਪੁਸ਼ਟੀ ਕੀਤੀ। ਜ਼ਿਲ੍ਹਾ ਹੁਸ਼ਿਆਰਪੁਰ ਦੇ 140 ਪਤਵੰਤੇ ਸੱਜਣ ਵੀ ਸਰਕਾਰ ਭਗਤੀ ਦਾ ਸਬੂਤ ਦੇਣ ਲਈ ਇਕੱਠੇ ਹੋਏ। ਅਨੰਦਪੁਰ ਦੇ 500 ਸੋਢੀ, ਬੇਦੀ, ਰਾਇ ਵੀ ਪਿੱਛੇ ਨਾ ਰਹੇ।

ਸੰਗਰੂਰ ਦੇ ਮਹਾਰਾਜਾ ਰਘਬੀਰ ਸਿੰਘ ਨੇ ਆਪਣੀ ਰਿਆਸਤ ਦੇ ਕੂਕਿਆਂ ਨੂੰ ਕੂਕਪੁਣਾ

ਛੱਡਣ ਦਾ ਹੁਕਮ ਦਿੱਤਾ। ਉਸ ਨੇ ਮੱਲੋਮੱਲੀ ਸਾਹਿਬ ਸਿੰਘ ਤੇ ਉਸ ਦੀ ਪਤਨੀ ਨੂੰ ਅੰਦਰ ਡੱਕ ਦਿੱਤਾ ਤੇ ਉਸ ਦੀ 120 ਏਕੜ ਜ਼ਮੀਨ ਜ਼ਬਤ ਕਰ ਲਈ।

ਮਹਾਰਾਜਾ ਫ਼ਰੀਦਕੋਟ ਨੇ ਕੂਕਿਆਂ ਨੂੰ ਮਾਰਿਆ-ਕੁੱਟਿਆ, ਰੁੱਖਾਂ ਨਾਲ ਪੁੱਠਾ ਲਟਕਾਇਆ ਤੇ ਹੋਰ ਕਈ ਭਾਂਤ ਦੇ ਤਸੀਹੇ ਦਿੱਤੇ। ਜੇ ਕਿਤੇ ਕੂਕਿਆਂ ਨੇ ਅਖੰਡਪਾਠ ਕੀਤਾ ਤਾਂ ਕੈਦ ਹੋਏ ਤੇ ਜੁਰਮਾਨੇ ਭਰੇ।

ਉਸ ਸਮੇਂ ਦੀਆਂ ਅਖ਼ਬਾਰਾਂ 'ਦੀ ਇੰਗਲਿਸ਼ ਮੈਨ', 'ਦੀ ਹਿੰਦੂ', 'ਪੈਟਰੀਆਟ', 'ਇੰਡੀਅਨ ਸਟੇਟਸਮੈਨ', 'ਦੀ ਫਰੈਂਡ ਆਫ ਇੰਡੀਆ' ਸਭ ਕੂਕਿਆਂ ਦੀਆਂ ਵੈਰੀ ਤੇ ਸਰਕਾਰ ਭਗਤ ਸਨ।

ਅਲਾਹਾਬਾਦ ਬੈਠੇ ਸਤਿਗੁਰੂ ਜੀ ਤੇ ਸੂਬਿਆਂ ਆਦਿ ਖ਼ਿਲਾਫ਼ ਭਾਵੇਂ ਸਰਕਾਰ ਕੋਲ ਬਾਗ਼ੀ ਹੋਣ ਦਾ ਕੋਈ ਸਬੂਤ ਨਹੀਂ ਸੀ। ਫਿਰ ਵੀ ਉਹਨਾਂ ਨੂੰ ਇਹਨਾਂ ਰਾਹੀਂ 1857 ਈ. ਤੋਂ ਵੱਡੀ ਤੇ ਕਾਮਯਾਬ ਬਗ਼ਾਵਤ ਦਾ ਪੂਰਾ ਭੈਅ ਸੀ। ਸੋ ਉਹਨਾਂ ਦੀ ਬਦਨੀਅਤੀ ਇਹਨਾਂ ਨੂੰ ਗ਼ੈਰ-ਕਾਨੂੰਨੀ ਢੰਗ ਨਾਲ ਫਾਹੇ ਲਾਉਣ ਦੀ ਸੀ। ਇਹ ਗੱਲ ਇਕ ਅੰਗਰੇਜ਼ ਅਫ਼ਸਰ ਤੋਂ ਨਾਨੂੰ ਸਿੰਘ ਨੂੰ ਪਤਾ ਲੱਗੀ ਤੇ ਫੇਰ ਅੱਗੇ।

ਸੂਬਾ ਜਵਾਹਰ ਸਿੰਘ ਡੋਲ ਗਿਆ ਤੇ ਸੂਬਾ ਸਾਹਿਬ ਸਿੰਘ ਵੀ। ਸਤਿਗੁਰੂ ਜੀ ਨੇ ਬਚਨ ਕੀਤਾ ਚਿੰਤਾ ਨਾ ਕਰੋ ਸਭ ਠੀਕ ਹੋ ਜਾਏਗਾ ਮੰਤਰ ਸ਼ਕਤੀ ਨਾਲ। ਤੁਸੀਂ ਹਰ ਰੋਜ਼ 25-25 ਪਾਠ ਜਾਪ ਜੀ ਦੇ ਕਰੋ। ਨਾਨੂੰ ਸਿੰਘ ਨੂੰ ਕਿਹਾ ਤੂੰ ਸੇਵਾ ਕਰ ਤੇ ਭਜਨ ਕਰ। ਇੱਕ ਦਿਨ ਬਚਨ ਕੀਤਾ ਬਾਣੀ ਤਾਂ ਨਾੜ ਹੈ, ਨਾਮ ਸਿੱਟਾ ਹੈ, ਉਹ ਵੀ ਤੋਹ। ਬਾਬਾ ਜਵਾਹਰ ਸਿੰਘ ਦੇ ਅੰਦਰ ਦੀ ਗੱਲ ਜਾਣ ਕੇ ਕਹਿਣ ਲੱਗੇ ਦਾਣਾ ਸਿਦਕ ਹੈ, ਭਰੋਸਾ ਹੈ। ਸਤਿਗੁਰੂ 'ਤੇ ਭਰੋਸਾ ਰੱਖੋ ਭਲਾ ਹੋਵੇਗਾ ਰੱਛਿਆ ਹੋਵੇਗੀ।

ਇੱਕ ਦਿਨ ਫ਼ਰੰਗੀ ਨੇ ਪੁੱਛਿਆ ਡੇਰੇ ਦਾ ਕੁੰਜੀ-ਬਰਦਾਰ ਕੌਣ ਹੋਵੇ ? ਸਤਿਗੁਰੂ ਜੀ ਸਭ ਸੂਬਿਆਂ ਦੀ ਰਾਏ ਲੈ ਕੇ, ਬਾਬਾ ਕਾਹਨ ਸਿੰਘ ਨਿਹੰਗ ਦੀ ਠੋਸ ਰਾਇ ਦੇ ਆਧਾਰ ਉੱਤੇ ਆਪਣੇ ਛੋਟੇ ਵੀਰ ਬੁੱਧ ਸਿੰਘ ਨੂੰ ਕੁੰਜੀ-ਬਰਦਾਰ ਕੀਤਾ।

ਸਾਨ੍ਹੇਵਾਲ ਥਾਣੇ ਦੇ ਥਾਣੇਦਾਰ ਨੇ ਭੈਣੀ ਸਾਹਿਬ ਆ ਕੇ ਪੁੱਛਿਆ ਤਾਂ ਬਾਬਾ ਜੱਸਾ ਸਿੰਘ ਤੇ ਬੀਬੀ ਨੰਦਾਂ ਨੇ ਮਹਾਰਾਜ ਬੁੱਧ ਸਿੰਘ ਨੂੰ ਹੀ ਕੁੰਜੀਆਂ ਸੌਂਪਣ ਦੀ ਹਾਮੀ ਭਰੀ। ਬਾਬਾ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ :

"ਦੂਈ ਮੂਰਤੀ ਭਾਈ ਭਰਤ ਵਾਂਗੂ ਗੱਦੀ ਪਰ ਬੈਠੇ ਹੈਂ। ਅਠਾਰ੍ਹਵੇਂ ਦਿਨ ਸਭ ਚੀਜ਼ ਵਰਤੀਣ ਲੱਗੀ ਜਿਵੇਂ ਅੱਗੇ ਵਰਤੀਂਦੀ ਸੀ। ਸੁਣ ਸੁਣ ਕੇ ਸਿੰਘਾਂ ਦੇ ਦਿਲ ਹਰੇ ਹੋਏ ਕਿ ਦੂਈ ਮੂਰਤੀ ਕੋ ਕੁੰਜੀਆਂ ਮਿਲੀਆਂ ਹੈਂ, ਸੰਗਤ ਨੇ ਸੁਣ ਕੇ ਬੜੀ ਖੁਸ਼ੀ ਕੀਤੀ ਕਿ ਸੰਗਤ ਕੋ ਸਾਂਭਣੇ ਕੇ ਵਾਸਤੇ ਛੱਡ ਗਏ ਹੈਂ ਸ੍ਰੀ ਸਤਿਗੁਰੂ ਜੀ। ਇਕੋ ਰੂਪ ਹੈਂ ਦੋਨੋਂ ਭਾਈ।"[5]

*(ਸਤਿਗੁਰੂ ਬਿਲਾਸ—ਭਾਗ ਦੂਜਾ)*

5 ਫਰਵਰੀ, 1872 ਈ. ਨੂੰ ਕੁੰਜੀਆਂ ਮਿਲੀਆਂ। ਸਰਕਾਰ ਨੇ ਹੋਰ ਸਾਰੀਆਂ ਚੀਜ਼ਾਂ ਗਿਣ ਕੇ ਦੇ ਦਿੱਤੀਆਂ ਪਰ ਨਕਦ ਮਾਇਆ ਨਹੀਂ ਦਿੱਤੀ। ਜਿਹੜਾ ਬੰਦ ਬਕਸਾ ਸੀ ਉਸ ਦੀਆਂ ਚਾਬੀਆਂ ਨਾ ਮਿਲੀਆਂ ਤਾਂ ਬੰਦ ਹੀ ਦਿੱਤਾ।

ਗਿਆਨੀ ਗਿਆਨ ਸਿੰਘ ਅਨੁਸਾਰ :

ਰਾਮ ਸਿੰਘ ਜੂ ਕੀ ਠੌਰ, ਬੁਧ ਸਿੰਘ ਭਾਈ ਤਾਂਹਿ
ਅਬਿ ਹੈਂ ਮਹੰਤ ਕੰਤ ਕੂਕਯੋਂ ਕਾ ਹੇਰ ਹੈਂ ।

*(ਸ੍ਰੀ ਗੁਰੂ ਪੰਥ ਪ੍ਰਕਾਸ਼)*

ਕੂਕਿਆਂ ਦੀਆਂ ਰਾਜ-ਵਿਰੋਧੀ ਸਰਗਰਮੀਆਂ ਤੋਂ ਭੈ-ਮੁਕਤ ਹੋਈ ਅੰਗਰੇਜ਼ ਸਰਕਾਰ ਤੇ ਉਸ ਦੇ ਪਿੱਠੂਆਂ ਘਰੀਂ ਮਾਤਮੀ ਸਫ਼ਾਂ ਵਿਛ ਗਈਆਂ ਜਦ 8 ਫ਼ਰਵਰੀ 1872 ਈ. ਨੂੰ ਪਤਾ ਲੱਗਾ ਕਿ ਵਾਇਸਰਾਇ ਲਾਰਡ ਮਿਓ ਦਾ ਕਤਲ ਹੋ ਗਿਆ ਹੈ । ਬਰਤਾਨਵੀ ਨਿਆਂ ਪ੍ਰਣਾਲੀ ਦੇ ਸਤੇ ਹੋਏ, ਕਾਲੇ ਪਾਣੀ ਦੀ ਨਾਜਾਇਜ਼ ਸਜ਼ਾ ਭੁਗਤ ਰਹੇ ਗੁਲਸ਼ੇਰ ਖਾਂ ਪਠਾਣ ਨੇ ਅੰਡੇਮਾਨ ਦੌਰੇ ਤੋਂ ਵਾਪਸੀ ਸਮੇਂ, ਸਮੁੰਦਰੀ ਜਹਾਜ਼ ਉੱਤੇ ਚੜ੍ਹ ਰਹੇ ਮਿਓ ਨੂੰ ਛੁਰਾ ਮਾਰ ਕੇ ਫੱਟੜ ਕਰ ਦਿੱਤਾ ਸੀ । ਉਸ ਨੂੰ ਸਮੁੰਦਰ ਵਿਚ ਡਿੱਗੇ ਹੋਏ ਨੂੰ ਚੁੱਕ ਕੇ ਇੱਕ ਮਲਵਈ ਸਿੰਘ ਨੇ ਢਿੱਡ 'ਤੇ ਕਪੜਾ ਬੰਨ੍ਹ ਕੇ ਜਹਾਜ਼ ਵਿੱਚ ਹੇਠਾਂ ਲਿਟਾ ਦਿੱਤਾ । ਉਸ ਨੂੰ ਇੱਕ ਹਜ਼ਾਰ ਰੁਪਏ ਇਨਾਮ ਮਿਲਿਆ । ਕੂਕਿਆਂ ਦਾ ਹਮਦਰਦ ਚੇਤ ਸਿੰਘ ਉੱਥੇ ਸਿਪਾਹੀ ਸੀ, ਉਸ ਭੈਣੀ ਸਾਹਿਬ ਆ ਵਾਰਤਾ ਸੁਣਾਈ । ਖ਼ਬਰ ਅਲਾਹਾਬਾਦ ਵੀ ਪਹੁੰਚ ਗਈ । ਇੰਜ ਲੱਗਾ ਜਿਵੇਂ 'ਸੁਲਹੀ ਤੇ ਨਰਾਇਣ ਰਾਖ' ਸ਼ਬਦ ਅਨੁਸਾਰ ਰੱਖਿਆ ਹੋਈ ਸੀ ।

ਸਰਕਾਰ ਨੇ ਅਲਾਹਾਬਾਦ ਹਿਰਾਸਤ ਵਿੱਚ ਰੱਖੇ ਕੂਕੇ ਦੇਸ-ਭਗਤਾਂ ਨੂੰ ਵੱਖ ਵੱਖ ਥਾਈਂ ਨਜ਼ਰਬੰਦ ਕਰਨ ਦਾ ਮਨਸੂਬਾ ਬਣਾਇਆ । ਪਹਿਲਾਂ 9 ਮਾਰਚ 1872 ਈ. ਨੂੰ ਸਤਿਗੁਰੂ ਜੀ ਤੇ ਨਾਨੂੰ ਸਿੰਘ ਨੂੰ ਚੁਪਚਾਪ ਕਿਲ੍ਹੇ ਵਿਚੋਂ ਲੈ ਗਏ ਤੇ ਅਗਲੇ ਦਿਨ ਹਾਵੜਾ (ਕਲਕੱਤੇ) ਪਹੁੰਚਾਇਆ ਗਿਆ ਜਿਥੋਂ 11 ਮਾਰਚ ਰਾਤ ਨੂੰ ਸਮੁੰਦਰੀ ਜਹਾਜ਼ ਵਿਚ ਬਿਠਾ ਕੇ, ਗੁਪਤ ਤਾਰ ਰਾਹੀਂ ਰੰਗੂਨ (ਬਰ੍ਹਮਾ) ਖ਼ਬਰ ਭੇਜੀ ਗਈ ਕਿ ਰਾਮ ਸਿੰਘ ਨੂੰ ਠੀਕ ਠਾਕ ਰਾਤੀਂ ਸੱਤ ਵਜੇ ਜਹਾਜ਼ 'ਚ ਚੜ੍ਹਾ ਦਿੱਤਾ ਗਿਆ ਹੈ ।

ਇਸ ਤਾਰ ਵਿੱਚ ਨਾਨੂੰ ਸਿੰਘ ਦਾ ਨਾਂ ਨਹੀਂ ਸੀ, ਉਂਜ ਨਾਲ ਸੇਵਕ ਵਜੋਂ ਉਹ ਵੀ ਗਿਆ । ਪਰ ਸਰਕਾਰ ਵਲੋਂ ਅਫ਼ਵਾਹ ਉਡਾ ਦਿੱਤੀ ਗਈ ਕਿ ਉਹ ਜਾਸੂਸ ਸੀ, ਜਿਹੜਾ ਗੁਰੂ ਰਾਮ ਸਿੰਘ ਨੂੰ ਸਮੁੰਦਰੀ ਜਹਾਜ਼ ਉੱਤੇ ਬਹਾ ਕੇ, ਆਪਣਾ ਕੰਮ ਮੁਕਾ ਕੇ ਪੰਜਾਬ ਵਾਪਸ ਮੁੜਿਆ ਹੈ । ਹੋਰਾਂ ਨੇ ਸੱਚ ਮੰਨ ਲਿਆ ਪਰ ਕੂਕਿਆਂ ਨੂੰ ਕਿਤੋਂ ਕੋਈ ਖ਼ਬਰ ਨਹੀਂ ਸੀ ਆ ਰਹੀ ਕਿ ਕੀ ਵਾਪਰ ਗਿਆ ਹੈ ? ਅਲਾਹਾਬਾਦ ਸੂਬਿਆਂ ਤੇ ਸ. ਮੰਗਲ ਸਿੰਘ ਨੂੰ ਕੋਈ ਪਤਾ ਨਹੀਂ ਸੀ ਕਿ ਸਤਿਗੁਰੂ ਜੀ ਨਾਲ ਕੀ ਭਾਣਾ ਵਾਪਰਿਆ ਹੈ ? ਉਹ ਕਿੱਥੇ ਹਨ ?

16 ਮਾਰਚ 1872 ਈ. ਨੂੰ ਚੀਫ ਕਮਿਸ਼ਨਰ ਬ੍ਰਿਟਿਸ਼ ਬਰ੍ਹਮਾ ਦੇ ਸਹਾਇਕ ਸੀ.ਬੀ. ਕਰੁਕ ਨੇ ਭਾਰਤ ਦੇ ਸਕੱਤਰ ਈ.ਸੀ. ਬੇਲੀ ਨੂੰ ਕਲਕੱਤੇ ਲਿਖਿਆ ਕਿ "(ਗੁਰੂ) ਰਾਮ ਸਿੰਘ ਕੂਕਾ ਰਹਿਬਰ ਇੱਕ ਸੇਵਕ ਨਾਲ ਏਥੇ ਸੁਰੱਖਿਅਤ ਪਹੁੰਚ ਗਿਆ ਹੈ । ਉਸ ਨੂੰ ਰੰਗੂਨ ਸੈਂਟਰਲ ਜੇਲ੍ਹ ਦੇ ਵੱਖਰੇ ਵਾਰਡ ਵਿੱਚ ਰੱਖਿਆ ਜਾ ਰਿਹਾ ਹੈ ।" ਅਗਲਾ ਫ਼ੈਸਲਾ ਫੇਰ ਕਰਨਾ ਸੀ ਕਿ ਉਸ ਨੂੰ ਤਵਾਇ ਭੇਜਣਾ ਹੈ ਜਾਂ ਮਰਗੋਈ ।[6]

ਜੇਲ੍ਹ ਵਿੱਚ ਸਤਿਗੁਰੂ ਜੀ ਨੂੰ ਉੱਚੀ ਜਾਤ ਦੇ ਤਿੰਨ ਹੋਰ ਨੌਕਰ ਦਿੱਤੇ ਗਏ । ਕਾਰਜਕਾਰੀ ਸੁਪਰਡੈਂਟ ਜੇਲ੍ਹ ਨੇ ਨਾਨੂੰ ਸਿੰਘ ਕੋਲੋਂ ਇਕਰਾਰਨਾਮਾ ਲਿਖਵਾ ਲਿਆ ।

## ਨਾਨੂੰ ਸਿੰਘ ਦਾ ਇਕਰਾਰਨਾਮਾ

ਮੈਂ ਨਾਨੂੰ ਸਿੰਘ ਪੰਜਾਬ ਇਲਾਕਾ ਪਟਿਆਲਾ ਗਾਂਵ ਰੁੜਕੀ ਕਾ ਰਹਿਨੇ ਵਾਲਾ ਹਾਲ ਮੁਕਾਮ ਰੰਗੂਨ ਜੇਲ੍ਹ ਯੇਹ ਇਕਰਾਰ ਕਰਤਾ ਹੂੰ ਔਰ ਸਨਦਨਾਮਾ ਭੀ ਲਿਖ ਦੇਤਾ ਹੂੰ। ਕਿਸ ਵਾਸਤੇ ਤੋਂ ਯਹ ਜੇਲ੍ਹ ਮੇਂ ਅਪਨੀ ਖੁਸ਼ੀ ਸੇ ਰਾਜ਼ੀ-ਓ-ਰਜ਼ਾਮੰਦੀ ਕੇ ਸਾਥ ਯਹਾਂ ਰਹੂੰਗਾ। ਔਰ ਖਿਦਮਤ ਮੇਂ ਰਾਜਾ ਸਾਹਿਬ ਅਪਨੇ ਗੁਰੂ ਕੇ ਹਮਰਾਜ ਬਿਲਾ ਉਜਰ ਬਤੌਰ ਕੈਦ ਕੇ ਰਹੂੰਗਾ। ਕਭੀ ਕੋਈ ਬਾਤ ਕਾ ਉਜਰ ਨਹੀਂ ਕਰੂੰਗਾ। ਔਰ ਜਿਧਰ ਯਹ ਰਾਜਾ ਸਾਹਿਬ ਰਹੇਂਗੇ, ਉਧਰ ਮੈਂ ਭੀ ਰਹੂੰਗਾ। ਕਭੀ ਕੋਈ ਬਾਤ ਕਾ ਉਜਰ ਕਰੂੰ ਤੋ ਬਾਤਲ ਹੈ। ਇਸ ਵਾਸਤੇ ਯਹ ਸਨਦਨਾਮਾ ਲਿਖ ਦੇਤਾ ਹੂੰ। ਲਿਹਾਜ਼ਾ ਸਰਕਾਰ ਕੇ ਕਾਮ ਆਵੇ।

ਨਾਨੂੰ ਸਿੰਘ ਦੇ ਅੰਗੂਠੇ ਦਾ ਨਿਸ਼ਾਨ
ਮਾਰਚ 1872 ਈ.
ਨਾਨੂੰ ਸਿੰਘ ਸਿੱਖ ਨੇ ਮੇਰੀ ਹਾਜ਼ਰੀ ਵਿੱਚ ਦਸਖ਼ਤ ਕੀਤੇ

ਦਸਖ਼ਤ ਕਾਰਜਕਾਰੀ ਜੇਲ੍ਹ ਸੁਪਰਡੈਂਟ[1]

ਸਤਿਗੁਰੂ ਜੀ ਦੀ ਜਲਾਵਤਨੀ ਬਾਅਦ ਸੂਬਿਆਂ ਬਾਰੇ ਕਾਰਵਾਈ ਕੀਤੀ ਗਈ। ਹਰ ਸੂਬੇ ਦੇ ਨਿਵਾਸ ਸਥਾਨ, ਕਾਰਜ ਖੇਤਰ ਦੇ ਜ਼ਿਲ੍ਹਾ ਸੁਪਰਡੈਂਟ ਪੁਲਿਸ ਕੋਲੋਂ ਡੀ.ਆਈ.ਜੀ. ਨੇ ਰਿਪੋਰਟ ਲਈ। ਜੇ. ਡਬਲਿਊ. ਮੈਕਨਬ ਡਿਪਟੀ ਕਮਿਸ਼ਨਰ ਅੰਬਾਲਾ ਖ਼ੁਦ 23 ਤੋਂ 25 ਅਪਰੈਲ ਤਕ ਅਲਾਹਾਬਾਦ ਰਿਹਾ। ਉਸ ਨੇ ਸਾਰੇ ਸੂਬਿਆਂ ਨਾਲ ਸੁਆਲ-ਜੁਆਬ ਕੀਤੇ। ਗਵਾਹੀ ਲਈ ਤੇ ਇੱਕ ਰਿਪੋਰਟ ਤਿਆਰ ਕੀਤੀ। ਉਸ ਰਿਪੋਰਟ ਦੇ ਆਧਾਰ ਉੱਤੇ ਕੇਸ ਤਿਆਰ ਕਰਕੇ ਗਵਰਨਰ ਜਨਰਲ ਦੀ ਕੌਂਸਲ ਵਿੱਚ ਪੇਸ਼ ਕੀਤਾ ਗਿਆ। ਕੌਂਸਲ ਵਿੱਚ ਹੋਏ ਨਿਰਨੇ ਅਨੁਸਾਰ ਨਜ਼ਰਬੰਦੀ ਦੇ ਹੁਕਮ ਐਚ. ਐਲ. ਡੈਂਮਪਾਇਰ, ਕਾਰਜਕਾਰੀ ਸਕੱਤਰ ਭਾਰਤ ਸਰਕਾਰ ਨੇ ਦਿੱਤੇ ਜਿਨ੍ਹਾਂ ਦੀ ਹੇਠ ਲਿਖੇ ਅਨੁਸਾਰ ਪਾਲਣਾ ਕੀਤੀ ਗਈ :

1. ਸੂਬਾ ਰੂੜ ਸਿੰਘ, ਸੂਬਾ ਮਲੂਕ ਸਿੰਘ ਅਤੇ ਸੂਬਾ ਪਹਾੜਾ ਸਿੰਘ ਨੂੰ 15 ਦਸੰਬਰ 1872 ਈ. ਨੂੰ ਅਣਮਿਥੇ ਸਮੇਂ ਲਈ ਨਜ਼ਰਬੰਦ ਰੱਖਣ ਲਈ ਅਸੀਰਗੜ੍ਹ ਭੇਜ ਦਿੱਤਾ ਗਿਆ।
2. ਸੂਬਾ ਮਾਨ ਸਿੰਘ ਅਤੇ ਸੂਬਾ ਹੁਕਮਾ ਸਿੰਘ ਨੂੰ 1 ਦਸੰਬਰ 1872 ਈ. ਨੂੰ ਚੁਨਾਰ ਦੇ ਕਿਲ੍ਹੇ ਵਿੱਚ ਪਹੁੰਚਾਇਆ ਗਿਆ।
3. ਸੂਬਾ ਜਵਾਹਰ ਸਿੰਘ, ਸੂਬਾ ਲੱਖਾ ਸਿੰਘ ਤੇ ਸੂਬਾ ਬ੍ਰਹਮਾ ਸਿੰਘ ਨੂੰ 30 ਦਸੰਬਰ 1872 ਈ. ਨੂੰ ਕਲਕੱਤੇ ਰਾਹੀਂ ਮੌਲਮੀਨ (ਬਰ੍ਹਮਾ) ਪਹੁੰਚਾਏ ਗਏ, ਇੱਕ ਲੰਮੇ ਅਰਸੇ ਲਈ।
4. ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨਿਹੰਗ ਨੂੰ ਪਹਿਲਾਂ ਅਲਾਹਾਬਾਦ ਹੀ ਰੱਖਿਆ ਗਿਆ ਤੇ ਫਿਰ 24 ਫ਼ਰਵਰੀ 1873 ਈ. ਨੂੰ ਅਦਨ ਭੇਜਿਆ ਗਿਆ। ਉੱਥੇ ਸੂਬਾ ਸਾਹਿਬ ਸਿੰਘ ਨੂੰ ਹਵਾ-ਪਾਣੀ ਨਾ ਸੁਖਾਉਣ ਕਰਕੇ ਉਹ ਬਿਮਾਰ ਹੋ ਗਏ। ਸੋ ਦੂਹਾਂ ਨੂੰ 5 ਮਈ 1875 ਈ. ਵਿੱਚ ਹਜ਼ਾਰੀ ਬਾਗ਼ ਜੇਲ੍ਹ ਵਿਚ ਲਿਆਂਦਾ ਗਿਆ।

5. ਮੰਗਲ ਸਿੰਘ ਬਿਸ਼ਨਪੁਰੀਆ—ਇਸ ਨੂੰ ਮਹਾਰਾਜਾ ਪਟਿਆਲਾ ਦੀ ਸਿਫਾਰਸ਼ ਪਹੁੰਚ ਜਾਣ ਕਰਕੇ 3 ਮਾਰਚ 1873 ਈ. ਨੂੰ ਰਿਹਾ ਕੀਤਾ ਗਿਆ।[8]

ਭਾਰਤ ਦੇਸ ਲਈ ਇੰਗਲੈਂਡ ਦੇ ਸਕੱਤਰ, ਡਿਊਕ ਆਫ ਐਂਜਲ ਅਨੁਸਾਰ ਸੂਬਿਆਂ ਉੱਤੇ ਮੁਕੱਦਮਾ ਚਲਾ ਕੇ ਹੀ ਉਹਨਾਂ ਨੂੰ ਸਜ਼ਾ ਦੇਣ ਦਾ ਹੱਕ ਸੀ। ਪਰ ਭਾਰਤ ਸਰਕਾਰ ਸਮਝਦੀ ਸੀ ਕਿ ਸੂਬੇ ਦੋਸ਼ੀ ਨਹੀਂ ਸਨ ਸੋ ਉਹ ਉਹਨਾਂ ਨਾਲ ਰਾਜਨੀਤਿਕ ਕੈਦੀਆਂ ਵਾਲਾ ਵਿਹਾਰ ਠੀਕ ਸਮਝਦੀ ਸੀ।

ਸੋ ਅੰਗਰੇਜ਼ ਹਾਕਮਾਂ ਨੇ ਸਤਿਗੁਰੂ ਜੀ ਤੇ ਸੂਬਿਆਂ ਦੀ ਜਲਾਵਤਨੀ ਲਈ ਸਾਰੇ ਅਸੂਲਾਂ ਨੂੰ ਛਿੱਕੇ 'ਤੇ ਟੰਗ ਦਿੱਤਾ। ਉਹ ਉਨ੍ਹਾਂ ਤੇ ਮੁਕੱਦਮਾ ਚਲਾਉਣੋਂ ਡਰਦੇ ਸਨ। ਦੂਜੇ ਪਾਸੇ ਕਿਤੇ ਵੀ 5 ਕੂਕਿਆਂ ਦੇ ਇਕੱਠੇ ਹੋਣ ਦੇ ਪਾਬੰਦੀ ਤੇ ਸਖ਼ਤੀਆਂ ਕੂਕਿਆਂ ਨੂੰ ਦਬਾਉਣ ਲਈ ਤਾਂ ਸਨ ਹੀ। ਕਿਰਪਾਲ ਸਿੰਘ ਕਸੇਲ ਦੇ ਸ਼ਬਦਾਂ ਵਿੱਚ :

"ਅੰਗਰੇਜ਼ ਸਰਕਾਰ ਦਾ ਮਨੋਰਥ ਨਾ ਕੇਵਲ ਕੂਕਾ ਲਹਿਰ ਨੂੰ ਦਬਾਉਣਾ ਹੀ ਸੀ, ਸਗੋਂ ਆਮ ਜਨਤਾ ਉਤੇ ਦਹਿਸ਼ਤ ਰਾਹੀਂ ਅਜਿਹਾ ਪ੍ਰਭਾਵ ਪਾਉਣਾ ਸੀ ਕਿ ਕੋਈ ਵੀ ਲਹਿਰ ਵਿਦੇਸ਼ੀ ਗ਼ੁਲਾਮੀ ਵਿਰੁੱਧ ਅਵਾਜ਼ ਨਾ ਉਠਾ ਸਕੇ। ਇਸ ਮਨੋਰਥ ਲਈ ਸਰਕਾਰ ਨੇ ਬਹੁਪੱਖੀ ਨੀਤੀ ਅਪਣਾਈ।"[9] *(ਤਵਾਰੀਖ਼ ਸੰਤ ਖ਼ਾਲਸਾ—ਭਾਗ ਪਹਿਲਾ)*

*ਹਵਾਲੇ* :


1. Rebels Aginst The British Rule--Bhai Nahar Singh-Bhai Kirpal Singh
2. Ibid
3. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
4. ਓਹੀ
5. ਓਹੀ
6. Rebels Aginst The British Rule—Bhai Nahar Singh-Bhai Kirpal Singh
7. Ibid
8. Ibid
9. ਤਵਾਰੀਖ਼ ਸੰਤ ਖ਼ਾਲਸਾ : ਕਿਰਪਾਲ ਸਿੰਘ ਕਸੇਲ

# ਚਾਨਣ ਨੇ ਵਿਹੜਾ ਰੁਸ਼ਨਾਇਆ

ਕੂਕਿਆ ਨੂੰ ਤਾਰਿਆਂ ਦੀ ਛਾਵੇਂ ਜਾਗਣ ਦਾ ਉੱਦਮ ਤਾਂ ਸੀ ਪਰ ਪ੍ਰਭਾਤ ਦੀ ਵੀ ਉਡੀਕ ਰਹਿੰਦੀ ਸੀ। ਉਂਜ ਸੂਰਜ ਦੀ ਪਹਿਲੀ ਕਿਰਨ ਨਾਲ ਵਾਰ ਸ੍ਰੀ ਭਗਉਤੀ ਦੇ ਪਾਠ ਦਾ ਭੋਗ ਪਾਉਂਦੇ ਸਨ। ਸਤਿਗੁਰੂ ਰਾਮ ਸਿੰਘ ਦੇ ਵਿਛੋੜੇ ਦੀ ਰਾਤ ਲੰਮੀ ਸੀ। ਬਰਤਾਨਵੀ ਹਕੂਮਤ ਤੇ ਉਸ ਦੇ ਜੀ-ਹਜ਼ੂਰੀਏ ਹਨੇਰਾ ਗੂੜ੍ਹਾ ਕਰ ਰਹੇ ਸਨ। ਉਹ ਆਪ ਹਨੇਰੇ ਵਿਚ ਵੇਖਦੇ ਸਨ ਸੋ ਹੋਰਾਂ ਨੂੰ ਉਹਨਾਂ ਦੀ ਮਰਜ਼ੀ ਦਾ ਚਾਨਣ ਕਿਉਂ ਦੇਂਦੇ ?

ਭਾਵੇਂ ਬੰਗਾਲ ਦੀਆਂ ਅਖ਼ਬਾਰਾਂ ਵਿੱਚ ਛਪ ਚੁੱਕਾ ਸੀ ਕਿ ਸਤਿਗੁਰੂ ਜੀ ਰੰਗੂਨ ਵਿਚ ਨਜ਼ਰਬੰਦ ਹਨ ਪਰ ਪੰਜਾਬ ਨੂੰ ਕੋਈ ਪਤਾ ਨਹੀਂ ਸੀ ਕਿ ਉਹ ਕਿੱਥੇ ਹਨ। ਸਤਿਗੁਰੂ ਜੀ ਨੇ ਆਪਣਾ ਹਾਲ-ਚਾਲ ਦੱਸਣ ਲਈ ਤੇ ਏਥੋਂ ਦੀ ਸਰਸਰੀ ਸੁਖਸਾਦ ਪੁੱਛਣ ਲਈ ਸੂਬਾ ਗੁਪਾਲ ਸਿੰਘ—ਭਾਈ ਬੁਧ ਸਿੰਘ ਨੂੰ 24 ਜੂਨ 1872 ਈ. ਨੂੰ ਚਿੱਠੀ ਭੇਜੀ ਜਿਸ ਨੂੰ ਭੈਣੀ ਸਾਹਿਬ ਭੇਜਣ ਬਾਰੇ 29 ਅਗਸਤ 1872 ਈ. ਨੂੰ ਪੰਜਾਬ ਸਰਕਾਰ ਦੀ ਰਾਏ ਮੰਗੀ ਗਈ ਪਰ ਇਨਕਾਰ ਕਰਦਿਆਂ ਸਾਰ ਸਿੱਟੇ ਵਜੋਂ ਚਿੱਠੀ ਠੱਪ ਦਿੱਤੀ ਗਈ।

ਸੈਂਟਰਲ ਜੇਲ੍ਹ ਜਿੱਥੇ ਸਤਿਗੁਰੂ ਜੀ ਨੂੰ ਰੱਖਿਆ ਗਿਆ ਸੀ, ਉਹ ਕਦੀ ਜ਼ਨਾਨਾ ਜੇਲ੍ਹ ਸੀ। ਵਾਰਡ ਵਿੱਚ ਇੱਕ ਖੂਹੀ, ਰਸੋਈ ਤੇ ਪਖਾਨਾ ਵੱਖਰਾ ਸੀ। ਆਪ ਦੇ ਕਮਰੇ ਵਿੱਚ ਮੰਜੇ ਦੇ ਨਾਲ ਮੇਜ਼-ਕੁਰਸੀ ਵੀ ਸੀ। ਆਪ ਨੂੰ ਵਾਰਡ ਵਿੱਚ ਤੁਰਨ-ਫਿਰਨ, ਬਹਿਣ-ਖਲੋਣ ਦੀ ਪੂਰੀ ਖੁੱਲ੍ਹ ਸੀ, ਬਾਹਰ-ਅੰਦਰ ਵੀ ਸੌਂ-ਬਹਿ ਸਕਦੇ ਸਨ ਪਰ ਬਾਹਰਲੀ ਦੁਨੀਆ ਨਾਲ ਸੰਬੰਧ ਰੱਖਣ ਦੀ ਸਖ਼ਤ ਮਨਾਹੀ ਸੀ।

ਰਾਜਸੀ ਕੈਦੀਆਂ ਵਾਂਗ ਆਪ ਨੂੰ ਚੰਗੀ ਖ਼ੁਰਾਕ ਦਿੱਤੀ ਜਾਂਦੀ ਸੀ, ਜਿਸ ਵਿੱਚ ਸੁੱਕੇ ਮੇਵੇ, ਫਲ, ਸਬਜ਼ੀਆਂ, ਗੋਕਾ ਦੁੱਧ ਆਦਿ ਸਨ। 40 ਰੁਪਏ ਮਹੀਨਾ ਖ਼ਰਚ ਸੀ ਸਰਕਾਰ ਦਾ। ਪਰ ਏਥੇ ਗਰਮੀ ਸੀ ਸੋ ਆਪ ਦੀ ਸਿਹਤ ਦਾ ਧਿਆਨ ਰੱਖ ਕੇ ਆਪ ਨੂੰ ਛਾਉਣੀ, ਡਾਕਘਰ ਵਾਲੇ ਬੰਗਲੇ ਵਿੱਚ ਰੱਖਿਆ ਗਿਆ। ਏਥੇ ਹੀ ਭਾਰਤ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਨੂੰ ਆਖ਼ਰੀ ਸਮੇਂ 1862 ਈ. ਰੱਖਿਆ ਗਿਆ ਸੀ। ਸਤਿਗੁਰੂ ਜੀ 16 ਸਤੰਬਰ 1872 ਈ. ਅੱਸੂ ਦੀ ਸੰਗਰਾਂਦ ਵਾਲੇ ਦਿਨ ਵਾਇਲਜ਼ ਰੋਡ (ਉਵਿਜ਼ਾਰਾ ਰੋਡ) ਦੀ ਇਸ ਥਾਂ ਉਤੇ ਲਿਆਂਦੇ ਗਏ। ਪਹਿਰਾ ਏਨਾ ਸਖ਼ਤ ਕਿ ਕੋਈ ਪਰਿੰਦਾ ਵੀ ਪਰ ਨਹੀਂ ਸੀ ਮਾਰ ਸਕਦਾ।

ਵਾਇਲਜ਼ ਰੋਡ ਦਾ ਬੰਗਲਾ 44'×44' ਥਾਂ ਵਿਚ ਸੀ। ਚਾਰ ਵੱਡੇ ਕਮਰੇ। ਉਸ ਦੇ ਚੁਫੇਰੇ 27 ਫੁੱਟ ਥਾਂ ਛੱਡ ਕੇ 8' 6'' ਉੱਚਾ ਜੰਗਲਾ ਸੀ। ਅੱਗੇ 5 ਫੁੱਟ ਡੂੰਘੀ ਖਾਈ, ਇੱਕ ਖੂਹੀ ਲਾਈ ਗਈ। ਫੇਰ ਸੰਤਰੀਆਂ ਦੇ ਫਿਰਨ ਲਈ ਥਾਂ, ਚਹੁੰ ਕੋਨਿਆਂ ਤੇ ਉਹਨਾਂ ਦੀਆਂ ਹੱਟਸ। ਕਿੰਨਾ ਖ਼ਤਰਨਾਕ ਸਮਝਿਆ ਜਾਂਦਾ ਸੀ ਸਤਿਗੁਰੂ ਜੀ ਨੂੰ। ਦਿਨ-ਰਾਤ ਦਾ

ਪਹਿਰਾ ਸੀ।

ਪੰਜਾਬ ਵਿੱਚ ਆਤੰਕ ਪੈਦਾ ਕਰਨ ਲਈ ਡੌਂਡੀ ਪਿਟਵਾਈ ਗਈ, ਜੋ ਕਹੇਗਾ ਰਾਮ ਸਿੰਘ ਆਏਗਾ, ਉਸ ਨੂੰ ਸਜ਼ਾ ਮਿਲੇਗੀ। ਨਾਮਧਾਰੀਆਂ ਵਿਰੁੱਧ ਗੁੱਸਾ ਉਗਲਿਆ ਜਾਣ ਲੱਗਾ।

ਪਟਿਆਲਾ, ਨਾਭਾ, ਜੀਂਦ, ਫ਼ਰੀਦਕੋਟ, ਕਪੂਰਥਲਾ ਦੇ ਰਾਜਿਆਂ-ਮਹਾਰਾਜਿਆਂ ਤਾਂ ਆਪਣੀਆਂ ਰਿਆਸਤਾਂ ਵਿੱਚ ਪੈਂਦੇ ਪਿੰਡਾਂ ਦੇ ਕੂਕੇ ਸੱਦ ਕੇ ਸਖ਼ਤੀ ਨਾਲ ਕਿਹਾ, ਕੂਕਪੁਣਾ ਛੱਡੋ, ਬੋਕੇ ਦਾ ਪਾਣੀ ਪੀਓ, ਕਛਹਿਰੇ ਲਾਹੋ, ਇਕੱਠੇ ਬੈਠ ਕੇ ਸ਼ਬਦ ਨਾ ਪੜ੍ਹੋ। 45 ਕੂਕੇ, ਨਾਭੇ ਨਰਾਇਣ ਸਿੰਘ ਕੋਲ ਭੇਜੇ ਤੇ ਕਿਹਾ ਇਹਨਾਂ ਨੂੰ ਅੰਮ੍ਰਿਤ ਛਕਾਓ। ਭਗਵਾਨ ਸਿੰਘ ਤੇ ਹੋਰ ਸਿੰਘ ਅੜ ਗਏ, ਅੰਮ੍ਰਿਤ ਨਹੀਂ ਛਕਿਆ।

ਹਜ਼ਰੋ ਸਾਹਿਬ ਵੀ ਪੁੱਛ-ਪੜਤਾਲ ਹੁੰਦੀ ਰਹੀ ਕਿ ਕੂਕੇ ਕੌਣ ਹਨ ? ਅਮਰ ਸਿੰਘ, ਹਰਨਾਮ ਸਿੰਘ ਕਿਹਾ—ਅਸੀਂ ਹਾਂ, ਕਰੋ ਜੋ ਕਰਨਾ ਹੈ।

ਭੈਣੀ ਸਾਹਿਬ ਸਤਿਗੁਰੂ ਹਰੀ ਸਿੰਘ (ਸਤਿਗੁਰੂ ਦੇ ਭਾਈ ਬੁਧ ਸਿੰਘ) ਨੇ ਸਤਿਗੁਰੂ ਦੇ ਦਰਸਨਾ ਨਮਿਤ 1872 ਈ. ਦੇ ਦੁਸਿਹਰੇ 'ਤੇ 5 ਅਖੰਡ ਪਾਠ, ਪਹਿਲੀ ਵਾਰ ਮਰਯਾਦਾ ਅਨੁਸਾਰ ਕਰਵਾਏ। ਮੁਖ਼ਬਰਾਂ ਨੇ ਸ਼ਿਕਾਇਤ ਕਰ ਦਿੱਤੀ ਤਾਂ ਪੁਲਿਸ ਸੁਪਰਡੈਂਟ ਥਾਰਬਟਨ ਪਾਠ ਕਰਨੋ ਰੋਕ ਗਿਆ ਤੇ ਕਹਿ ਗਿਆ ਜੇ ਨਾ ਰੁਕੇ ਤਾਂ ਵਿਦੇਸ਼ ਭੇਜ ਦਿਆਂਗਾ।

ਸੁੱਖੂ ਨੰਬਰਦਾਰ ਤੇ ਸਫ਼ੈਦਪੋਸ਼ ਸਦਾ ਸਰਕਾਰ ਦੇ ਕੰਨ ਭਰਦੇ ਸਨ। ਪੁਲਿਸ ਚੌਕੀ ਦਾ ਕਾਣਾ ਹਵਾਲਦਾਰ ਸਖ਼ਤੀ ਕਰਦਾ ਸੀ। ਪੰਜ-ਪੰਜ ਸਿੰਘ ਹੀ ਨਾਂ-ਪਤਾ ਲਿਖਾ ਕੇ ਗੁਰਦੁਆਰੇ ਜਾ ਕੇ ਦਰਸ਼ਨ ਕਰ ਸਕਦੇ ਸਨ। ਹੋਰ ਸਿੰਘ ਵਾਰੀ ਦੀ ਉਡੀਕ ਵਿੱਚ ਬਾਹਰ ਟਿੱਬਿਆਂ 'ਤੇ ਬੈਠੇ ਰਹਿੰਦੇ ਸਨ ਭਾਵੇਂ ਮੀਂਹ ਹੋਵੇ, ਹਨੇਰੀ ਹੋਵੇ, ਕੜਾਕੇ ਦੀ ਸਰਦੀ ਹੋਵੇ ਜਾਂ ਗਰਮੀ। ਹਵਾਲਦਾਰ ਉਹਨਾਂ ਤਕ ਲੰਗਰ ਦੇ ਪਰਸ਼ਾਦੇ ਵੀ ਨਹੀਂ ਸੀ ਪਹੁੰਚਾਉਣ ਦੇਂਦਾ।

1874 ਈ. ਵਿੱਚ ਬਾਬਾ ਜੱਸਾ ਸਿੰਘ ਗੁਜ਼ਰ ਗਏ। ਰਾਮਸਰ ਕੋਲ ਸਸਕਾਰ ਕਰਨ ਲਈ ਚਿਤਾ ਤਿਆਰ ਕੀਤੀ ਗਈ। ਇੱਥੇ ਸਸਕਾਰ ਨਾ ਕਰਨ ਦਿੱਤਾ ਤਾਂ ਰਾਈਆਂ ਕੋਲ ਬਾਬਾ ਮਨਸਾ ਰਾਮ ਦੀ ਸਮਾਧ ਲਾਗੇ ਸਸਕਾਰ ਕੀਤਾ ਗਿਆ।

ਪਿੰਡ ਦਾ ਮਰਾਸੀ, ਪੁਲਿਸ ਦੀ ਸ਼ਹਿ ਉੱਤੇ ਦਰਵਾਜ਼ੇ 'ਤੇ ਆ ਕੇ ਮੰਦਾ ਬੋਲੇ। ਹੋਰ ਲੋਕ ਵੀ ਕੁਫ਼ਰ ਤੋਲਣ ਪਰ ਮਹਾਰਾਜ ਬੁੱਧ ਸਿੰਘ ਸਦਾ ਧੀਰਜ, ਠਰ੍ਹੰਮੇ, ਸਹਿਜਤਾ ਤੋਂ ਕੰਮ ਲੈਣ ਤੇ ਗੁੱਸਾ ਕਰਨ ਵਾਲੇ ਸਿੱਖ ਨੂੰ ਵੀ ਰੋਕਣ।

ਰੰਗੂਨ ਸਤਿਗੁਰੂ ਜੀ ਨੇ ਸਰਕਾਰ ਕੋਲੋਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਦੀਆਂ ਚੋਣਵੀਆਂ ਬਾਣੀਆਂ ਦੀਆਂ ਪੋਥੀਆਂ ਮੰਗੀਆਂ ਤਾਂ ਬ੍ਰਿਟਿਸ਼ ਬਰ੍ਹਮਾ ਦੇ ਚੀਫ਼ ਕਮਿਸ਼ਨਰ ਨੇ 11 ਮਈ 1872 ਈ. ਨੂੰ ਹੋਮ ਸਕੱਤਰ ਭਾਰਤ ਨੂੰ ਲਿਖ ਭੇਜਿਆ ਤੇ ਫਿਰ ਪੰਜਾਬ ਨੂੰ। ਕਾਟ-ਛਾਂਟ ਕਰਕੇ ਬਚਿੱਤਰ ਨਾਟਕ ਤੋਂ ਬਿਨਾਂ ਬਾਣੀਆਂ ਭੇਜੀਆਂ ਗਈਆਂ। ਸਤਿਗੁਰੂ ਜੀ ਦੀ ਸਿਹਤ ਦਾ ਧਿਆਨ ਰੱਖਣ ਲਈ ਹਫ਼ਤੇ ਵਿਚ ਤਿੰਨ ਦਿਨ ਆਪ ਜੀ ਨੂੰ ਬੱਘੀ 'ਤੇ ਸੈਰ ਕਰਵਾਈ ਜਾਂਦੀ।

ਸਤਿਗੁਰੂ ਜੀ ਨਾਮ ਸਿਮਰਨ ਕਰਦੇ ਰਹਿੰਦੇ, ਬਾਣੀ ਪੜ੍ਹਦੇ ਰਹਿੰਦੇ ਤੇ ਚਿੰਤਨ ਕਰਦੇ ਕਿ ਹਮਵਤਨਾਂ ਤੋਂ ਸੰਪਰਕ ਟੁੱਟਣਾ ਅਕਾਰਨ ਨਹੀਂ ਸੀ। ਉਹ ਸੰਪਰਕ ਲਈ ਜੁਗਤਾਂ

ਸੋਚਦੇ। ਸੰਪਰਕ ਸੂਤਰ ਲੱਭਣ ਲਈ ਉਨ੍ਹਾਂ ਨੇ ਬੰਗਲੇ ਵਿੱਚ ਰੰਗੂਨ ਦੇ ਪੰਡਤਾਂ ਨੂੰ ਰੋਟੀ ਵਰਜੀ। ਖ਼ਰਚ ਲਈ ਸੌ ਰੁਪਏ ਦੀ ਰਕਮ ਉਹਨਾ ਉਦੋਂ ਮੰਗਵਾ ਲਈ ਜਦੋਂ ਉਹਨਾਂ ਆਪਣੀ ਸਾਰੀ ਮਨਕੂਲਾ ਤੇ ਗ਼ੈਰ-ਮਨਕੂਲਾ ਜਾਇਦਾਦ ਵੀਰ ਬੁੱਧ ਸਿੰਘ ਦੇ ਨਾਂ ਕਰ ਦਿੱਤੀ ਸੀ। ਉਸ ਉੱਤੇ 16 ਰੁਪਏ ਸਰਕਾਰੀ ਖ਼ਰਚ ਆਇਆ।

ਪੰਡਤਾਂ ਨੂੰ ਪਰਸ਼ਾਦਾ ਛਕਾਉਣ ਦਾ ਮੁੱਖ ਮੰਤਵ ਉਹਨਾਂ ਦੇ ਧਿਆਨ ਵਿੱਚ ਇਹ ਲਿਆਉਣਾ ਸੀ ਕਿ ਏਥੇ ਕੋਈ ਭਾਰਤੀ ਖ਼ਾਸ ਕਰਕੇ ਪੰਜਾਬੀ ਨਜ਼ਰਬੰਦ ਹੈ ਜਿਸ ਦੀ ਹੈਸੀਅਤ ਜਫ਼ਰ ਵਾਂਗ ਵੱਡੀ ਹੈ। ਪੰਜਾਬੋਂ ਪੈਸੇ ਮੰਗਵਾਉਣ ਦਾ ਮੰਤਵ ਹੀ ਏਥੋਂ ਦਾ ਥਹੁ-ਪਤਾ ਦੱਸਣਾ ਸੀ।

ਮਹਾਰਾਜ ਬੁੱਧ ਸਿੰਘ ਨੇ 13 ਜਨਵਰੀ 1873 ਈ. ਨੂੰ ਸਤਿਗੁਰੂ ਜੀ ਨੂੰ ਮਿਲਣ ਲਈ ਅਰਜ਼ੀ ਦਿੱਤੀ। ਉਹ ਰੱਦ ਕਰ ਦਿੱਤੀ ਗਈ ਤਾਂ ਕਿ ਕਿਸੇ ਨੂੰ ਸੂਹ ਨਾ ਮਿਲੇ ਕਿ ਆਪ ਕਿੱਥੇ ਹਨ ?

ਹਰਨਾਮ ਸਿੰਘ ਤੇ ਚੰਦੋਂ ਦੀ ਦਰਸ਼ਨਾਂ ਲਈ ਦਿੱਤੀ ਅਰਜ਼ੀ ਮਨਜ਼ੂਰ ਹੋ ਗਈ। ਉਨ੍ਹਾਂ ਨੂੰ 23 ਅਕਤੂਬਰ 1874 ਈ. ਨੂੰ ਰੰਗੂਨ ਆਉਣ ਦੀ ਇਜਾਜ਼ਤ ਮਿਲ ਗਈ। ਕੋਈ ਚਾਨਣ ਦੀ ਕਿਰਨ ਦਿੱਸੀ। ਉਹ ਦਰਸ਼ਨ ਭੇਟ ਮਾਇਆ ਤੇ ਬਸਤਰ ਲੈ ਕੇ ਰੰਗੂਨ ਪੁੱਜੇ। 16 ਅਪਰੈਲ 1875 ਈ. ਨੂੰ ਚੀਫ਼ ਕਮਿਸ਼ਨਰ ਨੂੰ ਮਿਲੇ, ਪਰਵਾਨੇ ਨਾਲ ਉਹਨਾਂ ਨੂੰ ਹਿਰਾਸਤ ਵਿਚ ਲੈ ਕੇ 25 ਅਪਰੈਲ 1875 ਈ. ਨੂੰ ਸਟੀਮਰ ਵਿੱਚ ਬਿਠਾ ਕੇ ਕਲਕੱਤੇ ਭੇਜ ਦਿੱਤਾ ਗਿਆ। ਦੋਹਾਂ ਨੇ ਭੈਣੀ ਸਾਹਿਬ ਆ ਕੇ ਵਾਰਤਾ ਸੁਣਾਈ ਪਰ ਡਾਢੇ ਦਾ ਸੱਤੀਂ ਵੀਹੀਂ ਸੌ ਹੁੰਦਾ ਹੈ।

ਕੂਕਿਆਂ ਨੇ ਸਤਿਗੁਰੂ ਜੀ ਦਾ ਥਹੁ-ਪਤਾ ਲੱਭਣ ਦੀ ਕੋਈ ਕੋਸ਼ਿਸ਼ ਨਾ ਛੱਡੀ। ਬਾਬਾ ਦਰਬਾਰਾ ਸਿੰਘ ਗਰੇਵਾਲ ਰਾਏਸਰ ਪਟਿਆਲਾ ਪਿੰਡ ਦਾ ਨੰਬਰਦਾਰ ਤੇ ਸਰਦਾਰ ਸੀ ਪਰ ਕੂਕਾ ਹੋ ਕੇ ਸ੍ਰੀ ਭੈਣੀ ਸਾਹਿਬ ਸੇਵਾ ਕਰਦਾ ਸੀ। ਇਹ ਕੰਮ-ਕਾਰ ਲਈ ਲੁਧਿਆਣੇ ਜਾ ਕੇ ਪੁਲਿਸ ਸੁਪਰਡੈਂਟ ਜੇ. ਪੀ. ਬਾਰਬਟਨ ਨੂੰ ਮਿਲਦਾ ਰਹਿੰਦਾ ਸੀ। 1874 ਈ. ਦੇ ਸਿਆਲ ਵਿੱਚ ਉਹ ਲੁਧਿਆਣੇ ਗਿਆ। ਉਸ ਵੇਲੇ ਬਾਰਬਟਨ ਦੀ ਮੇਮ ਘਰ ਇਕੱਲੀ ਸੀ। ਉਸ ਦੇ ਪੁੱਛਣ ਉੱਤੇ ਉਸ ਨੂੰ ਆਪਣੀ ਉਦਾਸੀ, ਵੈਰਾਗੇ ਨੈਣਾਂ ਦਾ ਕਾਰਨ ਦੱਸਿਆ। ਉਸ ਦੇ ਅਗਲੇ ਫੇਰੇ ਉਸ ਨੇ ਤਰੀਕੇ ਨਾਲ ਆਪਣੇ ਸਾਹਿਬ ਤੋਂ ਪੁੱਛ ਕੇ ਰੰਗੂਨ ਵਾਲੇ ਬੰਗਲੇ ਦਾ ਪਤਾ-ਟਿਕਾਣਾ ਦੱਸ ਦਿੱਤਾ। ਬਾਬਾ ਦਰਬਾਰਾ ਸਿੰਘ ਨੂੰ ਪਹੁ-ਫੁਟਾਲਾ ਹੁੰਦਾ ਦਿਸਿਆ। ਉਹ ਨੈਣੀਂ ਚਮਕ ਲੈ ਕੇ ਸ੍ਰੀ ਭੈਣੀ ਸਾਹਿਬ ਆ ਕੇ ਮਹਾਰਾਜ ਬੁੱਧ ਸਿੰਘ ਨਾਲ ਮਤਾ ਮੇਲ ਕੇ ਰਾਏਪੁਰ ਗਿਆ, ਮਹੀਨੇ ਦੀ ਛੁੱਟੀ ਲੈ ਕੇ। ਪੁੱਤਰ ਨੂੰ ਕਿਹਾ ਕਿ ਜੇ ਕੋਈ ਪੁੱਛੇ ਤਾਂ ਕਹਿ ਦੇਣਾ ਮੌਨਵਰਤ ਰੱਖਿਆ ਹੈ, ਭਜਨ ਕਰਨਾ ਹੈ।

ਬਾਬਾ ਜੀ ਨੇ ਭੇਸ ਬਦਲਿਆ। ਪਟਿਆਲਾ ਸ਼ਾਹੀ ਦਾੜ੍ਹੀ ਚੜ੍ਹਾ ਕੇ ਠੋਕਵੀਂ ਪੱਗ ਬੰਨ੍ਹ ਲਈ। ਗਲ ਰੇਸ਼ਮੀ ਕੁੜਤਾ, ਤੇੜ ਰੇਬ-ਪਜਾਮਾ ਪਾ ਕੇ ਹੱਥ ਵਿਚ ਚਾਂਦੀ ਦੀ ਸੰਮਾਂ ਵਾਲੀ ਡਾਂਗ ਲੈ ਕੇ, ਪੈਰੀਂ ਪੋਠੋਹਾਰੀ ਜ਼ਰੀ ਦੀ ਜੁੱਤੀ ਪਾਈ। ਉਹ ਪਟਿਆਲਿਓਂ ਅੰਬਾਲੇ, ਅੰਬਾਲਿਓਂ ਕਲਕੱਤੇ ਤੇ ਉੱਥੋਂ ਸਮੁੰਦਰੀ ਜਹਾਜ਼ ਰਾਹੀਂ ਰੰਗੂਨ (ਯਾਂਗੋ) ਪੁੱਜਾ। ਉਥੋਂ

ਪੁੱਛਦਾ-ਪੁਛਾਉਂਦਾ, ਡਰਦਾ-ਤ੍ਰਹਿੰਦਾ, ਆਪਣੀ ਪਛਾਣ ਛੁਪਾਈ ਫਿਰਦਾ ਫਿਰਦਾ ਵਾਇਲਜ਼ ਰੋਡ ਬੰਗਲੇ ਕੋਲ ਪੁੱਜਾ. ਚੁਫੇਰੇ ਖਾਈ ਸੀ। ਸੰਗੀਨਾਂ ਦਾ ਪਹਿਰਾ ਸੀ।

ਇੱਕ ਦਿਨ ਮੌਕਾ ਤਾੜ ਕੇ ਰਾਤ ਦੇ ਵੇਲੇ ਜੰਗਲਾ ਟੱਪ ਕੇ ਗੁਰੂ ਚਰਨਾਂ ਨੂੰ ਜਾ ਹੰਝੂਆਂ ਨਾਲ ਧੋਤਾ। ਸਤਿਗੁਰੂ ਜੀ ਦੇ ਕਮਰੇ ਵਿੱਚ ਜਾ ਕੇ ਹੋਲੀ-ਹੋਲੀ ਸਭ ਦੁੱਖਾਂ ਦੇ ਪਹਾੜਾਂ ਦੀ ਵਾਰਤਾ ਸੁਣਾਈ। ਸਤਿਗੁਰੂ ਜੀ ਨੂੰ ਸਰਕਾਰ ਦੀ ਨੀਅਤ 'ਤੇ ਪਹਿਲਾਂ ਹੀ ਸ਼ੱਕ ਸੀ। ਸੋ ਉਹ ਗੰਭੀਰ ਹੋ ਗਏ। ਬਾਬਾ ਜੀ ਮੌਕਾ ਤਾੜ ਕੇ ਫੇਰ ਜੰਗਲਾ ਟੱਪ ਕੇ ਸੜਕ 'ਤੇ ਆ ਗਏ ਤੇ ਆਪਣੇ ਟਿਕਾਣੇ ਚਲੇ ਗਏ। ਫੇਰ ਬੱਘੀ 'ਤੇ ਸੈਰ ਕਰਦਿਆਂ ਵੀ ਬਚਨ ਕਰਦਾ ਸੁਣਦਾ। ਪੰਜਾਬੀ ਸੇਵਕ ਨਾਨੂੰ ਸਿੰਘ ਬਿਨਾਂ ਕਿਸੇ ਨੂੰ ਨਾ ਸਮਝ ਆਉਣ ਕਰਕੇ ਓਹਲਾ ਬਣਿਆ ਰਹਿੰਦਾ ਤੇ ਦਿਲ ਦੀਆਂ ਬਾਤਾਂ ਹੁੰਦੀਆਂ। ਕਈ ਦਿਨ ਬੰਗਲੇ ਵਿੱਚ ਬਾਹਰ ਬੈਠਿਆਂ ਦੇ ਦਰਸ਼ਨ ਕਰਕੇ ਤੇ ਬੱਘੀ 'ਤੇ ਸੈਰ ਕਰਦਿਆਂ ਨਾਲ ਬਚਨ ਕਰਕੇ ਬਾਬਾ ਜੀ ਦਾ ਮਨ ਹਰਿਆ ਹੁੰਦਾ ਰਿਹਾ। ਅਰਜ਼ ਕਰਦਾ ਰਿਹਾ, ਸੰਗਤ ਬਿਹਬਲ ਹੈ, ਬੇਸਬਰੀ ਨਾਲ ਉਡੀਕ ਕਰਦੀ ਹੈ। ਇਕ ਦਿਨ ਸਤਿਗੁਰੂ ਜੀ ਨੇ ਹੁਕਮਨਾਮਾ ਦੇ ਕੇ ਹੁਕਮ ਕੀਤਾ ਹੁਣ ਤੁਸੀਂ ਚਲੇ ਜਾਓ। ਉਹ ਰੰਗੂਨੋਂ ਜਹਾਜ਼ ਵਿੱਚ ਬੈਠ ਕੇ ਕਲਕੱਤੇ ਰਾਹੀਂ ਭੈਣੀ ਸਾਹਿਬ ਪੁੱਜਾ। ਗੁਰਦੁਆਰੇ ਅੰਦਰ ਵੜ ਕੇ ਸਾਰਾ ਹਾਲ ਦੱਸਿਆ। ਸਤਿਗੁਰੂ ਜੀ ਦਾ ਹੁਕਮਨਾਮਾ ਸੁਣਾਇਆ ਗਿਆ ਕਿ ਪਾਠ, ਅਖੰਡ ਪਾਠ ਕਰਵਾਓ, ਕਰੜਾ ਦਾਲਾ ਤੇ ਮੋਟਾ ਪਰਸ਼ਾਦਾ ਰੱਖੋ। ਬਾਬਾ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ :

"ਅਰਦਾਸ ਭੀ ਲਿਖ ਦਿੱਤੀ ਸੀ ਸੋ ਭੀ ਪੜ੍ਹੀ ਜਿਸ ਵਿੱਚ ਸ੍ਰੀ ਸਤਿਗੁਰੂ ਜੀ ਸੰਗਤ ਵਲ ਲਿਖ ਭੇਜਿਆ ਸੀ ਜੋ ਏਸ ਮੂਰਤੀ (ਬੁਧ ਸਿੰਘ) ਕੋ ਮੇਰੇ ਸਮਾਨ ਜਾਣੇਗਾ ਸੋ ਮੈਨੂੰ ਭੀ ਜਾਣੇਗਾ। ਜੋ ਏਹਨਾਂ ਕੋ ਮੇਰੇ ਸਮਾਨ ਨਾ ਜਾਣੇਗਾ ਸੋ ਸਤ ਜਨਮ ਕੁਸ਼ਟੀ ਰਹੇਗਾ। ਅੱਜ ਤੋਂ ਏਨ੍ਹਾਂ ਦਾ ਨਾਮ ਹਰੀ ਸਿੰਘ ਹੋਇਆ। ਸੰਗਤ ਨੂੰ ਹਰੀ ਰੱਖੇਗਾ। ਏਸ ਨੂੰ ਸਿਰਕਰਤਾ ਜਾਨਣਾ, ਏਸ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ। ਮੇਰੇ ਧੱਕੇ ਨੂੰ ਇਹ ਬਖਸ਼ ਲਵੇਗਾ। ਭੁੱਖੇ ਨੂੰ ਲੋਹ ਹੇਠ ਸੁਲਘਦੀ ਅੱਗ ਤੇ ਪੱਕਿਆ ਪਰਸ਼ਾਦਾ ਤੇ ਨੰਗੇ ਨੂੰ ਕਪੜਾ ਦੇਣਾ ਮੇਰੇ ਨਮਿਤ।"[1] *(ਸਤਿਗੁਰੂ ਬਿਲਾਸ—ਭਾਗ ਦੂਜਾ)*

ਦੀਵੇ ਦੀ ਲੋਅ ਵਿੱਚ ਪੜ੍ਹਿਆ ਗਿਆ ਹੁਕਮਨਾਮਾ ਲੋਅ ਲੱਗਣ ਤਕ ਗੁਰਦੁਆਰੇ ਦੀ ਡਿਉਢੀਓਂ ਬਾਹਰ ਕੰਨੋ ਕੰਨੀਂ ਸੁਨੇਹਾ ਦੇਣ ਲੱਗਾ ਕਿ ਜਬਰ ਤੇ ਗ਼ੁਲਾਮੀ ਦਾ ਹਨੇਰਾ ਛਟੇਗਾ। ਨਵੇਂ ਪ੍ਰੋਗਰਾਮ ਬਣਨਗੇ। ਸਾਡੇ ਸਿਰ ਦਾ ਸਾਈਂ ਦੂਰ ਨਹੀਂ।

ਕੂਕੇ ਗੁਰੂ ਹਰੀ ਸਿੰਘ ਤੋਂ ਇਜਾਜ਼ਤ ਲੈ ਕੇ, ਵਿਉਂਤ ਬਣਾ ਕੇ ਰੰਗੂਨ ਤਕ ਦਾ ਸਫ਼ਰ ਕਰਕੇ ਸੋਧ ਤੇ ਹੁਕਮਨਾਮੇ ਲਿਆਉਣ ਲੱਗੇ। ਫਲੋਰ ਦਾ ਨਰਾਇਣ ਸਿੰਘ ਉਰਦੂ ਫ਼ਾਰਸੀ ਜਾਣਦਾ ਸੀ। ਉਹ ਕੁੱਲੇ ਵਾਲੀ ਟੋਪੀ, ਲੁੰਗੀ, ਪਠਾਣੀ ਤੰਬਾ ਬੰਨ੍ਹ ਕੇ ਹਿੰਗ, ਜ਼ੀਰਾ, ਕਾਲੀ ਮਿਰਚ ਵੇਚਣ ਵਾਲਾ ਬਣ ਕੇ ਰੰਗੂਨ ਜਾ ਦਰਸ਼ਨ ਕਰ ਤੇ ਹੁਕਮਨਾਮਾ ਲੈ ਆਇਆ। ਅੰਮ੍ਰਿਤਸਰ ਦਾ ਸੌਦਾ ਸਿੰਘ ਮੱਥੇ ਤਿਲਕ ਸੰਧੂਰੀ ਲਾ, ਤਿਲ-ਚੌਲ ਜੜ ਰੀਗਾ ਦਾ ਪਾਂਡਾ ਬਣ ਗਿਆ। ਉਹ ਬਰ੍ਹਮੀਆਂ ਦੇ ਟੇਵੇ ਤੇ ਜੋਤਸ਼ ਲਾਉਣ ਲੱਗਾ।

ਭਗਵਾਨ ਸਿੰਘ ਅੜਬੰਗੀ, ਭੇਸ ਬਦਲ, ਨਾਂ ਬਦਲ, ਮਿੱਤਰ ਮਾਹੀ ਦੇ ਦਰਸ਼ਨ ਕਰ

ਆਇਆ। ਇੱਕ ਆਉਂਦਾ ਇੱਕ ਜਾਂਦਾ, ਅਰਦਾਸਾਂ ਲੈ ਜਾਂਦਾ, ਹੁਕਮਨਾਮੇ ਲੈ ਆਉਂਦਾ। ਔਕੜਾਂ ਉਹਨਾਂ ਦਾ ਰਾਹ ਨਾ ਰੋਕਦੀਆਂ। ਇੱਕ ਦੋਹਿਰਾ ਉਹਨਾਂ ਦੀ ਭਾਵਨਾ ਤੇ ਨੱਸ-ਭੱਜ ਦੀ ਤਰਜਮਾਨੀ ਕਰਨ ਲੱਗਾ।

ਨਾਗਾਂ ਵਾੜ ਸਮੁੰਦ ਘਰ ਕੇਹਰ ਖੜੇ ਬੁਕੰਨ।
ਜੇ ਜਮ ਹੋਵੇ ਪਾਹਰੂ ਪ੍ਰੇਮੀ ਜਾਇ ਮਿਲੰਨ।

ਕੂਕਿਆਂ ਦੀ ਸਤਿਗੁਰੂ ਜੀ ਨਾਲ ਆਤਮਿਕ ਸਾਂਝ ਸੀ। ਸੋ ਵਿਛੋੜੇ ਦਾ ਦੁੱਖ ਅਸਹਿ ਸੀ। ਉਸ ਨੂੰ ਘਟਾਉਣ ਤੇ ਮਨੋਬਲ ਵਧਾਉਣ ਲਈ ਅਖੰਡਪਾਠ, ਸਧਾਰਨ ਪਾਠ, ਚੰਡੀ ਦੀ ਵਾਰ ਦਾ ਪਾਠ, ਭਜਨ ਸਿਮਰਨ ਹੁੰਦਾ, ਹਵਨ ਵੀ ਹੁੰਦਾ।

1875 ਤੇ 1876 ਈ. ਵਿੱਚ 101-101 ਅਖੰਡ ਪਾਠ ਹੋਏ।

ਸਿੱਖਾਂ ਦਾ ਅਰਦਾਸ ਕਰਨ ਦਾ ਤਾਂ ਪਤਾ ਲਗਦਾ ਹੈ। ਪਰ ਕੋਈ ਦਸ ਪਾਤਸ਼ਾਹੀਆਂ ਦੀ ਤੇ ਕੋਈ ਗਿਆਰਾਂ ਪਾਤਸ਼ਾਹੀਆਂ ਦੀ ਅਰਦਾਸ ਕਰਦਾ ਸੀ। ਗੁਰੂ ਹਰੀ ਸਿੰਘ ਨੇ ਇਸ ਦਾ ਮਿਆਰੀਕਰਨ ਕੀਤਾ ਤੇ ਪਾਤਸ਼ਾਹੀ ਬਾਰ੍ਹਵੀਂ ਕਹਿ ਕੇ ਅਰਦਾਸ ਸ਼ੁਰੂ ਕਰਵਾਈ।

**ਅਰਦਾਸ**

ੴ ਵਾਹਿਗੁਰੂ ਜੀ ਕੀ ਫਤੇ
ਸ੍ਰੀ ਭਗਉਤੀ ਜੀ ਸਹਾਇ
ਪਾਤਸ਼ਾਹੀ ੧੨

ਸਤਿਗੁਰੂ ਰਾਮ ਸਿੰਘ ਤਕ ਸਭ ਗੁਰੂਆਂ ਦੇ ਨਾਂ ਲਏ ਜਾਂਦੇ ਹਨ। ਅਰਦਾਸ ਵਿੱਚ ਸਤਿਗੁਰੂ ਹਰੀ ਸਿੰਘ ਦਾ ਨਾਂ, ਸਤਿਗੁਰੂ ਪ੍ਰਤਾਪ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਦਾ ਸੀ ਸਤਿਗੁਰੂ ਜਗਜੀਤ ਸਿੰਘ ਨੇ ਲੈਣ ਦਾ ਹੁਕਮ ਕੀਤਾ।

ਮੁਖ਼ਬਰਾਂ ਨੇ ਚੁਗਲੀ ਕੀਤੀ ਤੇ ਪੁਲਿਸ ਦੇ ਸਿਪਾਹੀ ਸੁਪਰਡੈਂਟ ਜੇ. ਪੀ. ਥਾਰਬਟਨ ਨੂੰ ਮੌਕਾ ਵਿਖਾਣ ਲਈ ਲੈ ਆਏ ਕਿ ਭੈਣੀ ਸਾਹਿਬ ਗੁਰਦੁਆਰੇ ਅਖੰਡ-ਪਾਠ ਹੁੰਦੇ ਸਨ। ਸਤਿਗੁਰੂ ਜੀ ਦੀ ਦੱਸੀ ਜੁਗਤ ਅਨੁਸਾਰ ਹੇਠਾਂ ਦੀ ਤੁਕ ਉੱਚੀ ਬੋਲ ਕੇ ਚੁਬਾਰੇ ਵਿੱਚ ਬੈਠੇ ਪਾਠੀ ਨੂੰ ਦੱਸੀ। ਉਹ ਉੱਤੇ ਪਾਠ ਕਰਨ ਲੱਗਾ। ਹੇਠਾਂ ਬੀੜ ਸੰਤੋਖੀ ਪਈ ਸੀ।

ਭੈਣੀ ਸਾਹਿਬ ਕਈ ਸ਼ਰਧਾਲੂ ਦਰਸ਼ਨਾਂ ਲਈ ਭੇਸ ਬਦਲ ਕੇ ਆਉਂਦੇ, ਤਾਂ ਪੁਲਿਸ ਦੀ ਨਜ਼ਰ ਤੋਂ ਬਚਦੇ। ਸਤਿਗੁਰੂ ਜੀ ਦੀ ਮਾਮੇ ਦੀ ਨੂੰਹ ਭੋਲੀ ਮੰਗਤੀ ਬਣ ਕੇ ਆਈ ਤੇ ਮਾਈ ਅਤਰੀ ਕਿਸੇ ਸਰਦਾਰ ਦੀ ਰਾਣੀ।

ਗੁਰਦੁਆਰੇ ਦਾ ਲੰਗਰ ਪਰਸ਼ਾਦਾ ਚਲਾਉਣ ਲਈ ਤਬੇਲੇ ਵਿੱਚ ਦੱਬਿਆ 6000 ਰੁਪਿਆ ਕੱਢਿਆ ਗਿਆ। ਸਾਧ ਸੰਗਤ ਆਉਂਦੀ ਤਾਂ ਮੱਥਾ ਟੇਕਦੇ। ਜਿਵੇਂ ਕਾਹਨ ਸਿੰਘ ਬੁਰਜ ਤੇ ਬਘੇਲ ਸਿੰਘ ਨਾਰਲੀ ਨੇ 1000-1000 ਰੁਪਏ ਮੱਥਾ ਟੇਕਿਆ, ਸੁਬੇਗ ਸਿੰਘ ਮਰ੍ਹਾਣਾ ਨੇ ਪੰਜ ਸੌ। ਬਾਬਾ ਬੂਟਾ ਸਿੰਘ ਲਾਖਣਾ ਉਗਰਾਹੀ ਕਰਕੇ ਲਿਆਉਂਦਾ।

ਕਿਸੇ ਦੇ ਲੜਕੇ ਦਾ ਅਨੰਦ ਹੁੰਦਾ ਤਾਂ ਸਰਕਾਰੋਂ ਇਜਾਜ਼ਤ ਲੈ ਕੇ ਸਤਿਗੁਰੂ ਹਰੀ ਸਿੰਘ ਨੂੰ ਘਰ ਸੱਦ ਲੈਂਦਾ ਸੀ। ਇਹਨਾਂ ਦੌਰਿਆਂ ਕਾਰਨ ਸੰਗਤ ਦਾ ਮਨ ਹਰਿਆ ਹੁੰਦਾ।

ਸੁੱਖੂ ਤੇ ਘੁਮੰਡਾ ਨੰਬਰਦਾਰ ਨੇ ਸ਼ਿਕਾਇਤਾਂ 'ਤੇ ਲੱਕ ਬੰਨ੍ਹ ਰੱਖਿਆ ਸੀ। ਬੀਬੀ ਨੰਦਾਂ ਵੀ ਸਤਿਗੁਰੂ ਹਰੀ ਸਿੰਘ ਦੀ ਸੋਭਾ ਕਾਰਨ ਬੋਲ-ਕੁਬੋਲ ਕਰਦੀ ਸੀ। ਗੁਰੂ ਜੀ ਸ਼ਾਂਤ, ਸਹਿਜ ਰਹਿੰਦੇ।

ਸਤਿਗੁਰੂ ਜੀ ਵਲੋਂ ਆਏ ਹੁਕਮਨਾਮੇ ਉਹਨਾਂ ਨੂੰ ਸੇਧ ਦੇਂਦੇ। ਜਿਹੜਾ ਵੀ ਲੈ ਕੇ ਆਉਂਦਾ ਭੈਣੀ ਸਾਹਿਬ ਮਿਲ ਕੇ ਜਾਂਦਾ। ਇੰਜ ਹੀ ਭਗਵਾਨ ਸਿੰਘ ਛੋਕਰਾਂ, ਹਰਨਾਮ ਸਿੰਘ ਮੋਰੋਂ ਨੇ ਵੀ ਕੀਤਾ। ਕਈ ਬੀਬੀਆਂ ਵੀ ਰੰਗੂਨ ਜਾ ਆਈਆਂ।

ਅੰਗਰੇਜ਼ਾਂ ਨੂੰ ਹਿੰਦ ਵਿੱਚੋਂ ਨਾਮਧਾਰੀ ਸਿੱਖਾਂ ਵਿੱਚ ਖੁਸ਼ੀ ਵਧਦੀ ਨਜ਼ਰ ਆਈ। ਉਨ੍ਹਾਂ ਨੂੰ ਕਾਰਨ ਤਾਂ ਨਾ ਲੱਭ ਸਕੇ ਪਰ ਉਹ ਦੁਖੀ ਤੇ ਪਰੇਸ਼ਾਨ ਬਹੁਤ ਹੋਏ। ਉਹਨਾਂ ਨੇ ਰੰਗੂਨ ਸਤਿਗੁਰੂ ਜੀ ਦੀ ਸੇਵਾ ਲਈ ਰੱਖੇ ਨੌਕਰਾਂ ਨੂੰ ਲਾਲਚ ਦੇਣ ਦਾ ਰਾਹ ਕੱਢਿਆ। ਉਹਨਾਂ ਨੇ ਨੰਦਰਾਮ ਤੇ ਮੁੰਨਾ ਬ੍ਰਾਹਮਣ ਨੂੰ ਕਿਹਾ, 'ਤੁਸੀਂ ਦੱਸੋ ਕੋਈ ਮਿਲਦਾ ਹੈ, ਅਸੀਂ ਰਾਜਾ ਰਾਮ ਸਿੰਘ ਨੂੰ ਸਜ਼ਾ ਦੇਵਾਂਗੇ ਤੇ ਤੁਹਾਡੀ ਸਜ਼ਾ ਮੁਆਫ਼ ਕਰ ਦੇਵਾਂਗੇ।' ਮੁੰਨਾ ਧਿਆਨ ਰੱਖਣ ਦੀ ਕੋਸ਼ਿਸ਼ ਕਰਦਾ ਕਿ ਸਤਿਗੁਰੂ ਜੀ ਕਾਗ਼ਜ਼ ਕਲਮ ਦੁਆਤ ਕਿੱਥੇ ਰਖਦੇ ਹਨ। ਕੌਣ ਇਹਨਾ ਨੂੰ ਅਰਦਾਸਾਂ ਭੇਜਦਾ ਹੈ। ਉਸ ਨੇ ਸ਼ਿਕਾਇਤ ਲਾਈ ਪਰ ਝੂਠੀ ਸੀ। ਸਤਿਗੁਰਾਂ ਉਸ ਨੂੰ ਆਪਣੀ ਸੇਵਾ ਤੋਂ ਹਟਾ ਦਿੱਤਾ।

ਸਤਿਗੁਰੂ ਜੀ ਗੁਰੂ ਹਰੀ ਸਿੰਘ ਦੇ ਨਾਂ, ਇਕੱਲੇ-ਇਕੱਲੇ ਸਿੱਖ ਦੇ ਨਾਂ ਜਾਂ 10-10, 20-20 ਸਿੱਖਾਂ ਦੇ ਨਾਂ ਹੁਕਮਨਾਮਾ ਲਿਖਦੇ। ਉਹਨਾਂ ਆਪਣਾ ਨਾਂ ਤੇ ਨਾਨੂੰ ਸਿੰਘ ਦਾ ਨਾਂ ਬਦਲ ਲਿਆ ਸੀ। ਹਰੀ ਸਿੰਘ ਵੀ ਬੁੱਧ ਸਿੰਘ ਦਾ ਬਦਲਿਆ ਨਾਂ ਸੀ। ਅੰਗਰੇਜ਼ ਦਾ ਨਾਂ ਬਿੱਲਾ ਸਿੰਘ ਤੇ ਰੂਸ ਦਾ ਸਰੂਪ ਸਿੰਘ ਸੀ।

ਆਪ ਹੁਕਮਨਾਮਾ ਨੰਬਰ 13 ਵਿੱਚ ਲਿਖਦੇ ਹਨ, "ਮੇਰਾ ਨਾਉਂ ਦਇਆਲ ਸਿੰਘ ਤੇ ਨਾਨੂੰ ਦਾ ਨਾਉਂ ਕ੍ਰਿਪਾਲ ਸਿੰਘ ਲਿਖਣਾ।" ਆਪ ਦੇ ਭੇਜੇ 63 ਹੁਕਮਨਾਮੇ ਤੇ ਇੱਕ 1863 ਈ. ਦਾ ਰਹਿਤਨਾਮਾ ਜਸਵਿੰਦਰ ਸਿੰਘ ਐਮ.ਏ. ਨੇ 'ਸ੍ਰੀ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮੇ' ਨਾਮੀ ਪੁਸਤਕ ਵਿਚ ਸੰਕਲਿਤ ਕੀਤੇ ਹਨ। 11 ਹੁਕਮਨਾਮੇ ਗੁਰੂ ਹਰੀ ਸਿੰਘ ਨੂੰ ਸੰਬੋਧਿਤ ਹਨ। 12ਵੇਂ ਹੁਕਮਨਾਮੇ ਦੀਆਂ ਕੁਝ ਟੂਕਾਂ ਇਹ ਹਨ :

— ਅਤਰ ਸਿੰਘ ਜੀ, ਤੁਸੀਂ ਅਤਰੀ ਦੇ ਮਾਂ-ਪਿਉ ਨੂੰ ਆਖਣਾ ਮੇਰਾ ਕਹਿਣਾ ਤੁਸੀਂ ਕਿਉਂ ਨਹੀਂ ਸਮਝਦੇ ? ਕਿਉਂ ਕਮਲੇ ਹੋਏ ਹੋ ? ਅਤਰੀ ਦਾ ਅਨੰਦ ਕਿਸੇ ਸਿੱਖ ਦੇ ਲੜਕੇ ਨਾਲ ਕਿਉਂ ਨਹੀਂ ਪੜ੍ਹਾ ਦੇਂਦੇ ?

— ਸਭ ਨੂੰ ਕੁੜੀ ਮੁੰਡੇ ਨੂੰ ਅੱਖਰ ਪੜ੍ਹਾਇ ਦੇਣੇ ਗੁਰਮੁਖੀ।

— ਹੋਰ ਭਾਈ ਜੋ ਤੂ ਲਿਖਾ ਹੈ ਔਗੁਣਹਾਰ ਹਾਂ ਸੋ ਜੀ ਭੁਲਣ ਅੰਦਰ ਸਭੁ ਕੋ ਅਭੁਲ ਗੁਰੂ ਕਰਤਾਰ।

— ਜੂਠ ਨਾ ਕੋਈ ਕਿਸੇ ਨੂੰ ਦੇਵੇ ਨਾ ਕੋਈ ਜੂਠ ਲੇਵੇ। ਇਹ ਕਾਲ ਦਾ ਸੀਤ ਪ੍ਰਸਾਦਿ ਹੈ। ਜੀਅ ਕਾ ਜੂਠਾ ਖਾਧੇ ਤੇ ਕੀਧੇ ਕਬਾੜ ਖੁਲ ਗਏ ਹੈਂ।

— ਮੁਖ਼ਬਰ ਵਿੱਚ ਫਿਰਦੇ ਰਹਿੰਦੇ ਹੈਨ ? ਜੇ ਇਕ ਮੁਖ਼ਬਰ ਗੋਰੇ ਨੂੰ ਜਾ ਕੇ ਆਖ ਦਿੱਤਾ, ਸਾਹਿਬ ਰਾਮ ਸਿੰਘ ਨੂੰ ਰਾਮ ਸਿੰਘ ਦੇ ਆਦਮੀ ਮਿਲ ਮਿਲ ਆਉਂਦੇ ਹੈਨ ਤਾਂ ਪੰਜਾਬ

ਦਾ ਗੋਰਾ ਬਿੱਲਾ ਐਥੇ ਤੁਰਤ ਲਿਖ ਕੇ ਭੇਜ ਦੇਊਗਾ। ਆਖੇਗਾ ਤੁਸੀਂ ਕਾਸਦੀ ਰਾਮ ਸਿੰਘ ਦੀ ਖਬਰਦਾਰੀ ਕਰਦੇ ਹੋ ?[2]

ਹੁਕਮਨਾਮੇ ਲੈਣ ਲਈ ਸਿੰਘ ਕਈ-ਕਈ ਦਿਨ ਰੰਗੂਨ ਰਹਿੰਦੇ। ਸਤਿਗੁਰੂ ਜੀ ਹਰ ਰੋਜ਼ ਸਵੇਰੇ 7 ਵਜੇ, ਦੁਪਹਿਰੇ 12 ਵਜੇ ਤੇ ਪਿਛਲੇ ਪਹਿਰ 4 ਵਜੇ ਦਰਸ਼ਨ ਦੇਂਦੇ। ਹਫ਼ਤੇ ਵਿੱਚ ਤਿੰਨ ਦਿਨ ਬੱਘੀ 'ਤੇ ਸੈਰ ਕਰਦਿਆਂ ਗੱਲਬਾਤ ਵੀ ਹੋ ਜਾਂਦੀ।

ਬਹਾਦਰ ਸ਼ਾਹ ਜ਼ਫ਼ਰ ਦੀ ਬੇਗ਼ਮ ਜ਼ੀਨਤ ਮਹਿਲ ਜਿਹੜੀ ਨੇੜੇ ਹੀ ਬੰਗਲੇ ਵਿੱਚ ਪੁੱਤਰ ਨਾਲ ਰਹਿੰਦੀ ਸੀ, ਉਸ ਨੂੰ ਆਪ ਦੇ ਦੈਵੀ ਦਰਸ਼ਨ ਹੁੰਦੇ। ਉਹ ਸਮਝਦੀ ਸੀ ਕਿ ਏਥੇ ਉਸ ਦੇ ਖ਼ਾਵੰਦ ਦੇ ਰੁਤਬੇ ਵਾਲਾ ਕੋਈ ਰਾਜਾ ਮਹਾਰਾਜਾ ਜਾਂ ਰੱਬੀ ਨੂਰ ਨਜ਼ਰਬੰਦ ਹੈ।

ਸਤਿਗੁਰੂ ਜੀ ਦੇ ਬੰਗਲੇ ਲਾਗੇ ਇਕ ਬੈਰਾਗੀ ਸਾਧੂ ਦਾ ਡੇਰਾ ਸੀ। ਉਹ ਹੁਕਮਨਾਮੇ ਲੈਣ ਤੇ ਅਰਦਾਸੇ ਅੰਦਰ ਸੁੱਟਣ ਵਿੱਚ ਮਦਦ ਕਰਦਾ ਸੀ। ਸਿੰਘ ਦੂਰ ਅੰਬਾਂ ਦੇ ਰੁੱਖਾਂ ਹੇਠਾਂ ਬੈਠੇ ਰਹਿੰਦੇ। ਇਸ਼ਾਰਾ ਸਮਝ ਕੇ ਨੇੜੇ ਜਾਂਦੇ।

ਅੰਗਰੇਜ਼ ਨੇ ਜਿੰਨੀ ਸਖ਼ਤੀ ਕੀਤੀ ਸੀ, ਇਸ ਬਾਰੇ ਸਤਿਗੁਰੂ ਜੀ ਨੇ ਇੱਕ ਹੁਕਮਨਾਮੇ ਵਿੱਚ ਲਿਖਿਆ, "ਜਿਹੜਾ ਬਡਾ ਗੋਰਾ ਹੈ, ਸਾਰੇ ਦੇਸਾਂ ਉੱਤੇ ਜਿਸ ਦਾ ਹੁਕਮ ਚਲਦਾ ਹੈ, ਉਸ ਦਾ ਲਿਖਾ ਏਥੇ ਕੰਧ ਦੇ ਨਾਲ ਲਾਇਆ ਹੈ, ਜੇ ਕੋਈ ਆਦਮੀ ਏਸ ਦੇ ਨਾਲ ਬਾਤ ਕਰੇ ਤਾਂ ਉਸ ਨੂੰ ਕੈਦ ਕਰੋ ਜੇ ਕੁਝ ਬਾਹਰ ਤੇ ਸਿੱਟੇ ਜਾਂ ਅੰਦਰ ਤੇ ਬਾਹਰ ਸਿੱਟੇ ਤਾਂ ਉਸ ਨੂੰ ਭੀ ਕੈਦ ਕਰੋ। ਕੋਈ ਆਦਮੀ ਨਾ ਏਥੇ ਸੌਂਹੇ ਖੜ੍ਹਾ ਹੋਣ ਦਿਉ।"[3] *(ਹੁਕਮਨਾਮਾ 1)*

ਕਾਰਨ ਸਤਿਗੁਰੂ ਜੀ ਲਿਖਦੇ ਹਨ :

ਏਹਨਾਂ ਨੂੰ ਬੜਾ ਭੈਅ ਹੈ ਚਿੱਠੀ ਦੀ ਬੜੀ ਕਰੜਾਈ ਰਖਦੇ ਹੈਨ ਮੇਰੀ। ਕਹਿੰਦੇ ਹਨ ਕਿਤੇ ਚਿੱਠੀ ਭੇਜ ਕੇ ਸੂੜ ਨਾ ਕਰਾਇ ਦੇਵੇ। ਏਥੇ ਪਿੱਛੇ ਬਹੁਤ ਆਦਮੀ ਹੈਨ।[4] *(ਹੁਕਮਨਾਮਾ 6)*

ਪਿੱਛੋਂ ਤਾਂ ਲਿਆਏ ਹੈਂ ਜੇ ਏਥੇ ਰਤਾ ਤਾਂ ਚੌਥੇ (1857 ਈ.) ਬਰਮਾ ਕੰਮ ਕਰਾਇ ਦੇਊਗਾ। ਪਰ ਹੁਣ ਇਹ ਡਰ ਹੈ ਭਾਈ ਚਿੱਠੀ ਭੇਜ ਕੇ ਪਿੱਛੇ ਮੁੜ ਕਰਾ ਦੇਊ, ਏਹੁ ਭਰਮ ਹੈ ਹੁਣ। ਮੇਰੇ ਸਰੀਰ ਦਾ ਕਾਲ ਬਰਗਾ ਭੈਅ ਹੈ ਏਸ ਨੂੰ। ਏਸ ਕਰਕੇ ਮੇਰੇ ਪਾਸ ਕਿਸੇ ਨੂੰ ਆਉਣ ਨਹੀਂ ਦੇਂਦੇ।[5] *(ਹੁਕਮਨਾਮਾ 7)*

ਕੂਕੇ ਮੰਜ਼ਲਾਂ ਮਾਰਦੇ ਕਲਕੱਤੇ ਤਕ ਨਾਮਧਾਰੀ ਬਾਣੇ ਵਿੱਚ ਜਾਂਦੇ। ਉੱਥੇ ਛੋਟੀ ਸੰਗਤ ਬੜੀ ਸੰਗਤ ਸਿਆਲਦਾ ਸਟੇਸ਼ਨ ਪਿੱਛੇ ਬਾਗ਼ ਵਿਚਲੇ ਗੁਰਦੁਆਰੇ ਵਿੱਚ ਰੁਕਦੇ। ਭੇਸ ਬਦਲ ਕੇ ਰੰਗੂਨ ਜਾਂਦੇ। ਉਥੇ ਫੈਰੀ ਸਟ੍ਰੀਟ 'ਤੇ ਬਣੇ ਸ਼ਿਵ ਮੰਦਰ, ਕ੍ਰਿਸ਼ਨਾ ਟੈਂਪਲ ਜਾਂ ਕਾਲੀ ਬਾੜੀ ਮੰਦਰ ਕੋਲ ਗਲੀ ਵਿੱਚ ਰਹਿੰਦੇ। ਮੰਦਰ ਦੇ ਖੂਹ ਦਾ ਲਾਹਾ ਲੈਂਦੇ, ਸੋਧੀ ਜੋ ਸਨ, ਸੋ ਖ਼ਰਬੂਜ਼ਾ, ਤਰਬੂਜ਼ ਵਰਤਦੇ। ਸਤਿਗੁਰੂ ਜੀ ਦੇ ਰਾਹੀਂ ਪਹਿਰੇਦਾਰਾਂ ਦੀ ਤਲੀ ਗਰਮ ਕੀਤੀ ਜਾਂਦੀ ਸੀ। ਸਤਿਗੁਰੂ ਜੀ ਸੰਪਰਕ ਲਈ ਆਪ ਜੁਗਤ ਦੱਸਦੇ ਸਨ, ਹੋਰ ਮੋਰਮੀਨ (ਮੌਲਮੀਨ) ਤੇ ਕੋਈ ਚਿੱਠੀ ਨਾ ਲਿਆਉਣੀ, ਸਾਨੂੰ ਲੈਣੀ ਐਥੇ ਮੁਸ਼ਕਲ ਹੈ। ਸੁਖਸਾਂਦ ਦੀ ਏਨੀ ਬਾਤ ਬੋਲ ਦੇਣੀ ਤੁਰੇ ਜਾਂਦੇ ਅਨੰਦ। ਆਹ ਤੁਸੀਂ ਉਸੇ ਅੰਬ ਹੇਠ ਬੈਠਿਆਂ ਕਰੋ, ਨੇੜੇ ਨਹੀਂ ਬੈਠਣਾ। ਜਦ ਅਸੀਂ ਪੱਲਾ ਹਿਲਾਈਦੇ ਤਾਂ ਆਇ ਜਾਣਾ।

ਬੋਲਣਾ ਨਹੀਂ ਖੜੇ ਨਹੀਂ ਹੋਣਾ।[6] *(ਹੁਕਮਨਾਮਾ 7)*

ਸਖ਼ਤੀਆਂ ਸਰਕਾਰ ਪਹਿਰੇ ਵਾਲਿਆਂ 'ਤੇ ਵੀ ਕਰਦੀ, ਮਦਦ ਕਰਨ ਦਾ ਸ਼ੱਕ ਹੋਣ 'ਤੇ ਉਨ੍ਹਾਂ ਨੂੰ ਬੈਂਤ ਮਾਰਦੇ ਤੇ ਨਾਵਾ ਕੱਟ ਦੇਂਦੇ। ਸਤਿਗੁਰੂ ਜੀ, ਗੁਰੂ ਹਰੀ ਸਿੰਘ ਨੂੰ ਲਿਖਦੇ ਕਿ ਸਿੰਘਾਂ ਦਾ ਆਉਣਾ ਘਟੇ।

ਪੰਜਾਬ ਦੇ ਕੂਕਿਆਂ ਦੇ ਅੱਖੀਂ ਚਮਕ ਵੇਖ ਕੇ ਅੰਗਰੇਜ਼ ਨੂੰ ਸਿੱਖਾਂ ਦੇ ਮੁੜ ਸੰਗਠਿਤ ਹੋਣ ਦਾ ਭੈਅ ਵਿਆਪਣ ਲੱਗਾ। ਉਸ ਨੇ ਕਾਰਨ ਜਾਨਣ ਲਈ ਸੂਹੀਏ ਛੱਡੇ। ਸਰਦਾਰ ਅਤਰ ਸਿੰਘ ਭਦੌੜ ਜੇ. ਪੀ. ਬਾਰਬਟਨ ਦਾ ਵਫ਼ਾਦਾਰ ਸੀ। ਭੈਣੀ ਸਾਹਿਬ ਸੇਵਾ ਕਰਦਾ ਈਸ਼ਰ ਸਿੰਘ ਰਵਿਦਾਸੀਆ ਵੀ ਸੂਹੀਆ ਸੀ।

ਅੰਗਰੇਜ਼ ਅਫ਼ਸਰਾਂ ਨੇ ਜਲਾਵਤਨ ਕੀਤੇ ਸਰਕਾਰੀ ਹਿਰਾਸਤ ਵਿੱਚ ਬੈਠੇ ਸਤਿਗੁਰੂ ਰਾਮ ਸਿੰਘ ਬਾਰੇ ਮਈ 1878 ਈ. ਵਿੱਚ ਲਿਖਿਆ :

"ਇਹ (ਗੁਰੂ ਰਾਮ ਸਿੰਘ) ਬੜਾ ਹੀ ਖਤਰਨਾਕ ਵਿਅਕਤੀ ਹੈ। ਸ਼ਾਇਦ ਹਿੰਦੁਸਤਾਨ ਵਿੱਚ ਇਸ ਵੇਲੇ ਸਭ ਤੋਂ ਖ਼ਤਰਨਾਕ ਆਦਮੀ ਹੈ ਅਤੇ ਹਰ ਹੀਲੇ ਉਸ ਨਾਲ ਪੱਤਰ ਵਿਹਾਰ ਖ਼ਤਮ ਹੋਣਾ ਚਾਹੀਦਾ ਹੈ।[7]

ਲੈਫਟੀਨੈਂਟ ਗਵਰਨਰ ਪੰਜਾਬ ਨੇ ਕੁਝ ਕੂਕਿਆਂ ਨੂੰ ਫੜ ਕੇ ਉਹਨਾਂ ਦੀ ਜਾਮਾਤਲਾਸ਼ੀ ਲਈ ਤਾਂ ਹੁਕਮਨਾਮਾ ਵੇਖ ਕੇ ਚੌਂਕ ਪਿਆ। 2 ਨਵੰਬਰ 1877 ਈ. ਨੂੰ ਕਾਰਜਕਾਰੀ ਸਕੱਤਰ ਗ੍ਰਹਿ ਵਿਭਾਗ ਨੇ ਭਾਰਤ ਸਰਕਾਰ ਦੇ ਸਕੱਤਰ ਨੂੰ ਲਿਖਿਆ :

ਰੰਗੂਨ ਵਿੱਚ ਰਾਜਸੀ ਕੈਦੀ, ਗੁਰੂ ਰਾਮ ਸਿੰਘ ਐਨਾ ਬਦਨਾਮ ਸੀ ਕਿ ਉਹਨਾਂ ਦੇ ਰੋਕਣ ਦੇ ਬਾਵਜੂਦ ਅਤੇ ਸਰਕਾਰ ਦੇ ਹੁਕਮ ਦੇ ਬਾਵਜੂਦ ਆਮ ਤੌਰ ਤੇ ਪੰਜਾਬ ਨਾਲ ਪੱਤਰ-ਵਿਹਾਰ ਰੱਖਦਾ ਸੀ। ਸੋ ਰੰਗੂਨ ਸਖ਼ਤੀ ਵਧਾ ਦਿੱਤੀ ਗਈ।

1880 ਈ. ਵਿੱਚ ਧੰਨਾ ਸਿੰਘ ਗੁਮਟੀ, ਕ੍ਰਿਪਾਲ ਸਿੰਘ ਰਾਗੀ ਭਦੌੜ, ਸੋਭਾ ਸਿੰਘ, ਹਰਨਾਮ ਸਿੰਘ ਨਥਾਣਾ, ਸੋਣ ਸਿੰਘ ਰੋੜੇ ਤੇ ਹਰਨਾਮ ਸਿੰਘ ਗੁਲਾਬੇ ਕੀ ਮੰਡੀ ਦਾ, 24 ਅਰਦਾਸਾਂ ਲੈ ਕੇ ਭੇਸ ਬਦਲ ਕੇ ਰੰਗੂਨ ਪੁੱਜੇ। ਸਤਿਗੁਰੂ ਦੇ ਦਰਸ਼ਨ ਕਰਕੇ ਨਿਹਾਲ ਹੋ ਗਏ। ਵਾਰ ਵਾਰ ਦਰਸ਼ਨ ਕਰਨ ਦਾ ਮੌਕਾ ਭਾਲਣ। 28 ਜੁਲਾਈ 1880 ਈ. ਨੂੰ ਸ਼ਾਮ ਨੂੰ ਧੰਨਾ ਸਿੰਘ ਨੇ ਅਰਦਾਸ ਬੰਗਲੇ ਵਿਚ ਸੁੱਟੀ। ਸਤਿਗੁਰੂ ਜੀ ਨੇ ਕਪੜੇ ਲਪੇਟ ਕੇ ਦੋ ਹੁਕਮਨਾਮੇ ਸੁੱਟੇ। ਧੰਨਾ ਸਿੰਘ ਹੁਕਮਨਾਮਾ ਚੁੱਕ ਕੇ ਦੌੜਿਆ। ਉਸ ਦੇ ਪਿੱਛੇ ਸਿਪਾਹੀ ਕਾਲਾ ਅਬਦੁੱਲਾ ਖਾਂ ਜੋ ਪਹਿਰੇ 'ਤੇ ਸੀ, ਦੌੜਿਆ ਤੇ ਫੜ ਲਿਆ। ਧੰਨਾ ਸਿੰਘ ਨੂੰ ਕੋਤਵਾਲੀ ਲੈ ਗਏ ਤੇ ਅਗਲੇ ਦਿਨ ਮੈਜਿਸਟ੍ਰੇਟ ਆਰ. ਸੀ. ਈਵਾਨਸਨ ਅੱਗੇ ਪੇਸ਼ ਕੀਤਾ। ਉਹਨਾਂ ਦੇ ਟਿਕਾਣੇ ਠਾਕਰਵਾੜੀ ਦੀ ਤਲਾਸ਼ੀ ਲਈ। ਪੁੱਛ-ਪ੍ਰਤੀਤ ਹੋਣ ਲੱਗੀ ਤਾਂ ਉੱਥੇ ਟਿਕੇ ਪੰਜ ਸਿੰਘ 3 ਅਗਸਤ 1880 ਈ. ਨੂੰ ਜਹਾਜ਼ੇ ਚੜ੍ਹ ਕੇ ਕਲਕੱਤੇ ਆ ਗਏ। ਧੰਨਾ ਸਿੰਘ ਦਾ ਕੇਸ ਬ੍ਰਿਟਿਸ਼-ਬਰ੍ਹਮਾ ਦੇ ਕਮਿਸ਼ਨਰ ਕੋਲ ਗਿਆ। ਉਸ ਕਿਹਾ, ਬੰਗਲਾ ਜੇਲ੍ਹ ਐਕਟ 1878 ਈ. ਅਧੀਨ ਨਹੀਂ ਆਉਂਦਾ ਸੋ ਫੜੇ ਬੰਦੇ ਨੂੰ ਵਾਪਸ ਭੇਜ ਦਿਉ ਨਾਲੇ ਇਹ ਬੰਦਾ ਨਥਾਣਾ ਸਿੰਘ ਨਹੀਂ ਧੰਨਾ ਸਿੰਘ ਹੈ, ਤੇ ਉਹ ਵਾਪਸ ਆਇਆ। ਫੜੇ ਗਏ ਇੱਕ ਹੁਕਮਨਾਮੇ ਦੀ ਇਬਾਰਤ ਇਹ ਹੈ। ਇਹ ਦੋਵੇਂ ਹੁਕਮਨਾਮੇ ਨੈਸ਼ਨਲ ਆਰਕਾਈਵ ਵਿੱਚ ਸੰਭਾਲੇ ਹੋਏ ਹਨ :

## ਹੁਕਮਨਾਮਾ

ੴ ਸਤਿਗੁਰ ਪ੍ਰਸਾਦਿ ।

ਲਿਖਤੋ ਦਿਆਲ ਸਿੰਘ, ਜੋਗ ਉਪਮਾ ਭਾਈ ਸਾਉਣਿ ਸਿੰਘ ਤੇ ਹਰਿਨਾਮ ਸਿੰਘ, ਦੂਆ ਹਰਿਨਾਮ ਸਿੰਘ, ਸੋਭਾ ਸਿੰਘ, ਧੰਨਾ ਸਿੰਘ, ਕਿਰਪਾਲ ਸਿੰਘ ਹੋਰ ਸਭੁੰਹਿ ਸੰਗਤ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ । ਮਾਈ ਬੀਬੀ ਕੋ ਰਾਮ ਸਤਿ ਵਾਚਣੀ ।

ਹੋਰੁ ਅਸੀਂ ਆਨੰਦ ਹੈਂ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖੇ, ਇਹੁ ਮੰਗਦੇ ਹਾਂ ਗੁਰੂ ਜੀ ਪਾਸ ਕੋ । ਅਗੇ ਜੋ ਗੁਰੂ ਜੀ ਨੂੰ ਭਾਵੇ । ਹੋਰੁ ਜੀ, ਜਿਸ ਜਿਸ ਸਰੀਰ ਨੇ ਕਹਾ ਹੈ ਕੇ ਮੈਨੂੰ ਇਹੁ ਦੁਖੁ ਹੈ, ਇਹੁ ਦੁਖੁ ਹੈ, ਸੋ ਸਭੋ ਹੀ ਦੁਖੁ ਕਟਿ ਜਊਗਾ । ਛੂਹੀ ਦੁਖੁ, ਸੁੰਨਪਾਤ, ਮਿਰਗੀ ਬੀ, ਭੂਤ ਬੀ, ਹੋਰ ਬੀ ਜੋ ਮਾਨੁਖਾ ਕੋ ਮਾਨੁਖ ਦੁਖੁ ਦੇ ਰਹੈ, ਹੋਰ ਬੀ ਨੰਗ ਭੁਖੁ ਕਾ ਦੁਖੁ ਹੈ, ਸੋ ਸਾਰਾ ਈ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ । ਗੁਰੂ ਜੀ ਦਾ ਹੁਕਮੁ ਹੋ ਜੋ ਸਰਬ ਰੋਗ ਕਾ ਅਉਖਦੁ ਨਾਮੁ । ਸੋ ਜੀ ਨਾਮ ਤੇ ਬਾਣੀ ਪੜਨ ਦਾ ਏਹੁ ਬਡਾ ਮਹਾਤਮੁ ਹੈ । ਜੋ ਸਵਾ ਪਹਿਰੁ ਰਾਤ ਤੇ ਪਹਿਰ ਤੇ ਉਠਕੇ ਹਮੇਸਾ ਸਨਾਨੁ ਕਰਨਾ, ਬਾਣੀ ਪੜ੍ਹਨੀ, ਫੇਰ ਭਜਨੁ ਕਰਨਾ । ਦਿਨ ਰਾਤ ਕਮ ਕਾਰ ਮੈ ਜਿੰਨਾ ਹੋਇ ਆਵੈ ਅਰੁ ਜਥਾਸਕਤ ਦਾਨੁ ਕਰਨਾ ਅਰੁ ਕਿਸੇ ਦੀ ਕੋਈ ਬੀ ਚੀਜ ਚੁਕਣੀ ਚੁਰਾਉ ਨਾ, ਪਰੁ ਪਿਛਾ ਰਾਤ ਨਾਉਣਾ ਜਰੂਰ ਤਾਂ ਸਾਰੇ ਈ, ਸਭਿ ਦੇ ਦੁਖ ਕਟਿ ਜਾਣਗੇ । ਇਹ ਸਭ ਕੋ ਸੁਣਾ ਦੇਣਾ ।

ਹੋਰੁ ਭਾਈ ਸਾਉਣ ਸਿੰਘ, ਜੋ ਤੈਂ ਲਿਖਾ ਥਾ ਦੋ ਨਸਾਨ ਟੁਟਿ ਗਏ, ਸੋ ਸਾਨੂੰ ਖਬਰ ਨਹੀਂ ਸੀ ਅਗੇ ਜੋ ਕੀਧੇ ਟੁਟੇ ਹੈ, ਤਾਂ ਨਹੀਂ ਤੈਨੂੰ ਜਬਾਬੁ ਲਿਖਾ । ਹੁਣਿ ਖਬਰ ਲਗੀ ਹੈ ਸਾਨੂੰ । ਥੋੜੇ ਦਿਨਿ ਹੋਏ ਹੈਨ ਦੋਈ ਨਸਾਨ ਮੀਰੀ ਤੇ ਪੀਰੀ ਦੇ ਟੁਟੇ ਹੈ । ਅਗਲੀ ਮੀਰੀ ਪੀਰੀ ਦੂਰ ਹੋਣ ਦਾ ਸਮਾਂ ਹੈ ਹੁਣਿ ਆਇਆ । ਅਗੇ ਗੁਰੂ ਬੇਅੰਤ ਹੈ । ਆਪਣੇ ਭਾਣੇ ਨੂੰ ਆਪ ਹੀ ਜਾਣਦਾ ਹੈ, ਪਰ ਇਹੁ ਹੁਕਮੁ ਗੁਰੂ ਜੀ ਦਾ ਈ ਲਿਖਾ ਹੈ, ਤਾਂ ਮੈਂ ਲਿਖਾ ਹੈ । ਹੋਰੁ ਜੀ, ਹੁਕਮਨਾਮੇ ਮੈ ਕੀ ਲਿਖਣੇ ਹੈ । ਹੁਕਮਨਾਮੇ ਤਾਂ ਗੁਰੂ ਜੀ ਦੇ ਈ ਲਿਖੇ ਦੇਖ ਲੈਣੈ ਜਿਨੇ ਦੇਖਣੇ ਹੋਣਿ, ਮੰਨਣੇ ਹੋਣਿ । ਮੰਨੇ ਬਿਨਾ ਦੇਖੇ ਦਾ ਕੁਛੁ ਫਾਇਦਾ ਨਹੀਂ ਹੁੰਦਾ । ਦੋ ਈ ਤਾਂ ਗਰੰਥ ਸਾਹਿਬ*, ਸੋ ਸਾਖੀ, ਪਰੇਮ ਸਮਾਰਗੁ ਇਹ ਹੁਕਮਨਾਮਾ ਹੈਂ ਸਾਰੀ ਸ਼ੰਗਤ ਕੋ ਅਰੁ ਸਾਰੇ ਭੇਖਾਂ ਕੋ, ਜਾਤਾਂ ਕੋ, ਅਰੁ ਮੈਂ ਭੀ ਸਾਰੀ ਸੰਗਤ ਦੇ ਬਾਸਤੇ ਲਿਖਕੇ ਭੇਜ ਦਿਤੇ ਹੈਂ । ਰਾਮਦਾਸ ਪੁਰੇ ਪਏ ਹੈਨ, ਜਿਨ ਦੇਖਣੇ ਹੋਣਿ ਸੋ ਦੇਖ ਲੇਵੇ । ਦੇਖਣੇ ਹੀ ਹੈਨ ਭਾਮੇ ਕਿਤਨੇ ਦੇਖ ਲੈਣ, ਚਟਣੇ ਤਾਂ ਨਹੀਂ । ਇਕੁ ਚਟਿ ਲਊ ਇਕ ਐਮੇ ਰਹੂਗਾ । ਹੋਰੁ ਜੀ ਨਾਮ ਗਾਮ ਸਭ ਦੇ ਲਿਖਣੇ ਅਉਖੇ ਹੈ, ਸਭ ਕੋ ਸਿਰੀ ਵਾਹਿਗੁਰੂ ਜੀ ਕੀ ਫਤੇ ਬੁਲਾ ਦੇਣੀ । ਭਜਨੁ ਬਾਣੀ ਕਾ ਹੁਕਮੁ ਸਭੁ ਕੋ ਸੁਣਾ ਦੇਣਾ, ਅਰੁ ਪਿਛਾ ਰਾਤ ਨਾਇਕੇ ਜੋ ਭਜਨੁ ਕਰੂਗਾ, ਓਸਦਾ ਸਾਰਾ ਦੁਖੁ ਕਟਿ ਜਾਊਗਾ । ਏਥੇ ਸਾਨੂੰ ਭੀ ਬਡਾ ਦੁਖ ਹੋਆ ਥਾ, ਸਰੀਰ ਤੜਫਦਾ ਸੀ ਰਾਤ ਦਿਨ । ਜਿਸ ਦਿਨ ਤੇ ਪਿਛਾ ਰਾਤ ਨ੍ਹਾ ਕੇ ਭਜਨੁ ਕਰਨ ਲਗੇ,

* ਸ੍ਰੀ ਆਦਿ ਗਰੰਥ ਅਤੇ ਸ੍ਰੀ ਦਸਮ ਗਰੰਥ ।

ਓਸੇ ਦਿਨ ਤੇ ਠੰਢ ਬਰਤ ਗਈ ਸਾਨੂੰ। ਅਰੁ ਗੁਰੂ ਜੀ ਦਾ ਭੀ ਹੁਕਮੁ ਹੈ ਪਿਛਾ ਰਾਤ ਦੇ ਨਾਮਣ ਦਾ, ਬੜਾ ਈ ਮਹਾਤਮੁ ਲਿਖਾ ਹੈ ਗੁਰੂ ਜੀ ਨੇ। ਗੁਰੂ ਜੀ ਦਾ ਜੋ ਹੁਕਮ ਮੰਨੇਗਾ ਓਸਨੂੰ ਬਹੁਤ ਸੁਖ ਹੋਊਗਾ। ਬਿਨਾ ਹੁਕਮੁ ਮਨੇ ਦੇਖ ਲਓ ਗੁਰੂ ਜੀ* ਦੇ ਪੁਤ ਪਾਸ ਈ ਬੈਠੇ ਰਹੇ, ਗੁਰਿਆਈ ਅੰਗਦ ਜੀ ਨੂੰ ਮਿਲੀ, ਕਿਸੇ ਦੂਈ ਥਾਂ ਦੇ ਖਤ੍ਰੀ ਨੂੰ। ਅਗੇ ਦਾਤੂ, ਦਾਸੂ, ਮੋਹਰੀ, ਮੋਹਣੁ, ਬੈਠੇ ਰਹੇ, ਰਾਮਦਾਸ ਕੋ ਗਦੀ ਮਿਲੀ, ਕਿਸੇ ਦੂਈ ਥਾਂ ਦੇ ਖਤ੍ਰੀ ਦੇ ਮੁੰਡੇ ਨੂੰ, ਨਾਲੇ ਲੜਕੀ। ਸੇ ਜੀ ਬਿਨਾ ਹੁਕਮ ਮੰਨੇ ਭਾਮੇ ਸੌ ਹੁਕਮਨਾਮਾ ਹੋਵੇ ਪਾਸ, ਤਾਂ ਵੀ ਕੁਛ ਸੁਖ ਨਹੀ ਹੁੰਦਾ।

ਹੋਰੁ ਜੀ ਹੁਣਿ ਦਾ ਏਥੇ ਦਾ ਹਵਾਲ ਲੇਵੋ ਜਿਸ ਕਰਿਕੇ ਅਸੀਂ ਮਨੇ ਕਰਦੇ ਹਾਂ ਏਥੇ ਆਉਣ ਤੇ ਸਿੰਘਾਂ ਨੂੰ। ਸੰਗਤ ਤਾਂ ਸਾਡੇ ਦੇਹ ਪਰਾਨ ਹੈਨ। ਇਹ ਬਾਤ ਮੈਂ ਸੱਚੀ ਲਿਖੀ ਹੈ ਝੂਠੀ ਨਾ ਜਾਣਨੀ। ਏਵਾਈ ਬੰਦੂਕਾਂ (ਲਈ) ਸਾਡੇ ਉੱਤੇ ਖੜੇ ਹੈਨ। ਏਨਾ ਨੂੰ ਹੁਕਮ ਦਿੰਦੇ ਹੈਨ ਏਨਾ ਦੇ ਉਹੁਦੇਦਾਰ, ਜੋ ਕੋਈ ਬਾਤ ਕਰੇ ਇਨ ਕੇ ਨਾਲ ਉਨਕੋ ਫਕੜੋ ਅਰ ਕੋਈ ਚੀਜ ਬਾਹਰ ਤੇ ਸਿਟੇ ਤਾਂ ਓਸਕੋ ਫਕੜੋ, ਜੋ ਕੋਈ ਅੰਦਰ ਤੇ ਕਿਸੇ ਕੋ ਦੇਵੇ ਤਾਂ ਓਸਕੋ ਫਕੜੋ। ਦਿਨੁ ਰਾਤ ਏਹੋ ਹੁਕਮੁ ਸੁਣਾਈਦਾ ਹੈ ਪਹਰੇ ਬਾਲਿਆਂ ਕੋ। ਜੇ ਚਾਰ ਉੱਗਲਿ ਕਾਗਤੁ ਦਿੰਦੇ ਲੈਂਦੇ ਕੋ ਦੇਖ ਲੇਣ ਜੋ ਏਥੇ ਸਾਡੇ ਪਹਰੇ ਪੁਰਿ ਹੈਨ, ਤਾਂ ਨਾਲੇ ਏਨਾ ਸੰਤਰੀ ਨੂੰ ਕੈਦ ਕਰਿ ਦੇਣ ਨਾਲੇ ਬੈਤਾਂ ਮਾਰਨ ਪਹਰੇ ਵਾਲਿਆਂ ਦੇ, ਨਾਲੇ ਨਾਮੇ ਕਟਿ ਦੇਣ ਏਨਾਂ ਦੇ, ਅਰੁ ਨਾਲੇ ਥੁਆਨੂੰ ਕੈਦ ਕਰਿ ਦੇਣਿ, ਅਰੁ ਸਾਨੂੰ ਬੀ ਖਬਰ ਨਹੀਂ ਕਿਥੇ ਲੈ ਜਾਣਿ ਦੁਖ ਦੇ ਥਾਂ ਅਰੁ ਬਹੁਤ ਦੁਖ ਦੇਣ। ਏ ਮਹਾਂ ਮਲੇਛ ਹੈਨ, ਇਨ ਮੈਂ ਦਿਆ ਰਤੀ ਭਰਿ ਨਹੀਂ। ਏਸ ਬਾਸਤੇ ਅਸੀਂ ਮਨੇ ਕਰਦੇ ਹਾਂ। ਅਰੁ ਦਰਸਨੁ ਮੇਲਾ ਕਛੂ ਨਹੀਂ ਹੁੰਦਾ ਅਰੁ ਖਰਚੁ ਖੇਚਲ ਬਹੁਤ ਹੈ ਆਉਣ ਮੈ। ਜੇ ਏ ਮਿਲਣ ਦੇਣ ਤਾਂ ਭਾਮੇ ਸੌ ਸੌ ਕਠਾ ਆਏ ਜਾਬੇ ਤਾਂ ਭੀ ਅਛਾ ਹੈ। ਅਰੁ ਮੈਂ ਕਈ ਬਾਰਿ ਲਿਖਾ ਜੋ ਏਥੇ ਨਾ ਆਓ। ਜੇ ਆਓ ਤਾਂ ਇਕੂ ਕੇ ਤਾਂ ਦੋ ਆਦਮੀ ਬਰਸ ਪਿਛੇ ਆਉਣ ਤਾਂ ਅਛਾ ਹੈ। ਬੜੀਆਂ ਬਾਤਾਂ ਕੀ ਲਿਖੀਏ, ਗੁਰੂ ਜੀ ਹੀ ਪੜਦੇ ਕੱਜੀ ਜਾਂਦਾ ਹੈ ਨਹੀਂ ਤਾਂ ਹੋਰੁ ਠਕਾਣਾ ਨਹੀਂ। ਸੁਖ ਤਾਂ ਬਚਨ ਮੰਨਣਿ ਬਿਚ ਹੈ। ਬਚਨੁ ਨਾ ਮੰਨਿਆ ਤਾਂ ਕੁਛ ਬੀ ਸੁਖੁ ਨਹੀ ਹਥਿ ਆਉਂਦਾ। ਜਿਤਨਾ ਪੈਸਾ ਖਰਚ ਕਰਕੇ ਏਥੇ ਆਉਂਦੇ ਹੋ, ਜੇ ਓਨਾ ਪੈਸਾ ਲਾਕੇ ਭੋਗੁ ਪਾਠ ਕਰੋ ਤਾਂ ਅਛਾ ਹੈ, ਵੇਅਰਥ ਏਨਾ ਪੈਸਾ ਖਰਚੁ ਹੁੰਦਾ ਹੈ। ਅੱਗੇ ਤੁਸੀਂ ਜਾਣੋ। ਜੇ ਅਛੀ ਕਰੇ ਖਾਲਸਾ ਤਾਂ ਏਥੇ ਆਉਣ ਦੀ ਬਾਤ ਨਾ ਕਰੇ। ਭਜਨੁ, ਪਾਠ, ਭੋਗੁ ਪਾਓ ਤਕੜੇ ਹੋਕੇ, ਤਾਂ ਸਭੇ ਕੰਮ ਸੌਰ ਜਾਣਗੇ। ਹੋਰੁ ਬਾਤ ਹੈ, ਜੇ ਤਾਂ ਮੇਰਾ ਸਰੀਰੁ ਓਹੁ ਹੈ ਜੋ ਪ੍ਰੇਮ ਸੁਮਾਰਗ ਮੈ, ਸਾਖੀਆਂ ਮੈ, ਰਾਮ ਮਿਰਗਿੰਦ ਅਰੁ ਪੈਲਾਦ ਸਾਗਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਜੋ ਲਿਖਾ ਹੈ ਬਾਰਮਾ ਬ੍ਰਤਾਰਾ, ਤਾਂ ਤੇ ਮੈਂ ਆਪੇ ਹੀ ਦੇਸ ਮੈ ਆਇ ਜਾਊਗਾ, ਅਰੁ ਮੀਰਾ ਦਾ ਤੇ ਪੀਰਾ ਤਾ ਨਾਸੁ ਏਹੋ ਅਭਾਉ ਹੋਇ ਜਾਊਗਾ ਸਭਦਾ। ਜੇ ਓਹੁ ਨਹੀ ਮੇਰਾ ਸਰੀਰੁ, ਤੁਸੀ ਕਾਸਨੂੰ ਏਥੇ ਆਉਣਾ ਹੈ, ਮੇਰੇ ਜਹੇ ਸੈਂਕੜੇ ਤਖਾਣ ਫਿਰਦੇ ਹੈ ਦੇਸ ਮੈ, ਏਥੇ ਕਾਸਨੂੰ ਔਣਾ ਹੈ।

---

* ਗੁਰੂ ਨਾਨਕ ਦੇਵ ਜੀ।

ਅਛੀ ਬਾਤ ਏਹੋ ਹੈ ਹੁਣਿ ਏਥੇ ਆਉਣ ਦੀ ਨਾ ਕਰੋ। ਭਜਨ, ਪਾਠ, ਭੋਗੁ ਕਰੋ ਜਿਤਨੇ ਬਣਿ ਆਉਣ। ਐਸੇ ਬਾਟ ਦੀ, ਖਰਚ ਦੀ ਖੇਚਲ ਹੈ ਹੋਰੁ ਕੁਛ ਕੰਮ ਨਹੀਂ ਸਰਦਾ। ਅੱਗੇ ਜਾਣੋ ਸੋ ਕਰੋ ਜੋ ਖਾਲਸੇ ਕੋ ਅਛੀ ਲਗੇ। ਮੈਂ ਤੋ ਆਪਣੀ ਆਖ ਸੁਣਾਈ ਹੈ, ਮੰਨੋ ਭਾਮੇ ਨਾ ਮੰਨੋ। ਅਰ ਇਹੁ ਮੈਨੂੰ ਕਛੁ ਖਬਰ ਨਹੀ ਜੋ ਮੈਂ ਕਦਿ ਜਾਣਾ ਹੈ ਦੇਸ ਮੈਂ, ਨਾ ਮਹੀਨਾ ਮਾਲੂਮ ਹੈ ਮੈਨੂੰ ਨਾ ਦਿਨੁ, ਨਾ ਥਾਓ ਈ ਮਾਲੂਮ ਹੈ, ਕਿਥੇ ਜਾਣਾ ਹੈ ਕਦਿ। ਪੈਲਾਦ ਸਰ ਮੈ ਤੇ ਜੋ ਪੋਥੀ ਨਿਕਲੀ ਹੈ ਓਸ ਮੈ ਤੇ ਲਿਖਾ ਦੇ ਗਿਆ ਹੈ ਨਾਰਾਇਣ ਸਿੰਘੁ, ਓਸ ਮੇ ਲਿਖਾ ਹੈ ਜਦ ਮਾਝੇ ਦੇਸ ਮੈ ਜੁਧੁ ਹੋਊ ਤੋ ਮੇਰਾ ਜਾਣਾ ਲਿਖਾ ਹੈ ਦੇਸ ਮੈ, ਅਗੋ ਗੁਰੂ ਦੀ ਗੁਰੂ ਕੀ ਜਾਣੇ। ਅਰੁ ਜੇ ਰੌਲਾ ਪੈ ਜਾਏ ਤਾਂ ਪੱਚੀ ਆਦਮੀ ਗੁਰੂ ਜੀ ਅੱਗੇ ਬੇਨਤੀ ਹਰਿਦਾਸ ਕਰਕੇ ਬੇਨਤੀ ਕਰਨੀ, "ਹੇ ਗੁਰੂ ਜੀ, ਜਿਥੇ ਸਾਨੂੰ ਅਛਾ ਹੋਵੇ, ਸਾਨੂੰ ਪਰੇਰ ਕੇ ਓਥੈ ਲੈ ਜਾਹਿ" ਫੇਰਿ ਆਪੇ ਗੁਰੂ ਲੈ ਜਾਊ ਜਿਥੇ ਅਛਾ ਹੋਣਾ ਹੋਊ। ਮੈਂ ਕੀ ਦਸਣਾ ਹੈ, ਜੇ ਮੈਂ ਸਿਆਣਾ ਹੁੰਦਾ ਤਾਂ ਕੈਦ ਕਿਉਂ ਹੋਇ ਜਾਂਦਾ। ਏਹੁ ਬਾਤ ਬਿਚਾਰੋ ਤੁਸੀਂ ਸਾਰੇ ਜਣੇ। ਸਿਰੀ ਵਾਹਿਗੁਰੂ ਸਰਬ ਸੰਗਤ ਕੋ ਸਹਾਇ ਹੋਹੁ ਜੀ, ਗੁਰਮਤਿ ਦਾਨੁ ਦੇਹ ਜੀ। ਗੁਰੂ ਸਾਹਿਬ ਜੀ ਤੇਰੀ ਸਰਨ ਹੈਂ ਜੀ। ਏਹੁ ਹਰਿਦਾਸ ਛੋਆਈਂ ਸਿੰਘਾਂ ਬਾਸਤੇ ਹੈ।"

ਅੰਗਰੇਜ਼ ਹਾਕਮ ਜਦ ਕੂਕਿਆਂ ਤੇ ਸਤਿਗੁਰੂ ਰਾਮ ਸਿੰਘ ਦਾ ਭਾਰਤ-ਬਰ੍ਹਮਾ ਰੰਗੂਨ ਦਾ ਸੰਪਰਕ ਸੂਤਰ ਤੋੜਨ ਵਿਚ ਨਾਕਾਮ ਰਿਹਾ ਤਾਂ ਉਸ ਨੇ ਸਖ਼ਤੀਆਂ, ਜੁਰਮਾਨੇ, ਕੈਦਾਂ, ਸਜ਼ਾਵਾਂ ਦੀ ਥਾਂ ਸਤਿਗੁਰੂ ਜੀ ਨੂੰ ਹੋਰ ਅਣਪਛਾਣੇ ਥਾਂ 'ਤੇ ਗੁਪਤ ਰੱਖਣ ਬਾਰੇ ਨਿਰਨਾ ਲਿਆ। ਪਹਿਲੇ ਤਾਂ ਤਵਾਇ ਜਾਂ ਮਰਗੋਈ (ਬਈ) ਬਾਰੇ ਵਿਚਾਰ ਕਰਨ ਲੱਗੇ। ਪਰ ਫੌਰੀ ਫੈਸਲਾ ਮਰਗੋਈ ਦਾ ਹੋਇਆ।

18 ਸਤੰਬਰ 1880 ਈ. ਨੂੰ ਸਤਿਗੁਰੂ ਜੀ ਤੇ ਨਾਨੂੰ ਸਿੰਘ ਨੂੰ ਅਨੰਦਾ ਨਾਂ ਦੇ ਸਮੁੰਦਰੀ ਜਹਾਜ਼ ਉੱਤੇ ਖ਼ਾਸ ਅਧਿਕਾਰੀਆਂ ਨਾਲ ਮਰਗੋਈ ਲਈ ਬਿਠਾਇਆ ਗਿਆ। ਉੱਥੇ ਆਪ 21 ਸਤੰਬਰ ਨੂੰ ਜੇਲ੍ਹ ਵਿੱਚ ਇੱਕ ਖ਼ਾਸ ਵਾਰਡ ਵਿੱਚ ਰੱਖੇ ਗਏ। ਗਵਰਨਰ ਜਨਰਲ ਦੇ ਹੁਕਮ ਨਾਲ। ਵਰੰਟ 27 ਅਕਤੂਬਰ 1880 ਈ. ਨੂੰ ਪਹੁੰਚੇ। ਸਤਿਗੁਰੂ ਜੀ ਕਿਥੇ ਹਨ, ਇਸ ਦਾ ਕਿਸੇ ਛੋਟੇ ਅਫ਼ਸਰ ਨੂੰ ਪਤਾ ਨਹੀਂ ਸੀ। ਮਰਗੋਈ ਟਾਪੂ ਵਿੱਚ ਜਹਾਜ਼ ਦੋ ਹਫ਼ਤੇ ਵਿੱਚ ਜਾਂਦਾ ਸੀ ਸੋ ਕਿਸੇ ਨੂੰ ਖ਼ਿਆਲ ਨਹੀਂ ਇਸ ਥਾਂ 'ਤੇ ਪੁੱਜਣ ਦਾ ਪਰ ਸਤਿਗੁਰੂ ਦਾ ਪਤਾ ਮਰਗੋਈ ਤੋਂ ਮੌਲਮੀਨ ਰਾਹੀਂ ਕੂਕਿਆਂ ਕੋਲ ਪੁੱਜਿਆ।

ਅੰਗਰੇਜ਼ ਦੋ ਪਾਸਿਓਂ ਖ਼ਤਰਾ ਮਹਿਸੂਸ ਕਰਦਾ ਸੀ। ਭਾਰਤ ਵਿੱਚ ਇਨਕਲਾਬੀਆਂ ਤੋਂ ਜਿਹੜੇ ਕੂਕਿਆਂ ਬਿਨਾਂ ਕੋਈ ਨਹੀਂ ਸਨ। ਹਾਂ ਕੁਝ ਮਹਾਰਾਜਾ ਦਲੀਪ ਸਿੰਘ ਨੂੰ ਪੰਜਾਬ ਲਿਆਉਣ ਦੇ ਹੋਰ ਵੀ ਖਾਹਸ਼ਮੰਦ ਸਨ ਦੂਜਾ ਅਫ਼ਗਾਨਿਸਤਾਨ ਰਾਹੀਂ ਰੂਸ ਤੋਂ। ਲਾਰਡ ਲਿਟਨ ਰੂਸ-ਅਫ਼ਗਾਨ ਦੇ ਵਧ ਰਹੇ ਨੇੜ ਨੂੰ ਤੋੜਨ ਲਈ ਆਪਣੇ ਹਥਕੰਡੇ ਵਰਤਣ ਲੱਗਾ।

ਪੰਜਾਬ ਵਿਚ ਸਿੱਖਾਂ ਦਾ ਆਸਰਾ ਸਤਿਗੁਰੂ ਰਾਮ ਸਿੰਘ ਸੀ। ਇਹ ਉਹਨਾਂ ਦਾ ਅਕਾਲ ਪੁਰਖ, ਸਤਿਗੁਰੂ ਸੱਚਾ ਪਾਤਸ਼ਾਹ ਸੀ। ਜਲਵਾਤਨੀ ਸਤਿਗੁਰੂ 'ਤੇ ਵੀ ਉਹਨਾਂ ਦੀ ਪੂਰੀ ਆਸਥਾ ਸੀ। ਮਹਾਰਾਜਾ ਦਲੀਪ ਸਿੰਘ ਦੀ ਜਲਾਵਤਨੀ ਨਾਲ ਹਮਦਰਦੀ ਸੀ।

ਦੂਜੇ ਪਾਸੇ, ਅੰਗਰੇਜ਼ਾਂ ਨੇ ਵਫ਼ਾਦਾਰ ਸਿੱਖ ਆਗੂਆਂ ਰਾਹੀਂ ਸਿੰਘ ਸਭਾ ਬਣਾਈ। ਸਿੱਖਾਂ ਪਹਿਲਾਂ ਵੀ ਅੰਗਰੇਜ਼ਾਂ ਦੀ ਬੇੜੀ ਬੰਨੇ ਲਾਈ ਸੀ 1857 ਈ. ਵਿਚ। ਪਿਆਰਾ ਸਿੰਘ ਪਦਮ ਦੇ ਸ਼ਬਦਾਂ ਵਿੱਚ :

"ਅਜਿਹੀ ਦਸ਼ਾ ਵਿਚ ਕੁਝ ਸਿੱਖ ਰਈਸ ਸਰਦਾਰਾਂ ਅੰਗਰੇਜ਼ਾਂ ਦੀ ਜ਼ਰੂਰ ਮਦਦ ਕੀਤੀ ਪਰ ਸਿੱਖ ਫ਼ੌਜੀਆਂ ਬਗ਼ਾਵਤ ਕਰਨ ਲਈ ਪੂਰਾ ਹਿੱਸਾ ਨਾ ਪਾਇਆ। ਹਾਂ, ਇੱਕ ਗੱਲ ਜ਼ਰੂਰ ਹੈ ਕਿ ਜੇ ਪੰਜਾਬ ਗ਼ਦਰ ਵਿੱਚ ਪੂਰੀ ਤਰ੍ਹਾਂ ਮਦਦ ਦੇਂਦਾ ਤਾਂ ਅੰਗਰੇਜ਼ਾਂ ਦਾ ਏਥੇ ਰਹਿਣਾ ਔਖਾ ਸੀ।"[8] *(ਸੰਖੇਪ ਸਿੱਖ ਇਤਿਹਾਸ)*

ਅੰਗਰੇਜ਼ਾਂ ਦੇ ਮਿਸ਼ਨਰੀ ਅੰਮ੍ਰਿਤਸਰ ਵਿਚ ਚਹੁੰ ਸਿੱਖ ਵਿਦਿਆਰਥੀਆਂ—ਆਇਆ ਸਿੰਘ, ਅਤਰ ਸਿੰਘ, ਸਾਧੂ ਸਿੰਘ, ਸੰਤੋਖ ਸਿੰਘ ਨੂੰ 1873 ਈ. ਵਿਚ ਈਸਾਈ ਬਣਾਉਣ ਵਿਚ ਕਾਮਯਾਬ ਹੋ ਗਏ। ਸਤਿਗੁਰੂ ਜੀ ਜਲਾਵਤਨ ਹੋ ਚੁੱਕੇ ਸਨ। ਕੂਕਿਆਂ 'ਤੇ ਪਾਬੰਦੀ ਸੀ। ਸੋ ਹੋਰ ਸਿੱਖ ਸਿਰਕੱਢ ਆਗੂਆਂ ਨੇ ਇਸ ਨੂੰ ਗੰਭੀਰਤਾ ਨਾਲ ਲਿਆ। ਉਹ ਆਗੂ ਸਨ, ਬਾਬਾ ਸਾਹਿਬ ਸਿੰਘ ਬੇਦੀ, ਕੰਵਰ ਬਿਕ੍ਰਮ ਸਿੰਘ ਕਪੂਰਥਲਾ, ਗਿਆਨੀ ਹਜ਼ਾਰਾ ਸਿੰਘ, ਠਾਕੁਰ ਸਿੰਘ ਸੰਧਾਂਵਾਲੀਆ, ਗਿਆਨੀ ਗਿਆਨ ਸਿੰਘ ਅੰਮ੍ਰਿਤਸਰ ਤੇ ਗਿਆਨੀ ਸਰਦੂਲ ਸਿੰਘ।

ਇਹ ਸਭਾ ਸਿੱਖਾਂ ਨੂੰ ਈਸਾਈ ਬਣਨੋਂ ਰੋਕਣ ਤੇ ਗੁਰਸਿੱਖੀ ਦੇ ਪ੍ਰਚਾਰ ਲਈ ਬਣੀ। ਬਾਬਾ ਖੇਮ ਸਿੰਘ ਬੇਦੀ ਗੁਰੂ ਰਾਮ ਸਿੰਘ ਨੂੰ ਬਾਰ੍ਹਵਾਂ ਗੁਰੂ ਮੰਨਦਾ ਸੀ ਤੇ ਇਸ ਦੇ ਹੱਕ ਵਿਚ ਲਿਖੀ ਬਾਵਾ ਨਿਹਾਲ ਸਿੰਘ ਕਲਸੀਆਂ ਦੀ ਪੁਸਤਕ 'ਖੁਰਸ਼ੀਦ ਖਾਲਸਾ' ਦਾ ਹਮਾਇਤੀ ਸੀ। ਸੰਧਾਂਵਾਲੀਆ ਵੀ ਸਤਿਗੁਰੂ ਦਾ ਪਰਮ ਸ਼ਰਧਾਲੂ ਸੀ। ਪਰ ਅੰਗਰੇਜ਼ਾਂ ਨੂੰ ਇਹ ਵਾਰਾ ਨਾ ਖਾਧਾ। ਉਹਨਾਂ ਨੇ ਇਸ ਸਭਾ ਵਿੱਚ ਆਪਣਾ ਬੰਦਾ ਕੰਵਰ ਦੇ ਖਾਨਸਾਮੇ ਦਾ ਜ਼ਹੀਨ ਪੁੱਤਰ ਗੁਰਮੁਖ ਸਿੰਘ ਜੋੜ ਲਿਆ। ਉਸ ਨਾਲ ਗਿਆਨੀ ਦਿੱਤ ਸਿੰਘ ਜੁੜਿਆ। ਉਹਨਾਂ ਨੇ ਅੰਮ੍ਰਿਤਸਰ ਬਣੀ ਸਭਾ ਨੂੰ ਪਿੱਛੇ ਛੱਡ ਕੇ ਲਾਹੌਰ ਨਵੀਂ ਸ੍ਰੀ ਗੁਰੂ ਸਿੰਘ ਸਭਾ ਬਣਾਈ। ਜਿਸ ਦਾ ਇੱਕ ਅਸੂਲ ਸੀ :

"ਅੰਗਰੇਜ਼ ਹਕੂਮਤ ਨਾਲ ਜੁੜ ਕੇ ਚੱਲਣਾ"

ਇਸ ਵਿੱਚ ਕਿਸ ਤਰ੍ਹਾਂ ਦੇ ਪਤਵੰਤੇ ਸੱਜਣ ਸਨ, ਸ਼ਮਸ਼ੇਰ ਸਿੰਘ ਅਸ਼ੋਕ ਦੇ ਸ਼ਬਦਾਂ ਵਿਚ :

"...ਕਈ ਸਰਕਾਰੀ ਆਦਮੀ ਵੀ, ਜਿਨ੍ਹਾਂ ਵਿਚ ਰਾਇ ਮੂਲ ਸਿੰਘ ਜੀ ਮੁਖੀ ਸਨ, ਇਸ ਸਭਾ ਵਿਚ ਮੈਂਬਰ ਲਏ ਗਏ। ਇਹ ਰਾਇ ਮੂਲ ਸਿੰਘ ਜੀ ਉਹੋ ਸਨ, ਜੋ ਰਾਜਾ ਤੇਜ ਸਿੰਘ ਦੇ ਏਜੰਟ ਬਣ ਕੇ ਸੰਨ 1847-48 ਵਿੱਚ ਸਿੱਖ ਰਾਜ ਤੋਂ ਵਿਰੁੱਧ ਅੰਗਰੇਜ਼ੀ ਹਕੂਮਤ ਦਾ ਸਾਥ ਦੇਂਦੇ ਰਹੇ ਤੇ ਐਚ. ਐਮ. ਲਾਰੰਸ ਤੋਂ ਇਹਨਾਂ ਨੇ ਇਸ ਸੰਬੰਧੀ ਇੱਕ ਪ੍ਰਸੰਸਾ ਪੱਤਰ ਵੀ ਲਿਆ ਸੀ। ਇਸ ਸਮੇਂ ਇਹ ਰਾਇ ਹੋਰੀਂ ਲਾਟ ਸਾਹਿਬ ਦੇ ਦਰਬਾਰੀ ਹਨ। ਭਾਵੇਂ ਅਜਿਹੇ ਲੋਕਾਂ ਨੂੰ ਸਿੰਘ ਸਭਾ ਵਿੱਚ ਸ਼ਾਮਲ ਕਰਨਾ ਗੁਨਾਹ ਸੀ। ਪਰ ਸਮੇਂ ਦੀ ਮੰਗ ਸੀ ਕਿ ਸਰਕਾਰ ਦੀ ਮਿਲਵਰਤਨ ਨਾਲ ਅੱਗੇ ਵਧੋ ਨਹੀਂ ਤਾਂ ਨੁਕਸਾਨ ਹੀ ਨੁਕਸਾਨ ਹੈ। ਇਸ ਲਈ ਸਿੰਘ ਸਭਾ ਦੇ ਮੋਢੀਆਂ ਨੂੰ ਇਸ ਪਾਸੇ ਝੁਕਣਾ ਪਿਆ।

ਇਸ ਤੋਂ ਪਿੱਛੋਂ ਸਿੱਖਾਂ ਵਲੋਂ ਦਰਖ਼ਾਸਤ ਕਰਨ 'ਤੇ ਪਹਿਲਾਂ ਸਰ ਰਾਬਰਟ ਈਜ਼ਰਟਨ ਲਾਟ ਸਾਹਿਬ ਪੰਜਾਬ ਤੇ ਫੇਰ ਸਰ ਚਾਰਲਸ ਐਡੀਸਨ ਸ੍ਰੀ ਗੁਰੂ ਸਿੰਘ ਸਭਾ ਦੇ ਸਰਪ੍ਰਸਤ ਬਣੇ। ਇਨ੍ਹਾਂ ਤੋਂ ਇਲਾਵਾ ਫੇਰ ਹੋਰ ਚੋਣਵੇ ਅੰਗਰੇਜ਼ ਅਫਸਰਾਂ ਨੇ ਵੀ ਸਿੰਘ ਸਭਾ ਦੀਆਂ ਵਿਦਿਆ ਬ੍ਰਾਂਚਾਂ ਦੇ ਮੈਂਬਰੀ ਫਾਰਮ ਭਰੇ।"[9] *(ਪੰਜਾਬ ਦੀਆਂ ਲਹਿਰਾਂ)*

ਅਸ਼ੋਕ ਜੀ ਅਨੁਸਾਰ ਸਭਾ ਦੇ ਹੋਰ ਜ਼ਰੂਰੀ ਨੇਮ ਰੱਖੇ ਗਏ :

(ੳ) ਸ੍ਰੀ ਗੁਰੂ ਸਿੰਘ ਸਭਾ ਵਿੱਚ ਕੋਈ ਗੱਲ ਸਰਕਾਰ ਤੇ ਤਲੱਕ ਨਹੀਂ ਕੀਤੀ ਜਾਵੇਗੀ

(ਅ) ਖ਼ੈਰਖਾਹੀ ਕੌਮ ਫਰਮਾਬਰਦਾਰੀ ਸਰਕਾਰੀ

ਅਮਰ ਭਾਰਤੀ ਇਸ ਦੇ ਦੋ ਨੁਕਤੇ ਉਭਾਰਦੇ ਹਨ :

(ੳ) ਸਿੰਘ ਸਭਾ ਨੂੰ ਅੰਗਰੇਜ਼ ਸਰਕਾਰ ਦੀ ਭਗਤੀ ਦੀਆਂ ਲੀਹਾਂ ਉੱਤੇ ਚਲਾਉਣ ਦਾ ਯਤਨ ਕਰਨਾ ਅਤੇ

(ਅ) ਸਿੰਘ ਸਭਾ ਦੇ ਮੰਚ ਉੱਤੇ ਆਦਿ ਕਾਲ ਤੋਂ ਚਲੀ ਆ ਰਹੀ ਦੇਹਧਾਰੀ ਗੁਰੂ ਦੀ ਪਰੰਪਰਾ ਦੇ ਖ਼ਿਲਾਫ਼ ਜਹਾਦ ਖੜਾ ਕਰਨਾ।[10]

*(ਸਿੱਖ ਇਤਿਹਾਸ ਤੇ ਕੂਕੇ, ਤੁਲਨਾਤਮਕ ਅਧਿਐਨ)*

ਬਾਵਾ ਨਿਹਾਲ ਸਿੰਘ ਕਲਸੀਆਂ (ਛਡਰੌਲੀ) ਦੀ ਉਰਦੂ ਪੁਸਤਕ 'ਖ਼ੁਰਸ਼ੀਦ ਖ਼ਾਲਸਾ' ਵਿਰੁੱਧ ਮਤੇ ਦਾ ਕਾਰਨ ਸੀ, ਉਸ ਦਾ ਗੁਰੂ ਰਾਮ ਸਿੰਘ ਨੂੰ ਗੁਰੂ ਗੋਬਿੰਦ ਸਿੰਘ ਦਾ ਜਾਨਸ਼ੀਨ ਦੱਸਣਾ। ਬਾਬਾ ਖੇਮ ਸਿੰਘ ਦੇ ਇਸ ਪੁਸਤਕ ਦੀ ਹਮਾਇਤ ਵਿੱਚ ਡਟ ਜਾਣ ਕਾਰਨ ਇਹ ਵਿਰੋਧ ਦਾ ਮਤਾ ਪਾਸ ਨਾ ਹੋ ਸਕਿਆ।

ਸਤਿਗੁਰੂ ਰਾਮ ਸਿੰਘ ਜੀ ਉਹਨਾਂ ਰਾਹੀਂ ਕੀਤੇ ਜਾ ਰਹੇ ਭੰਡੀ ਪ੍ਰਚਾਰ ਬਾਰੇ ਜਾਨਣ ਲਈ ਉਤਸੁਕ ਸਨ ਤਾਂ ਹੀ ਉਹਨਾਂ 39ਵੇਂ ਹੁਕਮਨਾਮੇ ਵਿੱਚ ਲਿਖਿਆ :

"ਭਾਈ ਨਰਾਇਣ ਸਿੰਘ (ਫਿਲੌਰ ਨਿਵਾਸੀ) ਤੂ ਵੀ ਕਦੇ ਜਾਇਆ ਕਰੁ ਸਿੰਘ ਸਭਾ ਮੈ। ਦੇਖਿਆ ਕਰੋ ਕੀ ਬਾਤਾ ਬੋਲਦੇ ਹੁੰਦੇ ਹੈ, ਪਰ ਕੌੜਾ ਫਿੱਕਾ ਨਾ ਬੋਲਣਾ ਕਿਸੇ ਨਾਲ। ਫਿੱਕਾ ਕਾਸਨੁ ਬੋਲਣਾ ਹੈ ? ਕੀ ਥੁੜਾ ਹੈ ਫਿੱਕਾ ਬੋਲਣ ਬਿਨਾ ?"[11]

ਅੰਮ੍ਰਿਤਸਰ ਦੇ ਮਹੰਤ ਪੁਜਾਰੀ, ਸਰਬਰਾਹ, ਕੂਕਿਆਂ ਵਿਰੁੱਧ ਬੜਾ ਭੰਡੀ ਪ੍ਰਚਾਰ ਕਰਦੇ। ਕੂਕੇ ਸਫਾਈ ਦੇਣ ਜੋਗੇ ਵੀ ਨਹੀਂ ਸਨ ਕਿਉਂਕਿ ਸਰਕਾਰ ਉਹਨਾਂ ਨੂੰ ਨਾ ਦਿਵਾਨ ਲਾਉਣ ਦੇਵੇ ਨਾ ਮਿਲ ਕੇ ਬੈਠਣ ਦੇਵੇ, ਨਾ ਦਸ ਤੋਂ ਵੱਧ ਜਣਿਆਂ ਨੂੰ ਭੈਣੀ ਸਾਹਿਬ ਦਰਸ਼ਨ ਕਰਨ ਜਾਣ ਦੇਵੇ। ਪੂਰੀ ਤਰ੍ਹਾਂ ਦਬਾ ਕੇ ਰੱਖੇ ਸਨ। ਸਰਕਾਰੀ ਸਿੱਖ, ਪੁਜਾਰੀ ਪਿੰਜਰੇ ਪਏ ਸ਼ੇਰ ਨੂੰ ਹੁੱਝਾਂ ਮਾਰਦੇ ਪਏ ਸਨ। ਰੰਗੂਨ ਜਾ ਕੇ ਦੁਖੜਾ ਰੋਇਆ ਤਾਂ ਸਤਿਗੁਰੂ ਰਾਮ ਸਿੰਘ ਨੇ ਕਰਾਰੀ ਚਿੱਠੀ ਲਿਖੀ—ਹੁਕਮਨਾਮਾ—ਜਿਸ ਦੇ ਅੰਸ਼ ਹਨ :

ਲਿਖ ਤੋ ਸੁਥਤਿ ਕੂਕਿਆਂ ਦੀ ਜੋਗ ਪੁਜਾਰੀਆ ਅਕਾਲ ਬੁੰਗੇ ਦਿਆ ਕੋ ਹੋਰ ਸੰਬੂਹ ਪੁਜਾਰੀਆ ਕੋ ਸਿਰੀ ਵਾਹਿਗੁਰੂ ਜੀ ਫੜ੍ਹੇ ਬੁਲਾਈ ਪ੍ਰਮਾਨ ਕਰਨੀ। ਹੋਰ ਸਿੰਘ ਨਿਹੰਗਾਂ ਫੜ੍ਹੇ ਬੁਲਾਈ ਪ੍ਰਮਾਨ ਕਰਨੀ।

ਹੋਰੁ ਸਿੰਘ ਸਾਹਿਬ ਜੀ ਮਤਲਬੁ ਏਹੂ ਥੋੜੇ ਮੈ ਹੀ ਸਮਝ ਲੈਣਾ ਜਿਨਾ ਨੂ ਤੁਸੀ ਕੂਕੇ ਆਖੇ ਹੋ ਜੇ ਨਾ ਤਾਂ ਏਹੁ ਰਚਨਾ ਗੁਰੂ ਦਸਮੇ ਪਾਤਸ਼ਾਹਿ ਨੇ ਰਚੀ ਹੈ, ਸਾਰੇ ਕੂਕੇ ਰਾਮ ਸਿੰਘ

ਨੂੰ ਤੇ ਜੋ ਅਸੀ ਆਧੇ ਹਾਂ ਸਤਿਗੁਰ ਜੇ ਤਾ ਏਹੁ ਕਾਰਨ ਸਾਰਾ ਤੁਸਾ ਨੂੰ ਗੁਰੂ ਦਾ ਈ ਮਾਲੂਮ ਪੈਂਦਾ ਹੈ। ਤਾ ਤੇ ਤੁਸੀਂ ਹਥਿ ਜੋੜ ਕੇ ਸਾਰੇ ਦੇਸਾ ਦੇ ਪੁਜਾਰੀ ਤਨਖਾਹਿ ਬਖਸਾਓ ਗੁਰੂ ਬਖਸ ਦੇਵੇਗਾ।

ਅਸੀਂ ਦੋਹਾ ਗ੍ਰੰਥ ਸਾਹਿਬਾਂ ਦੀ ਬਾਣੀ ਤੇ ਭਾਈ ਜੀ ਦੀ ਬਾਣੀ ਬਿਨਾ ਹੋਰ ਬਾਣੀ ਨਹੀਂ ਪੜਦੇ ਗੁਰਮੰਤ੍ਰ ਬਿਨਾ ਹੋਰ ਕਿਸੇ ਦਾ ਮੰਤ੍ਰ ਨਹੀਂ ਪੜਦੇ।

ਕੂੜ ਮੈ ਫੁਰਤੀ ਚਲਾਕੀ ਤਾ ਬੜੀ ਹੈ ਪਰ ਦਮ ਨਹੀਂ ਸਚ ਬਰਾਬਰ ਜਿਸ ਕੰਮ ਨੂ ਤੁਸੀ ਲਗੋ ਨਾਲੇ ਸਿੰਘ ਸਭਾ ਵਾਲਿਆ ਕੋ ਭੀ ਨਾਲ ਲਾ ਲੈਣਾ, ਕੁਛ ਬਾਕੀ ਨਾ ਛਡ ਲੈਣੀ ਫੇਰ ਦੀ। ਨਾਲੇ ਓਨਾ ਕੋ ਬੀ ਤੁਸੀ ਆਪਨੇ ਨਾਲ ਸ਼ਾਮਲ ਕਰ ਲੈਣਾ। ਜਿਸ ਕੰਮ ਕੋ ਤੁਸੀ ਲਗੋ। ਜਿਸ ਜਿਸ ਨੇ ਮੁਕਤਸਰ ਜੀ ਕਲਾਮ ਲਿਖ ਕੇ ਆਪੋ ਆਪਣੀ ਸਹੀ ਪਾ ਕੇ ਫੇਰੀ ਹੈ ਸਾਰਿਆ ਅਸਥਾਨੀ, ਗੁਰਦੁਆਰੀਂ ਰਾਜਿਆਂ ਸਿੰਘਾਂ ਵਿੱਚ ਸਾਰੇ ਰਾਜੇ ਸਿੰਘ ਕੂਕਿਆਂ ਦਾ ਲਹੂ ਪੀਣ ਲਾਇ ਦਿੱਤੇ ਹੈਨ।

...ਅਜੇ ਤੁਹਾਡੀ ਮਤ ਪੂਜਾ ਨੇ ਛਾਈ ਹੋਈ ਹੈ ਮਸੰਦਾ ਦੀ ਤਰਾ।[12]

*(ਹੁਕਮਨਾਮਾ—60)*

ਸਤਿਗੁਰੂ ਜੀ ਦੇ ਦਰਸ ਦੇ ਪਿਆਸੇ 100 ਦੇ ਕਰੀਬ ਕੂਕੇ ਸਮੁੰਦਰ ਪਾਰ ਕਰਕੇ ਮਿੱਤਰ ਮਾਹੀ ਦਾ ਦਰਸ਼ਨ ਕਰਨ ਗਏ। ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੀ ਖੋਜ ਦੇ ਸਦਕਾ 80 ਦੀ ਸੂਚੀ ਤਿਆਰ ਹੋਈ ਹੈ ਜੋ ਇਸ ਪ੍ਰਕਾਰ ਹੈ :

1. ਦਰਬਾਰਾ ਸਿੰਘ ਰਾਏਪੁਰ 2. ਨੈਣ ਸਿੰਘ ਮੁਹਾਣਾ 3. ਮੀਹਾਂ ਸਿੰਘ ਸਰਹਾਲੀ 4. ਭਗਵਾਨ ਸਿੰਘ ਅੰਮ੍ਰਿਤਸਰ 5. ਨਰਾਇਣ ਸਿੰਘ 6. ਜੀਉਣ ਸਿੰਘ ਸਰਹਾਲੀ 7. ਸੁਬੇਗ ਸਿੰਘ ਸਰਹਾਲੀ 8. ਕਿਰਪਾਲ ਸਿੰਘ ਮਜ਼੍ਹਬੀ 9. ਸਰਮੁਖ ਸਿੰਘ ਲਾਖਾ 10. ਹਰਨਾਮ ਸਿੰਘ ਭਾਣਾ ਰਿਆਸਤ ਫਰੀਦਕੋਟ 11. ਚੰਦ ਕੌਰ ਭਾਣਾ 12. ਟਹਿਲ ਸਿੰਘ ਸੇਖਵਾਂ 13. ਸੁਬੇਗ ਸਿੰਘ ਮੁਹਾਣਾ 14. ਬਘੇਲ ਸਿੰਘ ਨਾਰਲੀ 15. ਲਾਲ ਸਿੰਘ ਲਤਾਲਾ 16. ਬਿਹਾਰੀ ਸਿੰਘ ਘੁੰਗਰਾਲੀ 17. ਲੁਹਾਰਾ ਸਿੰਘ ਘੁੰਗਰਾਲੀ 18. ਸੁੰਦਰ ਸਿੰਘ ਘੁੰਗਰਾਲੀ 19. ਹਰਨਾਮ ਸਿੰਘ ਨਥਾਣਾ 20. ਸੁੰਦਰ ਸਿੰਘ ਕਲਾਰੀ 21. ਖੁਸ਼ਹਾਲ ਸਿੰਘ ਨਾਰੰਗਵਾਲ 22. ਮਸਤਾਨ ਸਿੰਘ 23. ਹਰੀ ਸਿੰਘ 24. ਸਾਹਿਬ ਸਿੰਘ 25. ਗੇਂਦਾ ਸਿੰਘ ਅਬਲੂ 26. ਗੁਰਦਿਤ ਸਿੰਘ ਅੰਮ੍ਰਿਤਸਰ 27. ਕਿਰਪਾਲ ਸਿੰਘ ਅੰਮ੍ਰਿਤਸਰ 28. ਸੌਦਾ ਸਿੰਘ ਅੰਮ੍ਰਿਤਸਰ 29. ਮਿਹਰ ਸਿੰਘ ਉਬਾ ਪਟਿਆਲਾ 30. ਰਤਨ ਸਿੰਘ ਉਬਾ ਪਟਿਆਲਾ 31. ਦਇਆ ਸਿੰਘ ਉਬਾ 32. ਵਸਾਵਾ ਸਿੰਘ ਸੰਤੂ ਨੰਗਲ 33. ਆਲਾ ਸਿੰਘ ਸੰਤੂ ਨੰਗਲ 34. ਮਤਾਬ ਸਿੰਘ ਸੰਤੂ ਨੰਗਲ 35. ਸੁੰਦਰ ਸਿੰਘ ਚੀਮਾ 36. ਭਗਵਾਨ ਸਿੰਘ ਸਕਰੌਦੀ 37. ਮਤਾਬ ਸਿੰਘ ਸੇਖਵਾਂ 38. ਹੀਰਾ ਸਿੰਘ ਮੰਢੌਰ 39. ਰਾਮ ਸਿੰਘ ਲੰਘਿਆ 40. ਮਿਹਰ ਸਿੰਘ ਲੰਘਿਆ 41. ਤਖਤ ਸਿੰਘ ਘੁੰਰਿਆਰੀ 42. ਮਾਨ ਸਿੰਘ ਮੰਢੌਰ 43. ਈਸ਼ਰ ਸਿੰਘ ਮੰਢੌਰ 44. ਨਰਾਇਣ ਸਿੰਘ ਫਿਲੌਰ 45. ਉੱਤਮ ਸਿੰਘ ਝਾੜਮਾਰੀ 46. ਅਤਰ ਸਿੰਘ ਨਾਰਲੀ 47. ਫੂਲਾ ਸਿੰਘ ਨਾਰਲੀ 48. ਗੁਲਾਬ ਸਿੰਘ ਹੋਲਾ ਵਾਲੀ 49. ਹਰਨਾਮ ਸਿੰਘ ਮੋਰੋਂ 50. ਕਾਹਨ ਸਿੰਘ ਬੁਰਜ 51. ਨੱਥਾ ਸਿੰਘ ਗਕੜੀ 52. ਸੋਭਾ ਸਿੰਘ ਖੁਰਦਪੁਰ 53. ਹੀਰਾ

ਸਿੰਘ ਬੜਰੁੱਖਾਂ ਜ਼ਿਲ੍ਹਾ ਸੰਗਰੂਰ 54. ਧੰਨਾ ਸਿੰਘ ਗੁਮਟੀ 55. ਪ੍ਰਤਾਪ ਕੌਰ ਗੁਮਟੀ 56. ਲਾਲ ਸਿੰਘ ਗੁਮਟੀ 57. ਸ਼ਾਮ ਸਿੰਘ ਸਰਹਾਲੀ 58. ਨੈਣਾ ਸਿੰਘ ਵਰਿਆਂਹ 59. ਜੀਵਨ ਸਿੰਘ ਸਰਹਾਲੀ 60. ਆਲਾ ਸਿੰਘ ਉਥੋਕੇ 61. ਬਹਾਦਰ ਸਿੰਘ ਉਥੋਕੇ 62. ਜਗਤ ਸਿੰਘ ਨਾਰਲੀ 63. ਕਾਹਨ ਸਿੰਘ ਠੱਟਾ 64. ਸਮੁੰਦ ਸਿੰਘ ਖੋਟੇ 65. ਸ਼ਰਮ ਸਿੰਘ ਲਾਲੂਆਣਾ 66. ਨਰਾਇਣ ਸਿੰਘ ਰੋੜੇ 67. ਮਨੀ ਸਿੰਘ ਮਾਈਸਰ ਖਾਨਾ 68. ਗੁਰਦਿਤ ਸਿੰਘ ਭਸੋੜ 69. ਅਰੂੜ ਸਿੰਘ ਅੰਮ੍ਰਿਤਸਰ 70. ਬਾਬਾ ਵਸਾਖਾ ਸਿੰਘ ਭੋਮਾ ਵਡਾਲਾ 71. ਭਗਵਾਨ ਸਿੰਘ ਅੜਬੰਗੀ 72. ਹਰਨਾਮ ਸਿੰਘ ਮੰਡੀ 73. ਕਾਕਾ ਸਿੰਘ ਫਤੇ ਵਾਲਾ 74. ਮੂਲਾ ਸਿੰਘ ਫਤੇ ਵਾਲਾ 75. ਮਸਤਾਨ ਸਿੰਘ ਰਾਈਆਂ 76. ਕਾਹਨ ਸਿੰਘ ਚੂੰਨੀ 77. ਬਾਬਾ ਜੋਧ ਸਿੰਘ ਚੂੰਨੀ 78. ਰਾਮ ਸਿੰਘ ਚੂੰਨੀ 79. ਸ਼ੇਰ ਸਿੰਘ ਚੂੰਨੀ 80. ਨਰਾਇਣ ਸਿੰਘ ਚੂੰਨੀ।

ਇਸ ਫਹਿਰਿਸਤ ਤੋਂ ਬੜਾ ਸਪੱਸ਼ਟ ਹੈ ਕਿ ਇੱਕ-ਇੱਕ ਪਿੰਡ ਦੇ ਕਈ-ਕਈ ਨਾਮਧਾਰੀ ਖਾਰੇ ਸਮੁੰਦਰ ਨੂੰ ਲੰਘ ਕੇ ਆਪਣੇ ਗੁਰੂ ਦੇ ਦਰਸ਼ਨ ਪਰਸਨ ਗਏ। ਇਹ ਸਾਰਾ ਸਫ਼ਰ ਗੁਰੂ ਰਾਮ ਸਿੰਘ ਦੇ ਸ਼ਰਧਾਲੂ ਮੁਸੀਬਤਾਂ ਝੱਲ ਕੇ ਭੇਸ ਬਦਲ, ਸਰਕਾਰ ਦੇ ਅੱਖੀਂ ਘੱਟਾ ਪਾ ਕੇ ਪੂਰਾ ਕਰਦੇ ਰਹੇ।

ਸਤਿਗੁਰੂ ਰਾਮ ਸਿੰਘ ਜੀ ਨੇ ਸਤਿਗੁਰੂ ਹਰੀ ਸਿੰਘ ਜੀ ਨੂੰ ਇੱਕ ਹੁਕਮਨਾਮੇ ਵਿੱਚ ਲਿਖ ਭੇਜਿਆ :

"ਸਰੂਪ ਸਿੰਘ ਪੰਜਾਬ ਮੈ ਆਵੈ ਤਦ ਲਿਖਣਾ। ਗੁਰੂ ਜੀ ਕਾ ਬਚਨ ਹੈ ਮਾਝੇ ਵਿੱਚ ਸਰੂਪ ਸਿੰਘ ਆਵੈ ਫੇਰ ਡੇਰ ਨਹੀਂ ਹੈ। ਅਗੇ ਜੋ ਗੁਰੂ ਜੀ ਦੀ ਰਜਾਇ" *(ਹੁਕਮਨਾਮਾ 24)*

ਆਪ ਨੇ ਨਰਾਇਣ ਸਿੰਘ ਫਿਲੌਰ ਨੂੰ ਲਿਖਿਆ :

"ਤਾ ਤੂ ਓਸਦੇ ਪਾਸ ਸਾਰਾ ਹੁਵਾਲ ਦੇਈ ਲਿਖ ਕੇ ਸਰੂਪ ਸਿੰਘ ਦਾ ਤੇ ਬਿੱਲਾ ਸਿੰਘ ਦਾ ਜਰੂਰ"[13] *(ਹੁਕਮਨਾਮਾ 22)*

ਇਹ ਸਰੂਪ ਸਿੰਘ ਰੂਸ ਤੇ ਬਿੱਲਾ ਸਿੰਘ ਅੰਗਰੇਜ਼ ਹੈ ਜਿਨ੍ਹਾਂ ਦਾ ਘੜੇ ਵੱਟੇ ਦਾ ਵੈਰ ਸੀ। ਰੂਸੀ ਫ਼ੌਜਾਂ ਦੇ ਅਫ਼ਗਾਨਿਸਤਾਨ ਰਾਹੀਂ ਭਾਰਤ ਆਉਣ ਬਾਰੇ ਸੋਚਿਆ ਜਾਂਦਾ ਸੀ। ਸੋ ਬਾਬਾ ਬਿਸ਼ਨ ਸਿੰਘ ਉਥੋਂ ਦੇ ਅਮੀਰ ਸ਼ੇਰ ਅਲੀ ਤਕ ਪਹੁੰਚ ਕਰਕੇ ਉਸ ਨੂੰ ਕੂਕਿਆਂ ਦੀ ਸ਼ਕਤੀ ਤੇ ਉਨ੍ਹਾਂ ਨੂੰ ਅੰਗਰੇਜ਼ ਰਾਹੀਂ ਦਬਾਉਣ ਬਾਰੇ ਦੱਸਿਆ।

ਡੀ. ਐਸ. ਪੀ. ਲੁਧਿਆਣਾ ਦੀ 1880 ਦੀ ਰਿਪੋਰਟ ਅਨੁਸਾਰ ਜੋਗਾ ਸਿੰਘ ਧੂੜਕੋਟ ਨੇ ਉਸ ਨੂੰ ਦੱਸਿਆ ਕਿ ਉਹ ਸਤਿਗੁਰੂ ਜੀ ਨਾਲ ਬਿਸ਼ਨ ਸਿੰਘ ਨੂੰ ਹਜ਼ਰੋਂ 1868 ਵਿੱਚ ਮਿਲਿਆ ਸੀ। ਉਸ ਨੂੰ ਕਾਬਲ ਦੇ ਸਰਦਾਰ ਨੇ ਹਿੰਦੁਸਤਾਨ ਬਾਰੇ ਸੂਚਨਾਵਾਂ ਇਕੱਠੀਆਂ ਕਰਨ ਲਈ ਭਰੋਸੇਮੰਦ ਸਮਝ ਕੇ ਨੌਕਰੀ ਦਿੱਤੀ ਸੀ। ਉਸ ਦੀਆਂ ਪਿਸ਼ਾਵਰ, ਕਾਬਲ, ਬੁਖਾਰਾ ਤੇ ਰੂਸ ਦੀ ਸਰਹੱਦ ਤੇ ਏਜੰਸੀਆਂ ਹਨ। ਉਹ ਸਤਿਗੁਰੂ ਹਰੀ ਸਿੰਘ ਤੇ ਰੂਸ ਨਾਲ ਸੰਪਰਕ ਮਾਧਿਅਮ ਹੈ। 9 ਅਕਤੂਬਰ 1880 ਈ. ਨੂੰ ਡੀ. ਐਸ. ਪੀ. ਲੁਧਿਆਣਾ ਲਿਖਦਾ ਹੈ, "ਬੁੱਧ ਸਿੰਘ (ਗੁਰੂ ਹਰੀ ਸਿੰਘ) ਬਿਸ਼ਨ ਸਿੰਘ ਤੋਂ ਇੱਕ ਚਿੱਠੀ ਪ੍ਰਾਪਤ ਕਰ ਚੁੱਕਾ ਹੈ ਜਿਸ ਦਾ ਅਸਰ ਹੋਇਆ ਕਿ ਰੂਸੀ ਇੰਗਲੈਂਡ ਵਲ ਦੁਸ਼ਮਣੀ ਵਾਲਾ ਰਵੱਈਆ ਰਖਦੇ ਹਨ।"

ਲੁਧਿਆਣੇ ਤੋਂ ਬਿਨਾ ਲਾਹੌਰ, ਗੁਰਦਾਸਪੁਰ, ਜਲੰਧਰ, ਹੁਸ਼ਿਆਰਪੁਰ ਦੇ ਡਿਪਟੀ ਸੁਪਰਡੈਂਟਾਂ ਪੁਲਿਸ ਦੀਆਂ 1880 ਈ. ਤੋਂ 1888 ਈ. ਤਕ ਦੀਆਂ, ਇਹਨਾਂ ਸੰਬੰਧਾਂ ਬਾਰੇ ਕਈ ਰਿਪੋਰਟਾਂ ਹਨ। ਜਿਨ੍ਹਾਂ ਅਨੁਸਾਰ :

— ਗੁਰੂ ਰਾਮ ਸਿੰਘ ਜੀ ਰੰਗੂਨ ਜੇਲ੍ਹ ਵਿੱਚੋਂ ਬਚ ਨਿਕਲੇ ਹਨ ਤੇ ਬਿਸ਼ਨ ਸਿੰਘ ਨਾਲ ਰੂਸੀ ਫ਼ੌਜ ਦੀ ਹਿੰਦੁਸਤਾਨ 'ਤੇ ਚੜ੍ਹਾਈ ਵਿੱਚ ਰਹਿਬਰੀ ਕਰਨਗੇ।

— ਜੰਮੂ ਫ਼ੌਜ ਵਿੱਚ ਰਹੇ ਚਾਰ ਕੂਕੇ ਫ਼ੌਜੀ ਰੂਸ ਗਏ ਹਨ।

— ਕੂਕੇ ਖਾਲਸਾ ਰਾਜ ਫਿਰ ਪ੍ਰਾਪਤ ਕਰਨ ਬਾਰੇ ਤਿਆਰ ਹੋ ਰਹੇ ਹਨ।

— ਨੌਂ ਹੋਰ ਕੂਕੇ ਰੂਸ ਗਏ। ਬਿਸ਼ਨ ਸਿੰਘ 300 ਵਿਅਕਤੀਆਂ ਨਾਲ ਬੁਖਾਰੇ ਦੇ ਹਾਕਮ ਨੂੰ ਹਫਤੇ ਵਿੱਚ ਦੋ ਵਾਰ ਮਿਲਦਾ ਹੈ। ਰਾਮ ਸਿੰਘ ਨੇ ਕਿਹਾ ਹੈ—ਮੇਰੇ ਅੱਖਾਂ ਮੀਟ ਜਾਣ ਬਾਅਦ ਬਿਸ਼ਨ ਸਿੰਘ ਮੇਰਾ ਜਾਨਸ਼ੀਨ ਹੋਵੇਗਾ।

— ਬਿਸ਼ਨ ਸਿੰਘ ਰੂਸ ਤੋਂ ਭੈਣੀ ਸਾਹਿਬ 1883 ਈ. ਵਿਚ ਬੜਾ ਕੀਮਤੀ ਚੋਗਾ ਤੇ ਰੂਸ ਦੇ ਬਾਦਸ਼ਾਹ ਦੀ ਤਸਵੀਰ ਲਿਆਇਆ ਹੈ।

— ਰੂਸ ਦੀ ਸਰਹੱਦ ਵਿੱਚ ਰਹਿਣ ਵਾਲੇ ਕੂਕਿਆਂ ਦੇ ਨਾਂ ਹਨ :

ਲਹੌਰਾ ਸਿੰਘ
ਪਿਸ਼ੌਰਾ ਸਿੰਘ (ਮਹਾਰਾਜਾ ਰਣਜੀਤ ਸਿੰਘ ਦੇ ਪਰਵਾਰ ਨਾਲ ਸੰਬੰਧਿਤ)
ਸ਼ਾਮ ਸਿੰਘ ਅਟਾਰੀ ਵਾਲੇ ਦੇ ਪਰਵਾਰ ਦਾ ਬੰਦਾ
ਕਾਹਨ ਸਿੰਘ
ਸੁਹੇਲ ਸਿੰਘ ਕੁਪ ਮਲੇਰਕੋਟਲਾ।

— ਉਹ ਮਹਾਰਾਜਾ ਦਲੀਪ ਸਿੰਘ ਰਾਹੀਂ ਭਾਰਤ 'ਤੇ ਹਮਲੇ ਦਾ ਕਿਆਸ ਲਾਉਂਦੇ ਹਨ। ਉਸ ਬਾਰੇ 2 ਜੂਨ 1855 ਈ. ਨੂੰ ਡੀ. ਐਸ. ਪੀ. ਲੁਧਿਆਣਾ ਲਿਖਦਾ ਹੈ :

"ਕਿਹਾ ਜਾਂਦਾ ਹੈ ਕਿ ਰੂਸੀ ਨੌਕਰੀ ਵਿੱਚ ਬਿਸ਼ਨ ਸਿੰਘ ਕੋਲ ਕਈ ਰਜਮੈਂਟਾਂ ਦੀ ਕਮਾਨ ਹੈ, ਅਤੇ ਉਸ ਨਾਲ ਕੁਝ ਕੂਕੇ ਵੀ ਉੱਚੀਆਂ ਪਦਵੀਆਂ ਰੱਖਦੇ ਹਨ।"

ਬਿਸ਼ਨ ਸਿੰਘ ਨਾਮਧਾਰੀ ਸਿੱਖਾਂ ਵਿਚ ਐਨਾ ਜਾਣਿਆ ਜਾਂਦਾ ਸੀ ਕਿ ਬਾਬਾ ਚੰਦਾ ਸਿੰਘ ਉਸ ਬਾਰੇ ਲਿਖਦਾ ਹੈ :

ਬਿਸ਼ਨ ਸਿੰਘ ਗੁਰੂ ਕਾ ਲਾਲ
ਫੌਜਾਂ ਰਹਿਣ ਸ਼ਹੀਦੀ ਨਾਲ
ਕੀਤੇ ਸਤਿਗੁਰ ਨਾਲ ਕਰਾਰ
ਉਹ ਵੀ ਹੋਇਆ ਨਾਲ ਤਿਆਰ
ਅੱਗੇ ਜੋ ਭਾਵੇ ਕਰਤਾਰ
ਹੁਕਮ ਅਕਾਲ ਦਾ[15] *(ਬਾਰਾਂਮਾਹ)*

ਬਿਸ਼ਨ ਸਿੰਘ ਨੂੰ ਟੁੰਬਣ ਵਾਲਾ ਬਾਬਾ ਗੁਰਚਰਨ ਸਿੰਘ ਸੀ। ਉਹ ਆਪ ਵੀ 75 ਸਾਲ ਦੀ ਉਮਰ ਵਿੱਚ ਮਜਬੂਰਨ ਹਥਿਆਰ ਸੁੱਟ ਕੇ ਨਿਰਾਸ ਹੋ ਕੇ ਵਾਹੀ ਕਰਨ ਲੱਗਾ ਆਪਣੇ ਚੱਕ ਰਾਮਦਾਸ। 1870 ਈ. ਵਿੱਚ ਸਤਿਗੁਰੂ ਜੀ ਨੇ ਸਿਆਲਕੋਟ ਦੇ ਦੌਰੇ ਸਮੇਂ ਉਸ ਦੇ

ਘਰ ਚਰਨ ਪਾਏ ਤੇ ਆਪਣੇ ਚਰਨਾਂ ਦਾ ਭੌਰਾ ਬਣਾ ਲਿਆ। ਉਸ ਦਾ ਕੱਦ 5 ਫੁਟ 11 ਇੰਚ ਦੱਸਿਆ ਜਾਂਦਾ ਹੈ। ਗੁਰੂ ਨਾਨਕ ਦੇ ਸਿੱਖ ਭਾਈ ਪਿਰਾਨਾ, ਬਾਬਾ ਜੀ ਦੇ ਪੁਰਖਿਆਂ ਵਿੱਚੋਂ ਹਨ। ਉਨ੍ਹਾਂ ਨੇ ਕਾਬਲ ਵਿੱਚ ਸਿੱਖੀ ਪ੍ਰਚਾਰ ਲਈ ਧਰਮਸਾਲਾ ਬਣਾਈ ਹੋਈ ਸੀ। ਬਾਬਾ ਜੀ ਬਚਪਨ ਤੋਂ ਕਾਬਲ (ਅਫ਼ਗਾਨਿਸਤਾਨ) ਧਰਮਸਾਲਾ ਦੀ ਸੰਭਾਲ ਤੇ ਪ੍ਰਚਾਰ ਲਈ ਆਉਂਦੇ ਜਾਂਦੇ ਸਨ। ਉਹ ਕੰਧਾਰ, ਗ਼ਜ਼ਨੀ, ਬੁਖ਼ਾਰਾ ਵੀ ਜਾਂਦੇ ਰਹੇ। ਉਹ ਗੁਰਮੁਖੀ, ਪਸ਼ਤੋ ਤੇ ਫ਼ਾਰਸੀ ਜਾਣਦੇ ਸਨ।

ਪੀ. ਸੀ. ਰਾਏ ਨੇ ਇੱਕ ਖੋਜ-ਪੱਤਰ ਵਿੱਚ ਲਿਖਿਆ ਹੈ :

"ਉਹਨਾਂ (ਕੂਕਿਆਂ) ਦਾ ਵਿਸ਼ਵਾਸ ਸੀ ਕਿ ਅੰਗਰੇਜ਼ ਹਕੂਮਤ ਦਾ ਖਾਤਮਾ ਕਰਨ ਲਈ ਅਫ਼ਗਾਨਿਸਤਾਨ ਦੇ ਰਾਹੀਂ ਰੂਸ ਕਿਸੇ ਨਾ ਕਿਸੇ ਦਿਨ ਜ਼ਬਰਦਸਤ ਹਮਲਾ ਕਰੇਗਾ। ਨੇਤਾਵਾਂ ਨੇ ਫ਼ੈਸਲਾ ਕੀਤਾ ਮੱਧ ਏਸ਼ੀਆ ਦੇ ਰੂਸੀ ਦਰਬਾਰ ਵਿੱਚ ਦੂਤ ਘੱਲ ਕੇ ਰੂਸ ਦੇ ਹਾਕਮਾਂ ਨੂੰ ਭਰੋਸਾ ਦਿਵਾਇਆ ਜਾਏ ਕਿ ਉਨ੍ਹਾਂ ਵਲੋਂ ਭਾਰਤ ਵਿੱਚ ਅੰਗਰੇਜ਼ੀ ਰਾਜ ਉੱਤੇ ਹਮਲਾ ਕਰਦਿਆਂ ਹੀ ਸਾਰੇ ਭਾਰਤਵਾਸੀ ਉਨ੍ਹਾਂ ਦੀ ਇਸ ਅੰਗਰੇਜ਼-ਵਿਰੋਧੀ ਲੜਾਈ ਵਿਚ ਪੂਰਾ ਸਾਥ ਦੇਣਗੇ।"[16] ਰੂਸੀ ਦਰਬਾਰ ਵਿੱਚ ਕੂਕਾ ਨੇਤਾ ਗੁਰਚਰਨ ਸਿੰਘ ਕਸ਼ਮੀਰ ਤੇ ਇੰਦੌਰ ਦੇ ਰਾਜਿਆਂ ਦੇ ਦੂਤ ਵੀ ਅੰਗਰੇਜ਼ਾਂ ਵਿਰੁੱਧ ਰੂਸੀ ਦਰਬਾਰ ਵਿੱਚ ਜਾ ਚੁੱਕੇ ਸਨ।

ਸੂਬਾ ਗੁਰਚਰਨ ਸਿੰਘ, ਸਤਿਗੁਰੂ ਜੀ ਦੀਆਂ ਰੰਗੂਨ ਜੇਲ੍ਹ ਵਿੱਚੋਂ ਆਈਆਂ ਚਿੱਠੀਆਂ ਲੈ ਕੇ ਰੂਸ ਜਾਂਦਾ ਰਿਹਾ। ਉਹ 9 ਮਈ 1879 ਈ. ਨੂੰ ਰੂਸ ਦੇ ਤੁਰਕਿਸਤਾਨ ਦੇ ਨਗਰ ਕੁੱਟਾ ਕਰਘਨ ਪਹੁੰਚਿਆ। ਡਾ. ਫੌਜਾ ਸਿੰਘ ਕਰਤਾ 'ਕੂਕਾ ਮੂਵਮੈਂਟ' ਅਨੁਸਾਰ ਉਸ ਨੇ ਸਤਿਗੁਰੂ ਜੀ ਦੀ ਲਿਖੀ ਗੁਰਮੁਖੀ ਦੀ ਚਿੱਠੀ ਸਮਰਕੰਦ ਵਿੱਚ ਰੂਸੀ ਅਫ਼ਸਰ ਮੇਜਰ ਜਨਰਲ ਇਬਨੋਵ ਨੂੰ ਦਿੱਤੀ। ਮੱਧ ਏਸ਼ੀਆ ਦੇ ਗੁਰਮੁਖੀ ਪੰਜਾਬੀ ਜਾਨਣ ਵਾਲੇ ਵਪਾਰੀ ਜਵਾਲੇ ਨੇ ਇਸ ਦੀ ਫ਼ਾਰਸੀ ਕੀਤੀ ਤੇ ਫਿਰ ਰੂਸੀ ਅਨੁਵਾਦ ਕਰਕੇ ਵਿਚਾਰੀ ਗਈ।

ਬਾਬਾ ਗੁਰਚਰਨ ਸਿੰਘ ਨੂੰ 700 ਰੁਪਏ ਦਾ ਚੋਗਾ ਦੇ ਕੇ ਉਸ ਦਾ ਆਦਰ-ਮਾਣ ਕੀਤਾ ਗਿਆ। ਰੂਸੀ ਅਧਿਕਾਰੀ ਐਨ. ਏ. ਕਰੋਲਵਕੋਵ ਨੇ ਉਸ ਨਾਲ ਗੱਲਬਾਤ ਕਰਕੇ ਤਸੱਲੀ ਮਹਿਸੂਸ ਕੀਤੀ। ਇਸ ਦੇ ਵੇਰਵੇ ਸਨ :

— ਅਸਾਂ ਗੁਰਚਰਨ ਸਿੰਘ ਸੂਬਾ ਭੇਜਿਆ ਹੈ।
— ਭਵਿੱਖਤ ਵਾਕਾਂ ਅਨੁਸਾਰ ਰੂਸ ਬਹਾਦਰ ਅੰਗਰੇਜ਼ ਰਾਜ ਦਾ ਖ਼ਾਤਮਾ ਕਰੇਗਾ।
— ਤਿੰਨ ਲੱਖ ਪੰਦਰਾਂ ਹਜ਼ਾਰ ਸਿੰਘ ਤੁਹਾਡੀ ਹਮਰਾਹ ਵਾਸਤੇ ਤਿਆਰ ਹਨ।

ਚਿੱਠੀ ਦੇ ਵੇਰਵੇ ਸੋਚ-ਵਿਚਾਰ ਲਈ ਰੂਸੀ ਤੁਰਕਿਸਤਾਨ ਦੇ ਗਵਰਨਰ ਜਨਰਲ ਕਾਰਫ਼ ਕਮਿਆਨ ਨੂੰ ਸੇਂਟ ਪੀਟਰਸਬਰਗ ਭੇਜੇ ਗਏ। ਉਨ੍ਹਾਂ ਪ੍ਰੋਫ਼ੈਸਰ ਮਿਆਇਫ ਦੀ ਰਾਏ ਜਾਣਨੀ ਚਾਹੀ ਤੇ ਗੁਰਚਰਨ ਸਿੰਘ ਹੱਥੀਂ ਵਾਪਸੀ ਪੱਤਰ ਭੇਜਿਆ। ਉਹ ਵਾਪਸ ਮੁੜ ਰਿਹਾ ਸੀ ਕਿ ਅੰਗਰੇਜ਼ਾਂ ਦਾ ਇੱਕ ਸੂਹੀਆ ਗੁਲਾਬ ਖਾਂ ਤਾਸ਼ਕੰਦ ਤੋਂ ਉਸ ਦੇ ਪਿੱਛੇ ਲੱਗ ਗਿਆ। ਉਹ ਆਪਣੇ ਆਪ ਨੂੰ ਰੂਸ ਦਾ ਸੂਹੀਆ ਦੱਸ ਕੇ ਭੇਤ ਲੈਂਦਾ ਰਿਹਾ। ਤੇ ਰੂਸੀਆਂ ਦੇ ਨਾਂ ਦੋ ਚਿੱਠੀਆਂ ਲੈ ਗਿਆ।

ਅੰਗਰੇਜ਼ ਹਾਕਮਾਂ ਨੂੰ ਪਤਾ ਲੱਗਾ ਤਾਂ ਉਸ ਦੇ ਪੈਰਾਂ ਹੇਠੋਂ ਜ਼ਮੀਨ ਖਿਸਕ ਗਈ। ਪੰਜਾਬ ਪੁਲਿਸ ਦੇ ਅਫ਼ਸਰ ਚਾਰਲਸ ਬਰਾਊਨ ਨੇ ਉਸ ਨਾਲ ਗੱਲਬਾਤ ਕੀਤੀ। ਲੈਫਟੀਨੈਂਟ ਗਵਰਨਰ ਸਰ ਰਾਬਰਟ ਈਜ਼ਰਟਨ ਨੇ ਉਸ ਦੀ ਨਕਲੋ-ਹਰਕਤ ਵੱਲ ਉਚੇਚਾ ਧਿਆਨ ਦਿੱਤਾ ਤੇ 1818 ਈ. ਦੇ ਬੰਗਾਲ ਰੈਗੂਲੇਸ਼ਨ-III ਅਧੀਨ ਵਰੰਟ ਕੱਢਣ ਲਈ ਭਾਰਤ ਸਰਕਾਰ ਨੂੰ ਲਿਖਿਆ। ਪਰ ਵਿਦੇਸ ਵਿਭਾਗ ਦੇ ਸਕੱਤਰ ਏ. ਸੀ. ਲਾਇਲ ਨੇ ਕਿਹਾ ਕਿ ਇਸ ਬਾਰੇ ਪੰਜਾਬ ਦੇ ਮੈਜਿਸਟ੍ਰੇਟ ਕਾਰਵਾਈ ਕਰਨ। ਵਾਇਸਰਾਇ ਲਾਰਡ ਰਿਪਨ ਨੇ ਇਸ 'ਤੇ ਮੋਹਰ ਲਾਈ।

ਬਾਬਾ ਜੀ ਨੂੰ ਲਾਹੌਰ ਪਹੁੰਚਦਿਆਂ ਹੀ ਗ੍ਰਿਫ਼ਤਾਰ ਕਰ ਲਿਆ ਗਿਆ। ਪਰ ਉਹ ਝਕਾਨੀ ਦੇ ਕੇ ਉਸ ਤੋਂ ਪਹਿਲਾ ਸਰਹਾਲੀ (ਅੰਮ੍ਰਿਤਸਰ) ਸ਼ਾਮ ਸਿੰਘ ਤੇ ਭੈਣੀ ਸਾਹਿਬ ਗੁਰੂ ਹਰੀ ਸਿੰਘ ਨੂੰ ਮਿਲ ਆਇਆ ਤੇ ਆਪਣੇ ਪਿੰਡ ਚਲਾ ਗਿਆ। ਲੁਧਿਆਣੇ, ਸਾਨ੍ਹੇਵਾਲ ਤੇ ਭੈਣੀ ਸਾਹਿਬ ਖੜੀ ਪੁਲਿਸ ਹੱਥ ਮਲਦੀ ਰਹੀ।

ਉਸ ਨੇ ਰੂਸ ਤੋਂ ਲਿਆਦਾ ਪੱਤਰ ਸ਼ਾਮ ਸਿੰਘ ਨੂੰ ਦਿੱਤਾ ਸੀ ਜੋ ਸਤਿਗੁਰੂ ਰਾਮ ਸਿੰਘ ਤਕ ਪਹੁੰਚਣਾ ਸੀ। ਸਰਕਾਰ ਕੋਲ ਖ਼ਬਰ ਸੀ ਕਿ ਪੱਤਰ ਮੂੰਹ ਵੇਖਣ ਵਾਲੇ ਸ਼ੀਸ਼ੇ ਪਿੱਛੇ ਗੱਤੇ ਅੱਗੇ ਹੈ। ਸ਼ਾਮ ਸਿੰਘ ਇਸ ਨੂੰ ਲੈ ਕੇ ਰੰਗੂਨ ਜਾ ਰਿਹਾ ਹੈ।

ਸਰਕਾਰ ਚਤਰ-ਚਲਾਕਾਂ ਦੀ ਸੀ ਤਾਂ ਕੂਕੇ ਵੀ ਸਾਵਧਾਨੀ ਨਾਲ ਫੂਕ-ਫੂਕ ਕੇ ਪੈਰ ਧਰਦੇ ਸਨ। ਸੋ ਰੰਗੂਨ ਗਿਆ ਸ਼ਾਮ ਸਿੰਘ ਦਾ ਲੜਕਾ ਮੀਹਾਂ ਸਿੰਘ। ਉਹ ਹਾਂਗਕਾਂਗ ਪੁਲਿਸ ਵਿੱਚ ਰਿਹਾ ਸੀ। ਸੋ ਉਥੋਂ ਦੀ ਵਰਦੀ ਪਾ ਕੇ ਗਿਆ। ਨਾਲ ਗਿਆ ਸੰਤ ਸਿੰਘ ਸਪੁੱਤਰ ਦਲ ਸਿੰਘ। ਰੰਗੂਨ ਸਤਿਗੁਰੂ ਜੀ ਨਾ ਮਿਲੇ। ਉਥੋਂ ਦੋਵੇਂ ਮੋਲਮੀਨ ਪੁੱਜੇ। ਜਿੱਥੇ ਇੱਕ ਸਿਪਾਹੀ ਹਰਨਾਮ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਮਰਗੋਈ ਟਾਪੂ ਵਿੱਚ ਨਜ਼ਰਬੰਦ ਹਨ। ਸੋ ਉਹ ਓਧਰ ਨੂੰ ਤੁਰ ਪਏ। ਬ੍ਰਿਟਿਸ਼-ਬਰ੍ਹਮਾ ਦੇ ਇੰਸਪੈਕਟਰ ਜਨਰਲ ਆਫ਼ ਪੁਲਿਸ ਨੇ ਮਿਲੀ ਸੂਚਨਾ ਦੇ ਆਧਾਰ ਉੱਤੇ 24 ਜਨਵਰੀ 1881 ਈ. ਨੂੰ ਮਰਗੋਈ ਲਿਖ ਭੇਜਿਆ ਕਿ ਕੂਕੇ ਸਮੁੰਦਰੀ ਜਹਾਜ਼ ਰਾਹੀਂ ਆ ਰਹੇ ਹਨ, ਜਿਨ੍ਹਾਂ ਦੀ ਉਮਰ 27 ਤੇ 35 ਸਾਲ ਹੈ।

ਮਰਗੋਈ ਦੇ ਡਿਪਟੀ ਕਮਿਸ਼ਨਰ ਨੇ ਸਮੁੰਦਰੀ ਜਹਾਜ਼ੋਂ ਉਤਰਦੇ ਹੀ ਦੋਵੇਂ ਹਿਰਾਸਤ ਵਿੱਚ ਲੈ ਲਏ ਤੇ ਪੁੱਛ-ਪੜਤਾਲ ਕੀਤੀ ਅਤੇ ਫੌਰਨ ਮਰਗੋਈ ਛੱਡਣ ਦਾ ਇਕਰਾਰ ਲਿਆ। ਪਰ ਮੀਹਾਂ ਸਿੰਘ ਜਾਨ ਹੂਲ ਕੇ, ਰਾਤੀਂ ਬੰਗਲੇ ਦਾ ਜੰਗਲਾ ਟੱਪ ਕੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਜਾ ਹਾਜ਼ਰ ਹੋਇਆ ਤੇ ਆਪ ਜੀ ਨੂੰ ਰੂਸ ਤੋਂ ਲਿਆਂਦਾ ਪੱਤਰ ਦਿੱਤਾ। ਅਗਲੇ ਦਿਨ ਸਵੇਰੇ ਫੜ ਕੇ ਉਹਨਾਂ ਨੂੰ ਕਲਕੱਤੇ ਭੇਜਿਆ ਗਿਆ। ਜਿਥੋਂ ਡਿਪਟੀ ਕਮਿਸ਼ਨਰ ਲੈਮਬਰਟ ਦਾ ਉਨ੍ਹਾਂ ਦੇ ਪਹੁੰਚਣ ਬਾਰੇ ਸਰਕਾਰ ਨੂੰ ਸੁਨੇਹਾ ਆਇਆ।

ਅੰਗਰੇਜ਼ਾਂ ਖਿਲਾਫ਼ ਕੂਕੇ ਸਿੱਖ ਲੱਕ ਬੰਨ੍ਹ ਕੇ ਡਟੇ ਰਹੇ। ਪਾਬੰਦੀਆਂ, ਸਖ਼ਤੀਆਂ ਬਾਰੇ ਉਹ ਬੇਪਰਵਾਹ ਸਨ। ਉਹਨਾਂ ਉੱਤੇ ਹੁੰਦੀਆਂ ਸਖ਼ਤੀਆਂ ਕਾਰਨ ਲੋਕਾਂ ਦੀ ਉਹਨਾਂ ਨਾਲ ਹਮਦਰਦੀ ਸੀ। ਰੂਸ ਮਿਸ਼ਨ ਵਿੱਚ ਵੀ ਉਹ ਇੱਕਾ-ਦੁੱਕਾ ਨਹੀਂ ਸਨ। ਹਜ਼ਰੋਂ ਦਾ ਨਰਾਇਣ ਦਾਸ ਸਪੁੱਤਰ ਗੇਂਦਾ ਮਲ, ਮਰਾਠਾ ਰਾਮ ਚਰਨ ਤੋਲਾ ਉਰਫ ਨਾਨਾ ਰਾਉ,

ਗੁੱਜਰਾਂਵਾਲੇ ਦਾ ਮਈਆ ਹਿੰਦੂ ਅਤੇ ਹਰੀਪੁਰ ਹਜ਼ਾਰੇ ਦਾ ਸ਼ੰਕਰ ਰਾਏ, ਸਭ ਰੂਸ ਤਕ ਜੁੜੇ ਹੋਏ ਸਨ। ਇਹਨਾਂ ਦੀਆਂ ਤਾਰਾਂ ਵਿਦੇਸ਼ ਵਿੱਚ ਬੈਠੇ ਸਤਿਗੁਰੂ ਰਾਮ ਸਿੰਘ ਹਿਲਾ ਰਹੇ ਸਨ। ਦੇਸਭਗਤ ਕੂਕੇ ਮਾਤਭੂਮੀ ਦੀ ਅਜ਼ਾਦੀ ਲਈ ਹਰ ਹਮਦਰਦ ਤਕ ਰਸਾਈ ਕਰਦੇ ਸਨ। ਉਹਨਾਂ ਦਾ ਉੱਚ ਆਦਰਸ਼ ਭਾਰਤ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਮੁਕਤ ਕਰਵਾਉਣਾ ਸੀ।

ਸਤਿਗੁਰੂ ਜੀ ਦੇ ਮਰਗੋਈ ਸੁਤੰਤਰ ਚਿੰਤਨ ਲਈ ਨਾਨੂੰ ਸਿੰਘ ਰੁਕਾਵਟ ਬਣ ਸਕਦਾ ਸੀ। ਸੋ ਆਪ ਨੇ ਲੜਾਈ-ਝਗੜੇ, ਮਾਰ-ਕੁਟਾਈ ਦਾ ਸਵਾਂਗ ਰਚਿਆ ਤੇ ਉਸ ਦੇ ਮੂੰਹੋਂ ਅਖਵਾਇਆ ਕਿ ਮੈਂ ਪੰਜਾਬ ਜਾਂਦਾ ਹਾਂ। ਉਹ 14 ਨਵੰਬਰ 1881 ਈ. ਨੂੰ ਮਰਗੋਈ, ਮੌਲਮੀਨ ਰਾਹੀਂ ਕਲਕੱਤੇ ਤੋਂ ਹੁੰਦਾ ਰੁੜਕੀ ਪੁੱਜਾ ਤੇ ਇੱਕ-ਅੱਧ ਵਾਰ ਭੇਸ ਬਦਲ ਕੇ ਭੈਣੀ ਸਾਹਿਬ ਮੱਥਾ ਟੇਕ ਆਇਆ।

ਭੈਣੀ ਸਾਹਿਬ ਥੰਸੀਆਂ ਤੋਂ ਆਏ ਨਰਮਦਿਲ ਥਾਣੇਦਾਰ ਕਰਕੇ ਗੁਰਦੁਆਰੇ ਵਿੱਚ ਵੱਧ-ਘੱਟ ਸਿੱਖ ਵੀ ਰਹਿਣ ਲੱਗੇ। ਪਰ ਸਿਪਾਹੀ ਆਦਤ ਨਾ ਬਦਲ ਸਕੇ। ਉਹ ਭੈਣੀ ਸਾਹਿਬ ਦੀਆਂ ਪੈਲੀਆਂ ਤੇ ਉਸ ਤੋਂ ਬਾਹਰ ਬੈਠੇ, ਦਰਸ਼ਨਾਂ ਲਈ ਵਾਰੀ ਦੀ ਉਡੀਕ ਕਰਦੇ ਸਿੱਖਾਂ ਨੂੰ ਵੀ ਤੰਗ ਕਰਦੇ। ਗੇਂਦਾ ਸਿਪਾਹੀ ਬੇਇੱਜ਼ਤੀ ਕਰਦਾ ਸੀ, ਨਾਲੇ ਘੂਰਦਾ, ਨਾਲੇ ਖਾਂਦਾ ਸੀ।

1883 ਈ. ਵਿੱਚ ਗੁਰੂ ਹਰੀ ਸਿੰਘ ਬਾਹਰ ਜੰਗਲ-ਮੈਦਾਨ ਦੇ ਬਹਾਨੇ ਅੜਬੰਗੀ ਨੂੰ ਦਰਸ਼ਨ ਦੇਣ ਗਏ। ਉਸ ਦਾ ਅਸਲ ਨਾਮ ਭਗਵਾਨ ਸਿੰਘ ਸੀ ਪਿੰਡ ਮਰ੍ਹਾਣੇ ਦਾ। ਕੋਈ ਉਸ ਨੂੰ ਅੜਬੰਗ ਸਿੰਘ ਕਹਿੰਦਾ ਕੋਈ ਅੜਬੰਗ ਦਾਸ। ਸਰਕਾਰ ਦੀਆਂ ਨਜ਼ਰਾਂ ਵਿਚ ਉਹ ਅੰਮ੍ਰਿਤਸਰ ਸਾਕੇ ਦਾ ਭਗੌੜਾ ਸੀ। ਰਾਏਕੋਟ, ਮਲੇਰਕੋਟਲੇ ਸਾਕੇ ਦਾ ਸਾਥੀ ਸੀ। ਉਸ 'ਤੇ 500 ਰੁਪਏ ਇਨਾਮ ਸੀ। ਉਹ ਰੰਗੂਨ ਜਾ ਕੇ ਹੁਕਮਨਾਮੇ ਵੀ ਲੈ ਆਇਆ ਸੀ।

ਸਤਿਗੁਰੂ ਹਰੀ ਸਿੰਘ ਨੇ ਉਸ ਨੂੰ ਪੁਲਿਸ ਦੀਆਂ ਸਖ਼ਤੀਆਂ ਬਾਰੇ ਦੱਸਿਆ। ਉਹ ਮੱਥੇ ਤਿਊੜੀ ਪਾ ਕੇ ਆਪਣਾ ਖੂੰਡਾ ਟੇਕਦਾ, ਨਮਸਕਾਰ ਕਰਕੇ ਤੁਰ ਪਿਆ। ਲੰਮੇ ਕਾਹਲੇ ਕਦਮੀਂ ਤੁਰਦੇ ਮਗਰ, ਇਨਾਮ ਦੇ ਲਾਲਚੀ, ਹਵਾਲਦਾਰ, ਮੁਨਸ਼ੀ ਤੇ ਗੇਂਦਾ ਸਿਪਾਹੀ ਤੁਰੇ ਉਹ ਜਦ ਪਿੰਡ ਕੋਟ ਦੀ ਜੂਹ ਵਿਚ ਵੜਿਆ ਤਾਂ ਹਵਾਲਦਾਰ ਤਾਂ ਮੁੜ ਆਇਆ ਪਰ ਬਾਕੀ ਦੋਵੇਂ ਪਿੱਛੇ ਗਏ। ਨੀਲੋ ਪਿੰਡ ਦੀ ਹੱਦ ਅੰਦਰ ਪਹੁੰਚ ਕੇ ਗੇਂਦੇ ਨੇ ਭੱਜ ਕੇ ਅੜਬੰਗੀ ਨੂੰ ਡੰਡਾ ਮਾਰਿਆ ਤੇ ਮੰਦਾ ਬੋਲਿਆ। ਅੜਬੰਗੀ ਨੇ ਪੈਂਤੜਾ ਬੰਨ੍ਹ ਕੇ ਉਸ ਦੀ ਪੁੜਪੁੜੀ ਉਤੇ ਐਸਾ ਖੂੰਡਾ ਮਾਰਿਆ ਕਿ ਉਹ ਭੁਆਂਟਣੀ ਖਾ ਕੇ ਡਿੱਗ ਪਿਆ। ਦੂਜੇ ਖੂੰਡੇ ਨੇ ਉਸ ਨੂੰ ਜੰਨਤ ਪਹੁੰਚਾ ਦਿੱਤਾ ਜਾਂ ਦੋਜ਼ਖ਼ ਕੌਣ ਜਾਣਦਾ ਸੀ!

ਮੁਨਸ਼ੀ ਪਿਛਾਂਹ ਨੂੰ ਨੱਸਿਆ। ਉਸ ਜਾ ਰੌਲਾ ਪਾਇਆ ਕਿ ਗੇਂਦਾ ਮਾਰਿਆ ਗਿਆ। ਲੁਧਿਆਣਿਓਂ ਡੀ. ਸੀ. ਤੇ ਪੁਲਿਸ ਸੁਪਰਡੈਂਟ ਜੇ. ਪੀ. ਬਾਰਬਟਨ ਆਇਆ ਪਰ ਜੂਹੋਂ ਬਾਹਰ ਦੀ ਵਾਪਰੀ ਘਟਨਾ ਕਾਰਨ ਕਚੀਚੀਆਂ ਵੱਟਦੇ ਮੁੜ ਗਏ। ਪੁਲਿਸ ਹੁਣ ਗੁਰਦੁਆਰਿਓਂ ਪਾਸੇ ਨਾ ਜਾਂਦੀ, ਤੰਗ ਕਰਨ।

29 ਨਵੰਬਰ 1885 ਈ. ਨੂੰ ਮਰਗੋਈ ਪਹਿਰੇਦਾਰਾਂ ਨੇ ਬੰਗਲੇ ਨੂੰ ਖ਼ਾਲੀ ਵੇਖਿਆ ਤਾਂ ਉਨ੍ਹਾਂ ਦੀਆਂ ਨਾੜਾਂ ਫੁੱਲਣ ਲੱਗੀਆਂ। ਉਹਨਾਂ ਸਮੁੰਦਰ ਵਲ ਵੇਖਿਆ। ਸਤਿਗੁਰੂ ਜੀ ਨਾ ਮਿਲੇ। ਨਮੋਸ਼ੀ ਤੋਂ ਬਚਣ ਲਈ ਡਿਪਟੀ ਕਮਿਸ਼ਨਰ ਨੇ ਸਿਵਿਲ ਸਰਜਨ ਨਾਲ ਸਲਾਹ ਮੇਲ ਕੇ ਗੁਜ਼ਰ ਜਾਣ ਦਾ ਐਲਾਨ ਕਰਨ ਦੀ ਘਾੜਤ ਘੜੀ।

ਸਿਵਿਲ ਸਰਜਨ ਮਰਗੋਈ ਨੇ ਡਿਪਟੀ ਕਮਿਸ਼ਨਰ ਮਰਗੋਈ ਨੂੰ ਲਿਖਿਆ ਕਿ ਰਾਜਸੀ ਕੈਦੀ ਰਾਮ ਸਿੰਘ ਦਸਤ ਜਾਂ ਪੇਚਿਸ਼ ਕਾਰਨ ਅੱਜ 29 ਨਵੰਬਰ 1885 ਈ. ਨੂੰ ਸ਼ਾਮ 4.30 ਵਜੇ ਚੜ੍ਹਾਈ ਕਰ ਗਿਆ ਹੈ। ਜਿਸ ਦਾ ਸਸਕਾਰ ਅਗਲੇ ਦਿਨ ਦਿਨ ਹਿੰਦੂ ਰਹੂ-ਰੀਤੀ ਨਾਲ ਕੀਤਾ ਜਾਵੇਗਾ। ਮੈਂ ਉਥੇ ਹਾਜ਼ਰ ਰਹਾਂਗਾ। 2 ਦਸੰਬਰ 1885 ਈ. ਨੂੰ ਲਿਖਿਆ ਗਿਆ ਕਿ ਭਸਮ ਇਕੱਠੀ ਕਰਕੇ ਜਲ-ਪਰਵਾਹ ਕਰ ਦਿੱਤੀ ਗਈ ਹੈ। 8 ਦਸੰਬਰ 1885 ਈ. ਨੂੰ ਇਸ ਦੀ ਸੂਚਨਾ ਤਾਰ ਰਾਹੀਂ ਭੇਜੀ ਗਈ।[17]

ਉਹ ਝੂਠ ਉਦੋਂ ਲੁਕਿਆ ਨਾ ਰਿਹਾ ਜਦੋਂ ਸਰਕਾਰ ਦੀ ਜੇਲ੍ਹ ਦੀ ਰਿਪੋਰਟ ਸਾਹਮਣੇ ਆਈ। ਜਿਸ ਅਨੁਸਾਰ 1885 ਈ. ਵਿੱਚ, ਮਰਗੋਈ ਵਿਚ ਦਸਤਾਂ ਨਾਲ ਕੋਈ ਕੈਦੀ ਨਹੀਂ ਸੀ ਗੁਜ਼ਰਿਆ।

ਇਨ੍ਹਾਂ ਦਿਨਾਂ ਵਿਚ ਬਰ੍ਹਮਾ ਦੇ ਰਾਜਾ ਥਿਬੂ ਨੇ ਅੰਗਰੇਜ਼ਾਂ ਵਿਰੁੱਧ ਸੰਘਰਸ਼ ਤੇਜ਼ ਕਰ ਦਿੱਤਾ ਤੇ ਉਸ ਨੂੰ ਉਸੇ ਦਿਨ 29 ਨਵੰਬਰ 1885 ਈ. ਨੂੰ ਮਦਰਾਸ (ਚੇਨਈ) ਜੇਲ੍ਹ ਵਿੱਚ ਨਜ਼ਰਬੰਦ ਕੀਤਾ ਗਿਆ। ਇਕੋ ਤਰੀਕ ਹੋਣਾ ਸੰਜੋਗ ਨਹੀਂ ਲਗਦਾ ?

ਇਹ ਝੂਠ ਹੋਰ ਵੀ ਬੇਪੜਦਾ ਹੋ ਗਿਆ ਜਦ ਸਰ ਚਾਰਲਸ ਬਰਨਾਰਡ ਨੇ 23 ਅਗਸਤ 1886 ਈ. ਨੂੰ ਅੰਗਰੇਜ਼ਾਂ ਦੇ ਸੂਹੀਏ ਅਤਰ ਸਿੰਘ ਭਦੌੜ ਨੂੰ ਸੱਚ ਦੱਸਿਆ ਕਿ "ਰਾਮ ਸਿੰਘ ਕੂਕੇ ਨੂੰ ਹੋਰ ਜ਼ਿਆਦਾ ਦੂਰ ਥਾਂ ਉੱਤੇ ਤਬਦੀਲ ਕੀਤਾ ਜਾ ਰਿਹਾ ਹੈ। ਜਿਸ ਕਾਰਨ ਉਸ ਨਾਲ ਸੰਚਾਰ ਰੱਖਣਾ ਘੱਟ ਸੌਖਾ ਹੋਵੇਗਾ।"

ਸਤਿਗੁਰੂ ਰਾਮ ਸਿੰਘ ਦੇ ਗੁਜ਼ਰ ਜਾਣ ਦੀ ਖ਼ਬਰ ਨੂੰ ਸਤਿਗੁਰੂ ਹਰੀ ਸਿੰਘ ਨੇ ਇੱਕ ਵਾਢਿਓਂ ਇਹ ਕਹਿ ਕੇ ਨਕਾਰ ਦਿੱਤਾ ਕਿ ਉਨ੍ਹਾਂ ਦੇ ਬਸਤਰ, ਗੜਵਾ ਤੇ ਬਾਣੀ ਦੀਆਂ ਪੋਥੀਆਂ ਦਿਓ। ਪਰ ਦੇਂਦੇ ਕਿਥੋਂ ? ਉਹ ਤਾਂ ਸਤਿਗੁਰੂ ਰਾਮ ਸਿੰਘ ਕੋਲ ਸਨ। ਜਿਨ੍ਹਾਂ ਨੂੰ ਉਹਨਾਂ ਹੋਰ ਦੂਰ ਥਾਂ ਉੱਤੇ ਤਬਦੀਲ ਕਰ ਦਿੱਤਾ ਸੀ।

ਸਤਿਗੁਰੂ ਰਾਮ ਸਿੰਘ ਨਾਲ ਸੰਪਰਕ ਪੈਦਾ ਹੋਣ ਕਰਕੇ, ਕੂਕਿਆਂ ਦੀਆਂ ਰਾਜਨੀਤਿਕ ਸਰਗਰਮੀਆਂ ਤੇਜ਼ ਹੋ ਗਈਆਂ ਸਨ। ਬਰ੍ਹਮਾ ਕੌਡੀ ਫੇਰਦਾ ਲੱਗਦਾ ਸੀ। ਸੋ ਕੂਕਿਆਂ ਦਾ ਵਿਹੜਾ ਰੁਸ਼ਨਾਇਆ ਸੀ। ਸਤਿਗੁਰੂ ਜੀ ਦੇ ਅਣਡਿੱਠੇ, ਗੁਪਤ ਥਾਂ 'ਤੇ ਭੇਜੇ ਜਾਣ ਨਾਲ ਆਪ ਦੀ ਭਾਲ ਹੋਰ ਔਖੇਰੀ ਹੋ ਗਈ ਸੀ। ਪਰ ਆਸ਼ਾ ਦੀ ਕਿਰਨ ਰਾਹ ਦੇਂਦੀ ਸੀ।

ਹਵਾਲੇ :

1. ਸਤਿਗੁਰੂ ਬਿਲਾਸ, ਭਾਗ ਪਹਿਲਾ : ਸੰਤ ਸੰਤੋਖ ਸਿੰਘ ਬਾਹੋਵਾਲ
2. ਸਤਿਗੁਰ ਰਾਮ ਸਿੰਘ ਜੀ ਦੇ ਹੁਕਮਨਾਮੇ : ਜਸਵਿੰਦਰ ਸਿੰਘ
3. ਓਹੀ
4. ਓਹੀ
5. ਓਹੀ
6. ਓਹੀ
7. ਓਹੀ
8. ਸੰਖੇਪ ਸਿੱਖ ਇਤਿਹਾਸ : ਪਿਆਰਾ ਸਿੰਘ ਪਦਮ
9. ਪੰਜਾਬ ਦੀਆਂ ਲਹਿਰਾਂ : ਸ਼ਮਸ਼ੇਰ ਸਿੰਘ ਅਸ਼ੋਕ
10. ਸਿੱਖ ਇਤਿਹਾਸ ਤੇ ਕੂਕੇ—ਤੁਲਨਾਤਮਕ ਅਧਿਐਨ : ਅਮਰ ਭਾਰਤੀ
11. ਸੰਖੇਪ ਸਿੱਖ ਇਤਿਹਾਸ : ਪਿਆਰਾ ਸਿੰਘ ਪਦਮ
12. Sikhs of the Khalsa : W. H. Mc Leod
13. ਸਤਿਗੁਰ ਰਾਮ ਸਿੰਘ ਜੀ ਦੇ ਹੁਕਮਨਾਮੇ ਜਸਵਿੰਦਰ ਸਿੰਘ
14. ਓਹੀ
13. ਓਹੀ
14. Kuka Movement : Jaswinder Singh
15. ਰਾਮ ਵਿਯੋਗੀਆਂ ਦੇ ਬਾਰਾਂਮਾਹ : ਤਾਰਾ ਸਿੰਘ ਅਨਜਾਣ
16. ਇਤਿਹਾਸਕ ਸਮਗਰੀ ਅੰਕ : 'ਸਤਿਜੁਗ' 2002
17. ਓਹੀ

# ਜੰਗ ਜਾਰੀ ਰਹੀ

ਸਰਕਾਰ ਹਿੰਦ ਦਾ ਕੂਕਿਆਂ ਪ੍ਰਤੀ ਕਠੋਰ ਰਵੱਈਆ ਰਹਿਣ ਕਰਕੇ ਕੂਕੇ ਔਖੇ ਤਾਂ ਸਨ ਪਰ ਝੁਕਦੇ ਨਹੀਂ ਸਨ। ਇੱਕ ਵਾਰ ਬਾਬਾ ਸੰਤੋਖ ਸਿੰਘ ਲੇਖਕ ਸਤਿਗੁਰੂ ਬਿਲਾਸ ਭੈਣੀ ਸਾਹਿਬੋਂ ਲਾਹੌਰ ਗਿਆ। ਉਹ ਢਲੀ ਦੁਪਹਿਰ ਕਮਿਸ਼ਨਰ ਦੀ ਕਚਹਿਰੀ ਅੱਗੇ ਮਸ਼ਾਲ ਬਾਲ ਕੇ ਖਲੋ ਗਿਆ। ਕਚਹਿਰੀ ਆਉਂਦੇ-ਜਾਂਦੇ ਪੁੱਛਣ ਲੱਗੇ ਤਾਂ ਬਾਬਾ ਜੀ ਨੇ ਕਿਹਾ, "ਅੰਨ੍ਹਿਆਂ ਨੂੰ ਅਦਾਲਤ ਦਾ ਰਾਹ ਵਿਖਾ ਰਿਹਾ। ਇਹਨਾਂ ਬੇਗੁਨਾਹ ਗੁਰੂ ਰਾਮ ਸਿੰਘ ਨੂੰ ਕੈਦ ਕੀਤਾ ਹੈ, ਕਿਸੇ ਚਿੱਠੀ ਦਾ ਜਵਾਬ ਨਹੀਂ ਦੇਂਦੇ।" ਉਥੋਂ ਅੰਮ੍ਰਿਤਸਰ ਆਇਆ ਤੇ ਫੇਰ ਲੁਧਿਆਣੇ ਮਸ਼ਾਲ ਬਾਲ ਕੇ ਕਹੇ, ਅੰਨ੍ਹਿਆਂ ਦਾ ਰਾਜ ਹੈ।" ਲੁਧਿਆਣੇ ਪੁਲਿਸ ਸੁਪਰਡੈਂਟ ਬਾਰਬਟਨ ਨੇ ਸੱਦਿਆ, ਚੇਤਾਵਨੀ ਦਿੱਤੀ ਤੇ ਛੱਡ ਦਿੱਤਾ। ਬਾਬਾ ਜੀ ਕਹਿਣ, "ਅਸੀ ਤੁਹਾਡਾ ਮੱਕੂ ਠੱਪਣਾ।"

ਸਤਿਗੁਰੂ ਜੀ ਨਾਲ ਨਜ਼ਰਬੰਦ ਵੱਖ-ਵੱਖ ਥਾਈਂ ਸੂਬਿਆਂ ਵਿਚੋਂ ਸੂਬਾ ਸਾਹਿਬ ਸਿੰਘ 1879 ਈ. ਵਿੱਚ ਗੁਜ਼ਰ ਗਏ। ਸੂਬਾ ਜਵਾਹਰ ਸਿੰਘ ਤੇ ਸੂਬਾ ਪਹਾੜਾ ਸਿੰਘ 1882 ਵਿੱਚ ਤੇ ਸੂਬਾ ਲੱਖਾ ਸਿੰਘ 1903 ਨੂੰ ਚਲਾਣਾ ਕਰ ਗਏ। 1884 ਈ. ਵਿੱਚ ਸੂਬਾ ਰੂੜ ਸਿੰਘ ਆਪਣੀ ਜੀਵਨ ਖੇਡ ਮੁਕਾ ਗਏ। ਕਾਹਨ ਸਿੰਘ, ਬ੍ਰਹਮਾ ਸਿੰਘ, ਮਾਨ ਸਿੰਘ, ਪਹਾੜਾ ਸਿੰਘ ਤੇ ਮਲੂਕ ਸਿੰਘ ਸੂਬਿਆਂ ਨੂੰ, ਭੈਣੀ ਸਾਹਿਬ ਨਾ ਜਾਣ 'ਤੇ ਬਾਗ਼ੀਆਨਾ ਪ੍ਰਚਾਰ ਨਾ ਕਰਨ ਦੀ ਸ਼ਰਤ ਲਾ ਕੇ ਪੰਜਾਬ ਭੇਜ ਦਿੱਤਾ ਗਿਆ।

ਸਰਕਾਰ ਬੇਫਿਕਰ ਨਹੀਂ ਹੋਈ ਉਸ ਨੇ 31 ਦਸੰਬਰ 1880 ਈ. ਦੀ ਸਾਰੇ ਜ਼ਿਲ੍ਹਿਆਂ ਦੀ 252 'ਖ਼ਤਰਨਾਕ ਕੂਕਿਆਂ' ਦੀ ਸੂਚੀ ਅਨੁਸਾਰ ਨਿਗਰਾਨੀ ਰੱਖਣੀ ਜਾਰੀ ਰੱਖੀ। ਸਤਿਗੁਰੂ ਹਰੀ ਸਿੰਘ ਸਰਕਾਰੋਂ ਛੁੱਟੀ ਮਿਲਣ 'ਤੇ ਦੌਰੇ ਕਰਨ ਲੱਗੇ। ਪਰ ਸਰਕਾਰ ਛੁੱਟੀ ਦੇ ਕੇ ਵੀ ਦੌਰੇ ਮਨਸੂਖ਼ ਕਰ ਦੇਂਦੀ ਸੀ।

ਬਾਰਬਟਨ ਨੂੰ ਜਿਥੇ ਵੀ ਘਰੋਂ ਬਾਹਰ, ਕਿਸੇ ਝਿੜੀ ਵਿੱਚ ਕੂਕਿਆਂ ਦੇ ਇਕੱਠੇ ਹੋਣ ਦਾ ਪਤਾ ਲੱਗਦਾ ਤਾਂ ਉਹ ਛਾਪੇ ਮਾਰਦਾ, ਉਹਨਾਂ ਦੀ ਤਲਾਸ਼ੀ ਲੈਂਦਾ ਤੇ ਕਈਆਂ ਕੋਲੋਂ ਹੁਕਮਨਾਮਿਆਂ ਦੀਆਂ ਨਕਲਾਂ ਫੜ ਲੈਂਦਾ। ਉਸ ਨੇ ਈਸਰ ਸਿੰਘ ਨੂੰ 1878 ਈ. ਵਿੱਚ, ਨਰਾਇਣ ਸਿੰਘ ਨੂੰ 1879 ਈ. ਵਿੱਚ ਤੇ ਮੰਗਲ ਸਿੰਘ ਰਾਈਆਂ ਨੂੰ ਵੀ ਫੜਿਆ। 19 ਮਾਰਚ 1881 ਈ. ਨੂੰ ਉਸ ਨੇ ਮਾਈ ਅਤਰੀ ਕੋਲੋਂ ਕਈ ਹੁਕਮਨਾਮੇ ਫੜੇ, ਉਹਨਾਂ ਦੀ ਅੰਗਰੇਜ਼ੀ ਕਰਵਾਈ ਤੇ ਰੂਸ, ਕਾਬਲ, ਪੰਜਾਬ ਦੀਆਂ ਰਿਆਸਤਾਂ ਦਾ ਹਾਲ ਪੜ੍ਹ ਕੇ ਹੈਰਾਨ ਹੋਇਆ।[1]

ਕੂਕਿਆਂ ਦੀਆਂ ਸਰਗਰਮੀਆਂ ਬਾਰੇ ਇੱਕ ਲੇਖ ਵਿੱਚ ਡਾ. ਗੰਡਾ ਸਿੰਘ ਨੇ ਲਿਖਿਆ ਹੈ :

"ਏਥੇ ਇਹ ਦੱਸਣਾ ਬੇਮੌਕਾ ਨਹੀਂ ਹੋਵੇਗਾ ਕਿ ਕੂਕਿਆਂ ਦਾ ਜੋਸ਼ ਕੇਵਲ 1883 ਈ. ਦੇ ਸਾਲ ਵਿਚ ਹੀ ਨਹੀਂ ਸੀ। ਸਗੋਂ ਇਹੋ ਜਿਹਾ ਜੋਸ਼ ਸਾਨੂੰ 1878 ਈ. ਦੇ ਮਗਰੋਂ ਦੇ ਸਭ ਸਾਲਾਂ ਵਿੱਚ ਮਿਲਦਾ ਹੈ, ਜੋ 1886 ਈ. ਤੋਂ ਪਿੱਛੋਂ ਵੀ ਕਈ ਸਾਲਾਂ ਪਿੱਛੋਂ ਇਵੇਂ ਹੀ ਠਾਠਾਂ ਮਾਰਦਾ ਰਿਹਾ। ਅਜੇ ਦਲੀਪ ਸਿੰਘ ਇੰਗਲੈਂਡ ਹੀ ਸੀ ਕਿ ਕੂਕਾ ਆਗੂ ਉਥੇ ਹੀ ਇਸ ਨੂੰ ਜਾ ਮਿਲਿਆ। ਸਰਕਾਰੀ ਰਿਪੋਰਟਾਂ ਵਿੱਚ ਉਸ ਦਾ ਨਾਉਂ ਬਨਾਰਸੀ ਦਾਸ ਜਾਂ ਬਨਾਰਸੀ ਬਾਬੂ ਲਿਖਿਆ ਮਿਲਦਾ ਹੈ।"[2] *(ਸਤਿਜੁਗ ਦਾ ਬਸੰਤ ਅੰਕ, 2022 ਬਿ.)*

ਇਸ ਦਾ ਆਗਰਾ, ਮਥਰਾ, ਮੇਰਠ ਵਿੱਚ ਨਾਂ ਬਨਾਰਸੀ ਦਾਸ ਤੇ ਬੰਗਾਲ ਵਿਚ ਬਨਾਰਸੀ ਬਾਬੂ ਹੈ। ਉਹ ਭਾਰਤ ਆ ਕੇ ਦਲੀਪ ਸਿੰਘ ਲਈ ਜ਼ਮੀਨ ਤਿਆਰ ਕਰਦਾ ਰਿਹਾ ਤੇ ਰੁਪਿਆ ਇਕੱਠਾ ਕਰਦਾ ਰਿਹਾ।

ਮਹਾਰਾਜਾ ਦਲੀਪ ਸਿੰਘ ਨੇ 25 ਮਾਰਚ 1886 ਈ. ਨੂੰ ਪੰਥ ਨੂੰ ਇੱਕ ਚਿੱਠੀ ਲਿਖੀ ਕਿ, "ਮੈਂ ਏਥੇ ਆ ਕੇ ਸਧਾਰਨ ਰੂਪ ਵਿੱਚ ਵੱਸਾਂਗਾ, ਮੈਂ ਬੰਬਈ ਪੁੱਜ ਕੇ ਸਿੱਖ ਧਰਮ ਗ੍ਰਹਿਣ ਕਰ ਲਵਾਂਗਾ।"

ਉਸ ਨੂੰ ਕੀ ਪਤਾ ਸੀ ਕਿ ਸਿੱਖ ਸਰਦਾਰ ਅੰਗਰੇਜ਼ਾਂ ਦੇ ਵਫ਼ਾਦਾਰ ਬਣ ਗਏ ਸਨ। ਪਿਆਰਾ ਸਿੰਘ ਪਦਮ ਅਨੁਸਾਰ :

"1886 ਈ. ਵਿੱਚ ਮਹਾਰਾਜਾ ਦਲੀਪ ਸਿੰਘ ਨੇ ਵਲੈਤ ਤੋਂ ਦੇਸ ਆਉਣ ਲਈ ਤਰਲੇ ਲਏ, ਪਰ ਸਿੰਘ ਸਭਾ ਦੇ ਕਾਰਕੁਨਾਂ ਨੇ ਇਸ ਦੀ ਵਿਰੋਧਤਾ ਕੀਤੀ।...30 ਅਕਤੂਬਰ ਨੂੰ ਸਿੱਖ ਸਰਦਾਰਾਂ ਨੇ ਜਵਾਬ ਦਿੱਤਾ, "ਤੇਰੀ ਮਦਦ ਨਹੀਂ ਕੀਤੀ ਜਾ ਸਕਦੀ, ਤੂੰ ਲੰਡਨ ਜਾ ਕੇ ਮਾਫੀ ਮੰਗ।"[3] *(ਸੰਖੇਪ ਸਿੱਖ ਇਤਿਹਾਸ)*

ਏਥੇ ਡਾ. ਜਗਜੀਤ ਸਿੰਘ ਦੀ ਕੂਕ ਕੁਥਾਂ ਨਹੀਂ ਹੋਵੇਗੀ :

"ਅਸੀਂ ਸਾਰਾ ਖਾਲਸਾ ਪੰਥ ਅਤੇ ਗੁੱਜਰਾਂਵਾਲਾ ਦੇ ਨਿਵਾਸੀ ਜਿਨ੍ਹਾਂ ਨਾਲ ਤੂੰ ਆਪਣੀ ਜਨਮਭੂਮੀ ਦਾ ਸੰਬੰਧ ਸਮਝਦਾ ਹੈਂ, ਤੇਰੀ ਉਸ ਚਿੱਠੀ ਦਾ ਜੁਆਬ ਦੇਂਦੇ ਹਾਂ, ਇਹ ਜਿਹੜਾ ਤੂੰ ਸਰਕਾਰ ਅੰਗਰੇਜ਼ੀ ਤੋਂ ਬਾਗ਼ੀ ਹੋਇਆ ਹੈਂ, ਅਕਲ ਦੀ ਗੱਲ ਨਹੀਂ ਕੀਤੀ। ਸਾਡੇ ਲੋਕਾਂ ਵਿੱਚ ਜੇਹੜਾ ਥੋੜੀ ਭੀ ਅਕਲ ਰੱਖਦਾ ਹੈ, ਉਹ ਭੀ ਤੇਰੀ ਸਹਾਇਤਾ ਦਾ ਨਾਮ ਨਹੀਂ ਲਵੇਗਾ। ਤੂੰ ਸਾਥੋਂ ਕੋਈ ਆਸ ਨਾ ਰੱਖੀਂ।"[4] *(ਟਰੈਕਟ, ਸਿੰਘ ਸਭਾ ਲਹਿਰ)*

ਕੂਕੇ ਸਿੱਖ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਮਹਾਰਾਜੇ ਦਲੀਪ ਸਿੰਘ ਦੇ ਸੰਪਰਕ ਵਿੱਚ ਰਹੇ। ਉਹ ਇੰਗਲੈਂਡ ਨੂੰ ਸਦਾ ਲਈ ਤਿਆਗ ਕੇ ਕੁਝ ਮਹੀਨੇ ਫ਼ਰਾਂਸ ਰਿਹਾ ਤੇ ਰੂਸੀ ਜਰਨੈਲਾਂ ਦੀ ਮਦਦ ਨਾਲ 1887 ਈ. ਦੇ ਆਰੰਭ ਵਿੱਚ ਮਾਸਕੋ ਪੁੱਜਾ। ਬਿਸ਼ਨ ਸਿੰਘ ਪਹਿਲਾਂ ਹੀ ਉਥੇ ਸੀ। ਸੋ ਕੂਕਿਆਂ ਦਾ ਵਿਸ਼ਵਾਸ ਸੀ ਕਿ ਦੇਸ ਦੀ ਅਜ਼ਾਦੀ ਲਈ ਦੋਵੇਂ ਰਲ ਕੇ ਕੰਮ ਕਰਨਗੇ।

ਸਰਕਾਰ ਨੂੰ ਵੱਧ ਖ਼ਤਰਨਾਕ ਬਨਾਰਸੀ ਦਾਸ ਲੱਗਦਾ ਸੀ। ਮੂਲ ਰੂਪ ਵਿੱਚ ਲਖਨਊ ਦਾ ਖੱਤਰੀ ਸੀ। ਉਸ ਬਾਰੇ ਪੁਲਿਸ ਦਫ਼ਤਰ ਕਲਕੱਤਾ ਦਾ ਅਧਿਕਾਰੀ ਸਰ ਐਚ. ਐਲ. ਹਰੀਸਨ, ਐਫ. ਬੀ. ਪੀਕਾਕਾ ਨੂੰ 11 ਅਪਰੈਲ 1887 ਈ. ਨੂੰ ਲਿਖੀ ਅਰਧ-ਸਰਕਾਰੀ ਚਿੱਠੀ ਵਿੱਚ ਲਿਖਦਾ ਹੈ ਕਿ "ਇਕ ਆਦਮੀ ਜਿਸ ਨੂੰ ਬਨਾਰਸੀ ਬਾਬੂ ਕਿਹਾ ਜਾਂਦਾ ਹੈ,

ਕੂਕਾ ਸਿੱਖ, ਹੁਣ ਕਲਕੱਤੇ ਵਿੱਚ ਹੈ। ਉਹ ਸਿੱਖ ਖ਼ਿੱਤੇ ਵਿੱਚ ਰਹਿੰਦਾ ਹੈ ਤੇ ਬਗ਼ਾਵਤ ਫੈਲਾਉਂਦਾ ਹੈ। ਉਹ ਦਲੀਪ ਸਿੰਘ ਦਾ ਗੁਰੂ ਸੀ ਅਤੇ ਉਸ ਨਾਲ ਥੋੜਾ ਚਿਰ ਇੰਗਲੈਂਡ ਵੀ ਰਿਹਾ ਸੀ।"

ਉਸੇ ਦੀਆਂ ਸਿੱਖਿਆਵਾਂ ਕਰਕੇ ਦਲੀਪ ਸਿੰਘ ਰੂਸ ਗਿਆ ਅਤੇ ਆਪਣੇ ਪਿਤਾ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਮੁੜ ਵਾਪਸ ਲੈਣ ਲਈ ਸਰਗਰਮ ਹੋਇਆ। ਕਲਕੱਤੇ, ਲਾਹੌਰ ਤਾਰਾਂ ਜਾਂ ਅਰਧ-ਸਰਕਾਰੀ ਪੱਤਰ ਭੇਜ ਕੇ ਸਭ ਨੂੰ ਚੌਕਸ ਕੀਤਾ। ਇੱਕ ਹੋਰ ਵਿਅਕਤੀ ਸ. ਠਾਕਰ ਸਿੰਘ ਬਾਰੇ ਵੀ ਸਾਵਧਾਨ ਕੀਤਾ ਗਿਆ, ਵਿਦੇਸ਼ ਵਿਭਾਗ ਵੀ ਇਸ ਬਾਰੇ ਚੌਕਸ ਹੋ ਗਿਆ।

ਪਰ ਅੰਗਰੇਜ਼ ਹਾਕਮਾਂ ਦੇ ਵਫ਼ਾਦਾਰ ਸਿੱਖ ਸਰਦਾਰਾਂ ਦੀਆਂ 25 ਸਿੰਘ ਸਭਾਵਾਂ ਦੇ ਪ੍ਰਤੀਨਿਧਾਂ ਨੇ ਲਿਖ ਕੇ ਮਹਾਰਾਣੀ ਦੇ ਸਭ ਤੋਂ ਵਧੀਕ ਤੇ ਪਿਆਰੇ ਹੋਣ ਦਾ ਸਬੂਤ ਦਿੱਤਾ। ਉਹਨਾਂ ਵਿੱਚ ਖ਼ਾਲਸਾ ਦਿਵਾਨ ਦੇ ਅਹੁਦੇਦਾਰ ਵੀ ਸਨ। ਦਲੀਪ ਸਿੰਘ ਦੀ ਬਾਂਹ ਕੂਕਿਆਂ ਨੇ ਫੜੀ ਤੇ ਜੰਗ ਜਾਰੀ ਰਹੀ।

1885 ਈ. ਵਿੱਚ ਸਤਿਗੁਰੂ ਰਾਮ ਸਿੰਘ ਦੇ ਹੁਕਮਨਾਮਿਆਂ ਦੀਆਂ ਨਕਲਾਂ ਰੱਖਣ ਦੇ ਕਸੂਰ ਬਦਲੇ ਮਾਈਸਰ ਖਾਨੇ ਵਾਲੀ ਮਾਈ ਅਤਰੀ ਨੂੰ ਹਿਰਾਸਤ ਵਿੱਚ ਲੈ ਲਿਆ ਗਿਆ ਤੇ ਪਟਿਆਲੇ ਨਜ਼ਰਬੰਦ ਰੱਖਿਆ ਗਿਆ। ਉਥੇ ਉਸ ਨੂੰ ਸੂਬਾ ਖੁਸ਼ਹਾਲ ਸਿੰਘ ਥਰਾਜ ਵਾਲੇ ਮਿਲਣ ਗਏ। 1885 ਈ. ਵਿੱਚ ਮਾਈ ਰਿਹਾਅ ਹੋ ਕੇ ਸ੍ਰੀ ਭੈਣੀ ਸਾਹਿਬ ਪਹੁੰਚੀ। ਡੇਰੇ ਦੀਆਂ ਚਾਬੀਆਂ ਦਾਨ ਸਿੰਘ ਤੋਂ ਉਸ ਕੋਲ ਆ ਗਈਆਂ। ਏਸੇ ਸਾਲ ਸੂਬਾ ਖੁਸ਼ਹਾਲ ਸਿੰਘ ਆਪਣੀਆ ਦੋਹਾਂ ਨੌਜਵਾਨ ਬੱਚੀਆਂ, ਜੀਵਨ ਕੌਰ ਤੇ ਫਤਹ ਕੌਰ ਨਾਲ ਸ੍ਰੀ ਭੈਣੀ ਸਾਹਿਬ ਦਰਸ਼ਨ ਕਰਨ ਆਏ। ਸਤਿਗੁਰੂ ਹਰੀ ਸਿੰਘ ਦੇ ਮਹਿਲ ਮਾਤਾ ਸਾਹਿਬ ਕੌਰ 1882 ਈ. ਵਿੱਚ ਚੜ੍ਹਾਈ ਕਰ ਚੁੱਕੇ ਸਨ। ਸੋ ਸੰਤ ਸੰਤੋਖ ਸਿੰਘ ਬਾਹੋਵਾਲ ਅਨੁਸਾਰ :

"ਗੁਰੂ ਹਰੀ ਸਿੰਘ ਤੇ ਮਾਈ ਜਿਉਣ ਕੌਰ ਦਾ ਅਰਦਾਸਾ ਕਰ ਦੀਆ"[5] ਇਹ ਅਰਦਾਸਾ ਸੂਬਾ ਸ਼ੇਰ ਸਿੰਘ ਡਫਰਕੇ ਨੇ ਕੀਤਾ।

ਮਾਤਾ ਜੀਵਨ ਕੌਰ ਦੀ ਸੁਲੱਖਣੀ ਕੁੱਖ ਨੇ ਚੇਤ ਵਦੀ ਤੀਜ ਸੰਮਤ 1946 ਬਿਕ੍ਰਮੀ ਮੁਤਾਬਕ 9 ਮਾਰਚ 1890 ਈ. ਦਿਨ ਐਤਵਾਰ ਨੂੰ ਸੂਰਜ ਅਸਤ ਹੋਣ ਤੋਂ ਪਹਿਲਾਂ ਇੱਕ ਦੈਵੀ ਮੂਰਤ ਨੂੰ ਜਨਮ ਦਿੱਤਾ।

ਸਤਿਗੁਰੂ ਜੀ ਰਾਮਸਰ ਵਾਲੀ ਕੋਠੀ ਵਿੱਚ ਬਰਾਜਮਾਨ ਸਨ। ਸਿੱਖਾਂ ਆਪ ਜੀ ਨੂੰ ਇਸ ਪ੍ਰਸੰਨਤਾ ਦਾ ਪ੍ਰਗਟਾਵਾ ਕੀਤਾ ਤਾਂ ਆਪ ਨੇ ਬਚਨ ਕੀਤਾ, "ਘਰ ਦਾ ਮਾਲਕ ਆਇਆ ਬੜਾ ਬਲੀ ਤੇ ਪ੍ਰਤਾਪ ਵਾਲਾ ਹੈ।" ਸਭ ਡੇਰੇ ਵਾਲਿਆਂ ਰਾਹੀਆਂ-ਪਾਂਧੀਆਂ, ਪਿੰਡ ਦੇ ਵਸਨੀਕਾਂ, ਪੁਲਿਸ ਦੇ ਸਿਪਾਹੀਆਂ, ਹਵਾਲਦਾਰ ਨੂੰ ਝੋਲੀਆਂ ਭਰ-ਭਰ ਗੁੜ ਵੰਡਿਆ ਗਿਆ। ਸਾਹਿਬਜ਼ਾਦੇ ਨੂੰ ਭਜਨ ਭਾਈ ਵਜ਼ੀਰ ਸਿੰਘ ਪੰਡੋਰੀ ਵਾਲਿਆਂ ਦਿੱਤਾ।

21 ਮਾਰਚ 1890 ਈ. ਨੂੰ ਮਾਤਾ ਜੀ ਤੇ ਬਾਲਕ ਨੂੰ ਅੰਮ੍ਰਿਤ ਛਕਾਇਆ ਗਿਆ ਤੇ ਸਾਹਿਬਜ਼ਾਦੇ ਦਾ ਨਾਂ ਪ੍ਰਤਾਪ ਸਿੰਘ ਰੱਖਿਆ ਗਿਆ। 17 ਅਪਰੈਲ ਨੂੰ ਪੱਕੀ ਸੋਧ ਰੱਖਣ

ਲਈ ਸੰਤ ਹਜ਼ਾਰਾ ਸਿੰਘ ਤਖ਼ਤ ਹਜ਼ਾਰਾ ਨੇ ਅੰਮ੍ਰਿਤ ਛਕਾਇਆ ਤੇ ਸਾਧ ਸੰਗਤ ਨੂੰ ਸਾਹਿਬਜ਼ਾਦੇ ਦੇ ਖੁੱਲ੍ਹੇ ਦਰਸ਼ਨ ਕਰਵਾਏ ।

ਸੰਗਤ ਨੂੰ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀ ਖ਼ਬਰ ਪਹੁੰਚਦਿਆਂ ਸਮਾਂ ਨਾ ਲੱਗਾ । ਉਹ ਦਰਸ਼ਨ ਕਰਨ ਆਉਂਦੀ ਪਰ ਪੁਲਿਸ ਕੋਲੋਂ ਡਰਦੀ ਡਰਦੀ । ਸੰਤ ਲਾਲ ਸਿੰਘ ਭੂਰੇ ਗਿੱਲ ਅੰਮ੍ਰਿਤਸਰੋਂ ਸੰਗਤ ਨਾਲ ਆਏ ਪਰ ਪੁਲਿਸ ਨੇ ਦੁਰਵਿਹਾਰ ਕਰਕੇ ਬੇਸੁਆਦੀ ਕਰ ਦਿੱਤੀ । ਮਾਤਾ ਜੀ ਨੇ ਪੁਲਿਸ ਨੂੰ ਰਾਸ਼ਨ-ਪਾਣੀ ਦੇ ਕੇ ਨਰਮ ਕੀਤਾ ਤੇ ਸੰਤਾਂ ਨੂੰ ਸ਼ਾਂਤ ਕੀਤਾ ਤੇ ਲੰਗਰ ਛਕਾਇਆ ।

15 ਅਕਤੂਬਰ 1892 ਈ. ਨੂੰ ਮਾਤਾ ਜੀਵਨ ਕੌਰ ਨੇ ਛੋਟੇ ਸਾਹਿਬਜ਼ਾਦੇ ਨੂੰ ਜਨਮ ਦਿੱਤਾ ਜਿਸ ਦਾ ਨਾਂ ਨਿਹਾਲ ਸਿੰਘ ਰੱਖਿਆ ਗਿਆ ।

ਭੈਣੀ ਸਾਹਿਬ ਰਾਮਸਰ ਕੋਲ ਕੂਕਿਆਂ ਦੇ 30-40 ਘਰ ਵੱਸ ਗਏ, ਏਥੇ ਪਰਵਾਰ ਰਹਿਣ ਲੱਗੇ । ਫ਼ਿਰੋਜ਼ਪੁਰ, ਸਿਆਲਕੋਟ ਦੇ ਦੌਰਿਆਂ ਨਾਲ ਪਿੱਛੇ ਹਟੇ ਸਿੱਖ ਫਿਰ ਗੁਰੂਚਰਨਾਂ ਨਾਲ ਜੁੜੇ ਤੇ ਕਾਫਲਾ ਵਧਦਾ ਗਿਆ ।

ਸ੍ਰੀ ਭੈਣੀ ਸਾਹਿਬ ਗੁਰਦੁਆਰੇ ਸੰਗਤ ਵੀ ਵੱਧ ਆਉਣ ਲੱਗੀ । ਆਟੇ ਦੀ ਲੋੜ ਪੂਰੀ ਕਰਨ ਲਈ ਖ਼ਰਾਸ ਚਾਹੀਦਾ ਸੀ । ਮਿਸਤਰੀ ਠਾਕਰ ਸਿੰਘ ਬਾਠਾਂਵਾਲਾ ਜ਼ਿਲ੍ਹਾ ਸਿਆਲਕੋਟ ਨੇ ਤਿੰਨਾਂ ਦਿਨਾਂ ਵਿੱਚ ਖ਼ਰਾਸ ਲਾ ਕੇ 28 ਸਤੰਬਰ 1895 ਈ. ਨੂੰ ਚਾਲੂ ਕੀਤਾ ।

ਸਤਿਗੁਰੂ ਜੀ ਸਰਕਾਰੋਂ ਪ੍ਰਵਾਨਗੀ ਮਿਲਣ ਉੱਤੇ ਮੇਲੇ ਕਰਦੇ । ਉਹਨਾਂ ਨਾਲ ਕੀਰਤਨ ਲਈ 9 ਜਥੇ ਰਾਗੀਆਂ, ਢਾਡੀਆਂ ਦੇ ਹੁੰਦੇ ਸਨ ।

1897 ਈ. ਵਿੱਚ ਸਤਿਗੁਰੂ ਹਰੀ ਸਿੰਘ ਜੀ ਸਿਆਲਕੋਟ ਦੇ ਦੌਰੇ ਤੇ ਦਿਵਾਲੀ ਅੰਮ੍ਰਿਤਸਰ ਮਨਾ ਰਹੇ ਸਨ ਕਿ ਖੁਸ਼ੀ ਭਰੀ ਖ਼ਬਰ ਪਹੁੰਚੀ ਕਿ ਮਾਤਾ ਜੀਵਨ ਕੌਰ ਨੇ ਇਕ ਹੋਰ ਲਾਲ ਨੂੰ 5 ਅਕਤੂਬਰ 1897 ਈ. ਨੂੰ ਜਨਮ ਦਿੱਤਾ ਹੈ । ਇਸ ਦਾ ਨਾਂ ਗੁਰਦਿਆਲ ਸਿੰਘ ਰੱਖਿਆ ਗਿਆ ।

ਸਰਕਾਰ ਨੇ ਸ਼ਾਹੂਕਾਰਾਂ 'ਤੇ ਟੈਕਸ ਲਾਇਆ ਤਾਂ ਜ਼ੈਲਦਾਰ ਤੇ ਮੁਨਸ਼ੀ ਨੇ ਭੈਣੀ ਸਾਹਿਬ ਗੁਰਦੁਆਰੇ ਨੂੰ ਵੀ ਵਪਾਰ ਦਾ ਕੇਂਦਰ ਲਿਖ ਦਿੱਤਾ । ਤਸੀਲਦਾਰ ਤਹਿਕੀਕਾਤ ਲਈ ਆਇਆ ਤਾਂ ਵੇਖਿਆ ਲੰਗਰ ਹੀ ਚਲਦਾ ਹੈ । ਉਸ ਨੇ ਲਿਖ ਦਿੱਤਾ ਏਥੇ ਕੋਈ ਵਪਾਰ ਨਹੀਂ ਚਲਦਾ ।

ਸਰਕਾਰ ਦੂਜੇ ਸਿੱਖਾਂ ਨੂੰ ਆਪਣੇ ਨੇੜੇ-ਨੇੜੇ ਵੇਖਦੀ ਪਰ ਇਹਨਾਂ ਨੂੰ ਨਾ । ਇਕ ਦਿਨ ਆਪ ਗੁੱਜਰਾਂਵਾਲੇ ਦੌਰੇ 'ਤੇ ਗਏ ਸਨ । ਡਿਪਟੀ ਕਮਿਸ਼ਨਰ ਜੇ. ਆਰ. ਡਰੂਮੋਂਡਾ ਤੇ ਪੁਲਿਸ ਸੁਪਰਡੈਂਟ ਨੇ ਆਪ ਨੂੰ ਸੱਦਿਆ । ਕੋਲ ਬੈਠੇ ਡੀ. ਐਸ. ਪੀ. ਨੇ ਪੁੱਛਿਆ, ਤੁਹਾਡਾ ਦੂਜੇ ਸਿੱਖਾਂ ਤੋਂ ਵੱਖਰਾਪਨ ਕੀ ਹੈ ? ਸਤਿਗੁਰੂ ਜੀ ਬਚਨ ਕੀਤਾ, "ਉਹ ਮਾਸ-ਸ਼ਰਾਬ ਖਾਂਦੇ ਪੀਂਦੇ ਹਨ, ਨਾਲ ਉਹ ਵੇਸਵਾ ਗਮਨ ਕਰਦੇ ਹਨ, ਅਸੀਂ ਹਟਾਉਂਦੇ ਹਾਂ । ਅਸੀਂ ਸੁੱਚ-ਸੋਧ ਰਖਦੇ ਹਾਂ, ਨਾਮ ਜਪਣ ਜਪਾਉਣ ਤੇ ਬਾਣੀ ਪੜ੍ਹਨ ਵਿਚ ਵਿਸ਼ਵਾਸ ਰੱਖਦੇ ਹਾਂ, ਇਹੀ ਸਾਡਾ ਫ਼ਰਕ ਹੈ ।"

1899 ਈ. ਹਿੰਦੁਸਤਾਨ ਲਈ ਭੁੱਖਮਰੀ ਦਾ ਸਾਲ ਸੀ, ਪੰਜਾਬ ਦਾ ਮਹਾਂਕਾਲ ।

ਰਾਜਸਥਾਨ ਦੇ ਬਾਗੜੀ ਘਰ ਖੁੱਲ੍ਹੇ ਛੱਡ ਕੇ ਡੰਗਰ ਹਿੱਕ ਕੇ, ਰੋਟੀ-ਚਾਰੇ ਦੀ ਭਾਲ ਵਿੱਚ ਨਿਕਲ ਤੁਰੇ। 12000 ਬਾਗੜੀਆਂ ਸੰਗਰੂਰ ਆ ਕੇ ਦਾਣੇ ਲੁੱਟੇ ਕਿ ਜੇ ਕੈਦ ਕਰਨਗੇ ਤਾਂ ਰੋਟੀ ਤਾਂ ਦੇਣਗੇ ਹੀ। ਬੀਕਾਨੇਰ ਦੇ ਬਾਗੜੀਆਂ ਭੈਣੀ ਸਾਹਿਬ ਦਾ ਰੁਖ਼ ਕੀਤਾ। ਏਥੇ ਸਦਾਵਰਤ ਸੀ। ਸੋ 600-600 ਦੀ ਪੰਗਤ ਲੱਗਣ ਲੱਗੀ। ਸਭ ਨੂੰ ਬਿਨਾਂ ਵਿਤਕਰੇ ਵਾਲਾ ਪਰਸ਼ਾਦਾ, ਖਿਚੜੀ ਆਦਿ ਮਿਲਦਾ।

ਡੀ. ਸੀ. ਨੂੰ ਅਰਜ਼ੀ ਦਿੱਤੀ ਗਈ ਕਿ ਉਗਰਾਹੀ ਲਈ ਚਾਰ ਮਹੀਨੇ ਦੌਰਾ ਕਰਨ ਦਿੱਤਾ ਜਾਏ। ਹਾਕਮਾਂ ਦਾ ਜਵਾਬ ਸੀ, "ਬਾਗੜੀਆਂ ਨੂੰ ਰੋਟੀ ਨਾ ਦਿਓ, ਮਾਰ-ਕੁੱਟ ਕੇ ਭਜਾ ਦਿਓ, ਮਾੜੂਏ ਜਿਹੇ ਤਾਂ ਹਨ।"

ਸਤਿਗੁਰੂ ਜੀ ਬਚਨ ਕੀਤਾ, "ਸੱਦਣ ਕਿਸੇ ਨੂੰ ਜਾਂਦੇ ਨਹੀਂ, ਆਏ ਨੂੰ ਰੋਕਦੇ ਨਹੀਂ। ਸਤਿਗੁਰੂ ਦਾ ਲੰਗਰ ਹੈ ਚੱਲੇਗਾ।" ਤੇ ਚਲਦਾ ਰਿਹਾ। ਪ੍ਰੋ. ਕਿਰਪਾਲ ਸਿੰਘ ਕਸੇਲ ਦੇ ਸ਼ਬਦਾਂ ਵਿੱਚ :

"ਇਸ ਬਿਪਤਾ ਦੇ ਸਮੇਂ ਸਤਿਗੁਰੂ ਹਰੀ ਸਿੰਘ ਜੀ ਨੇ ਭੈਣੀ ਸਾਹਿਬ ਵਿਖੇ ਗੁਰੂ ਰਾਮ ਸਿੰਘ ਦਾ ਸਦਾਵਰਤ ਲੰਗਰ ਦਾ ਦਰ ਸਭ ਲਈ ਖੋਲ੍ਹ ਦਿੱਤਾ। ਕਾਲ ਦੇ ਸੰਤਾਪੇ ਇਹਨਾਂ ਬਾਗੜੀਆਂ ਨੂੰ ਜੋ ਹਜ਼ਾਰਾਂ ਦੀ ਗਿਣਤੀ ਵਿਚ ਭੈਣੀ ਸਾਹਿਬ ਪਹੁੰਚ ਰਹੇ ਸਨ, ਲਗਾਤਾਰ, ਅੰਨ-ਧਨ ਤੇ ਲੋੜੀਂਦੀਆਂ ਵਸਤਾਂ ਦੇਂਦੇ ਰਹੇ। ਪਸ਼ੂਆਂ ਨੂੰ ਵੀ ਦਾਣਾ ਦਿੱਤਾ ਜਾਂਦਾ ਰਿਹਾ।"[6] *(ਤਵਾਰੀਖ਼ ਸੰਤ ਖਾਲਸਾ, ਭਾਗ ਪਹਿਲਾ)*

ਸਰਕਾਰ ਤੇ ਰਿਆਸਤਾਂ ਦੇ ਲਾਏ ਲੰਗਰਾਂ ਦੇ ਭਾਂਡੇ ਖੜਕ ਗਏ। ਪਰ ਭੈਣੀ ਸਾਹਿਬ ਦੇ ਸਦਾਵਰਤ ਦੀ ਸੋਅ ਜ਼ਿਲ੍ਹੇ ਪ੍ਰਾਂਤ ਰਾਹੀਂ ਵਾਇਸਰਾਇ ਲਾਰਡ ਕਰਜ਼ਨ ਤਕ ਪਹੁੰਚੀ। ਇਹ ਸੂਚਨਾ ਲੰਡਨ ਭੇਜੀ ਗਈ।

ਸਦਾਵਰਤ ਨੂੰ ਵਡਿਆਉਣ ਲਈ ਡੀ. ਸੀ. ਭੈਣੀ ਸਾਹਿਬ ਆਇਆ ਤੇ ਵਡਿਆ ਕੇ ਮੁਰੱਬਿਆਂ ਦੀ ਪੇਸ਼ਕਸ਼ ਕੀਤੀ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ,

"ਫਰੰਗੀ ਖੁਸ਼ ਹੋਇ ਕੇ ਕਹਾ ਐਸਾ ਲੰਗਰ ਔਰ ਕਹੀਂ ਨਹੀਂ ਹੈ। ਲੰਡਨ ਤਾਈਂ ਉਪਮਾ ਹੋ ਰਹੀ ਹੈ। ਲੰਗਰ ਬਾਸਤੇ ਫਰੰਗੀ 52 ਮੁਰੱਬੇ ਜ਼ਮੀਨ ਦੇਂਦਾ ਹੈ। ਗੁਰੂ ਜੀ ਬਚਨ ਕੀਤਾ ਇਹ ਜ਼ਮੀਨਾਂ ਤਾਂ ਸਾਡੀਆਂ ਹੀ ਹੈਂ ਅਸੀਂ ਲੈ ਹੀ ਲੈਣੀਆਂ ਹੈਂ, ਦੇਨਾ ਤਾਂ ਬਲੈਤ ਬਿਚੋਂ ਦੇ। ਸੁਣ ਕੇ ਫਰੰਗੀ ਫੇਰ ਨਹੀਂ ਬੋਲਿਆ। ਚੁੱਪ ਹੋਇ ਗਿਆ।"[7]

*(ਸਤਿਗੁਰੂ ਬਿਲਾਸ, ਭਾਗ ਦੂਜਾ)*

ਨੇਤਰਾਂ ਦੀ ਸ਼ਿਕਾਇਤ ਦੇ ਨਾਲ ਵੱਖੀ ਤੇ ਪਸਲੀ ਦੀ ਅਸਹਿ ਪੀੜ ਹੋਣ ਲੱਗੀ। ਸਤਿਗੁਰੂ ਜੀ ਨੇ ਮਾਘਾ ਸਿੰਘ ਬਿਲਾਸਪੁਰ, ਗੁਰਦਿੱਤ ਸਿੰਘ ਮੋਰੋਂ, ਮਹੰਤ ਸੇਵਾ ਸਿੰਘ ਸੁਧਰੀ ਮਜਰਾ ਦੇ ਬੈਠਿਆਂ ਬਚਨ ਕੀਤਾ "ਹੁਣ ਤੁਸੀਂ ਸਭ ਪ੍ਰਤਾਪ ਸਿੰਘ ਦੇ ਕਹੇ ਚੱਲਿਆ ਕਰੋ।"

17 ਮਈ 1906 ਈ. ਨੂੰ ਭਾਣਾ ਵਰਤ ਗਿਆ। ਸਤਿਗੁਰੂ ਹਰੀ ਸਿੰਘ ਜੀ ਦਾ ਭੌਰ ਉਡਾਰੀ ਮਾਰ ਗਿਆ। ਸਤਿਗੁਰੂ ਰਾਮ ਸਿੰਘ ਦੇ ਦਰਸ ਕਰਵਾਉਣ ਦੀ ਢਾਰਸ ਦੇਣ ਵਾਲੇ ਸਤਿਗੁਰੂ ਹਰੀ ਸਿੰਘ ਜੀ ਸਦੀਵ ਕਾਲੀ ਵਿਛੋੜਾ ਦੇ ਗਏ। ਸੰਗਤ ਲਈ ਤਾਂ ਹਨੇਰਾ ਛਾ ਗਿਆ। ਸਸਕਾਰ ਕੀਤਾ ਗਿਆ। ਹਟਕੋਰੇ ਭਰਦਿਆਂ ਰਾਤ ਲੰਘੀ। ਅਗਲੇ ਦਿਨ

ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਬੀਰ ਸਿੰਘ ਚੂੰਨ੍ਹੀ ਤੇ ਟਿੱਕਾ ਹੀਰਾ ਸਿੰਘ ਨੇ ਆਸਣ ਵਿਛਾਇਆ, ਕਿਸ਼ੋਰ ਅਵਸਥਾ ਵਿਚ ਸਤਿਗੁਰੂ ਪ੍ਰਤਾਪ ਸਿੰਘ ਨੇ ਗੁਰਗੱਦੀ ਨੂੰ ਸੁਭਾਇਮਾਨ ਕੀਤਾ ਤਾਂ ਦੋਹਾਂ ਨੇ ਮੱਥਾ ਟੇਕਿਆ। ਹੋਰ ਪਹੁੰਚੇ ਹੋਏ ਸਾਧੂਆਂ, ਬਾਬਾ ਨਰਾਇਣ ਸਿੰਘ ਰੋਡੇ, ਸੰਤ ਗੁਰਦਿਤ ਸਿੰਘ ਮੋਰੋਂ, ਮਹੰਤ ਸੇਵਾ ਸਿੰਘ ਤੇ ਬੀਬੀ ਨੰਦਾਂ ਦੇ ਲੜਕੇ ਸੰਗਤ ਵਿੱਚ ਪਹਿਲਿਆਂ ਵਿੱਚੋਂ ਮੱਥਾ ਟੇਕਣ ਵਾਲੇ ਸਨ। ਸਤਿਗੁਰ ਸੂਰਜ ਨੇ ਆਲਾ-ਦੁਆਲਾ ਰੁਸ਼ਨਾ ਦਿੱਤਾ, ਡਿਪਟੀ ਕਮਿਸ਼ਨਰ ਲੁਧਿਆਣਾ ਦਿਵਾਨ ਚੰਦ ਅਰੋੜਾ, ਡਿਪਟੀ ਭਗਵਾਨ ਸਿੰਘ ਨੇ ਸਤਿਗੁਰੂ ਜੀ ਦੇ ਜੋਤੀ ਜੋਤ ਸਮਾਉਣ ਤੇ ਅਫ਼ਸੋਸ ਪ੍ਰਗਟ ਕੀਤਾ ਤੇ ਹਮਦਰਦੀ ਵਿਖਾਈ।

3 ਜੂਨ 1906 ਈ. ਨੂੰ ਸਤਿਗੁਰੂ ਜੀ ਦੀ ਯਾਦ ਵਿੱਚ ਹੋਏ ਨਿਮਾਣੀ ਦੇ ਮੇਲੇ ਵਿਚਲੀ ਸੰਗਤ ਦੀ ਹਾਜ਼ਰੀ ਤੇ ਪ੍ਰਬੰਧ ਨੇ ਸਰਕਾਰ ਨੂੰ ਇਸ ਗੱਲ ਦਾ ਸੰਕੇਤ ਦੇ ਦਿੱਤਾ ਕਿ ਸਰਕਾਰ ਨਾਲ ਕੋਈ ਸਮਝੌਤਾ ਨਹੀਂ, ਅਜ਼ਾਦੀ ਦੀ ਜੰਗ ਜਾਰੀ ਰਹੇਗੀ। ਭਾਵੇਂ ਪੁਲਿਸ ਚੌਂਕੀ ਬੈਠੀ ਰਹੇ।

ਸੁਮਿਤ ਸਰਕਾਰ ਨੇ ਆਪਣੀ ਪੁਸਤਕ 'ਮਾਡਰਨ ਇੰਡੀਆ' (1885-1947) ਵਿਚ ਕੂਕਿਆਂ ਬਾਰੇ ਲਿਖਿਆ ਹੈ ਕਿ ਇਹਨਾਂ ਨੂੰ ਭਾਵੇਂ ਗਾਹੇ-ਬਗਾਹੇ ਸੁਤੰਤਰਤਾ ਸੰਗਰਾਮੀ ਵੀ ਲਿਖਿਆ ਹੈ ਫਿਰ ਵੀ ਉਹਨਾਂ ਦੀਆਂ ਸਰਗਰਮੀਆਂ ਇਸਲਾਮ ਉਤੇ ਹਮਲੇ ਸਨ। ਇਹ ਦ੍ਰਿਸ਼ਟੀਕੋਣ ਸਹੀ ਨਹੀਂ, ਕਿਉਂਕਿ

i ਬੁੱਚੜਾ ਤੇ ਹਮਲਾ ਸਰਕਾਰ ਦੀ ਨੀਤੀ ਖ਼ਿਲਾਫ਼ ਕਦਮ ਸੀ। ਜੇ ਉਹ ਇਸਲਾਮ ਖ਼ਿਲਾਫ਼ ਹੁੰਦੇ ਤਾਂ ਸਦਾ ਜਾਰੀ ਰਹਿੰਦੇ।

ii ਸਰਕਾਰ ਨਾ ਆਗੂਆਂ ਨੂੰ ਨਜ਼ਰਬੰਦ ਕਰਦੀ ਨਾ ਭੈਣੀ ਸਾਹਿਬ ਪੁਲਿਸ ਚੌਕੀ ਬਿਠਾਉਂਦੀ

iii ਮੁਸਲਮਾਨ ਕਦੀ ਕੂਕਾ ਲਹਿਰ ਦੇ ਪੈਰੋਕਾਰ ਨਾ ਬਣਦੇ। 1892 ਈ. ਦੀ ਮਰਦਮਸ਼ੁਮਾਰੀ ਦੇ ਅੰਕੜਿਆਂ ਵਿੱਚ ਜਿੱਥੇ 10541 ਸਿੱਖ, 690 ਹਿੰਦੂ ਕੂਕੇ ਲਿਖੇ ਹਨ, ਉਥੇ 5 ਮੁਸਲਮਾਨ ਕੂਕੇ ਵੀ ਲਿਖੇ ਹਨ।

ਬਰਤਾਨਵੀ ਰਾਜ ਸਮੇਂ ਕੋਈ ਸਭਿਆਚਾਰਕ ਜਾਗ੍ਰਿਤੀ, ਧਾਰਮਿਕ ਤੇ ਸਮਾਜਿਕ ਸੁਧਾਰਾਂ ਬਾਰੇ 19ਵੀਂ ਸਦੀ ਵਿੱਚ ਕਈ ਲਹਿਰਾਂ ਚੱਲੀਆਂ ਜਿਨ੍ਹਾਂ ਬਾਰੇ ਸੰਕੇਤਕ ਜਾਣਕਾਰੀ ਦਿੱਤੀ ਜਾ ਰਹੀ ਹੈ। ਇਹ ਲਹਿਰਾਂ ਬਰਤਾਨਵੀ ਵਿਦਿਆ ਪ੍ਰਣਾਲੀ ਤੋਂ ਪ੍ਰਭਾਵਿਤ ਲੱਗਦੀਆਂ ਹਨ :

ਬ੍ਰਹਮੋ ਸਮਾਜ ਦਾ ਬਾਨੀ ਪੱਛਮੀ ਵਿਚਾਰਾਂ ਤੋਂ ਪ੍ਰਭਾਵਿਤ ਰਾਜਾ ਰਾਮ ਮੋਹਨ ਰਾਏ ਸੀ। ਉਹ ਉਪਨਿਸ਼ਦਾਂ ਵਿਚ ਦਿੱਤੀ ਪਰਮਾਤਮਾ ਦੀ ਧਾਰਨਾ ਦਾ ਕਾਇਲ ਸੀ। ਕੱਟੜ ਹਿੰਦੂ ਸੀ। ਉਸ ਤੋਂ ਬਾਅਦ ਦਵਿੰਦਰ ਨਾਥ ਟੈਗੋਰ ਨੇ ਸਮਾਜ ਵਿਚ ਨਵੀਂ ਰੂਹ ਫੂਕੀ। ਕੇਸ਼ਵ ਚੰਦਰ ਸੈਨ ਨੇ ਇਸ ਨੂੰ ਬੰਗਾਲ ਤੋਂ ਬਾਹਰ ਯੂ .ਪੀ., ਪੰਜਾਬ, ਮਦਰਾਸ, ਬੰਬਈ ਵਿੱਚ ਫ਼ੈਲਾਇਆ। ਸਮਾਜ ਸਤੀ ਪ੍ਰਥਾ, ਅਵੰਡ, ਛੂਆਛੂਤ ਦੇ ਵਿਰੁੱਧ ਸੀ ਤੇ ਵਿਧਵਾ ਵਿਆਹ ਦੇ ਹੱਕ ਵਿਚ ਸੀ।

ਬੰਬਈ ਵਿੱਚ ਇਸ ਦਾ ਨਾਂ ਪ੍ਰਾਰਥਨਾ ਸਭਾ ਹੋਇਆ, ਉਹ ਸ਼ਰਧਾ ਦੀ ਥਾਂ ਕਰਮ ਤੇ

ਭਰੋਸਾ ਰੱਖਦੇ ਸਨ । ਉਹ ਸਮਝਦੇ ਸਨ ਰੱਬ ਉਸ ਦੇ ਬੱਚਿਆਂ ਦੀ ਸੇਵਾ ਵਿੱਚ ਸੀ । ਪੰਜਾਬ ਵਿਚ ਦਿਆਲ ਸਿੰਘ ਟ੍ਰਸਟ ਬ੍ਰਹਮੋ ਸਮਾਜ ਦਾ ਰੂਪਾਂਤਰਣ ਕਰਦਾ ਹੈ । ਇਹ ਪੱਛਮੀ ਵਿਦਿਆ ਦੇ ਹੱਕ ਵਿੱਚ ਸੀ ।

ਆਰੀਆ ਸਮਾਜ ਦਾ ਮੋਢੀ ਸਵਾਮੀ ਦਇਆਨੰਦ ਸੀ । ਉਹ ਪਰੰਪਰਾਵਾਦੀ ਭਾਰਤੀ ਵਿਚਾਰਧਾਰਾ ਨੂੰ ਸਮਝਦਾ ਤੇ ਪ੍ਰਚਾਰਦਾ ਸੀ । ਉਹ ਕਰਮ ਦਾ ਸਿਧਾਂਤ ਮੰਨਦਾ ਸੀ ਪਰ ਭਾਗਾਂ ਨੂੰ ਨਹੀਂ । ਉਸ ਨੇ ਵੇਦਾਂ ਦਾ ਪ੍ਰਚਾਰ ਕੀਤਾ ਤੇ ਹਵਨ ਨੂੰ ਅਪਨਾਇਆ । ਡੀ.ਏ.ਵੀ. ਸੰਸਥਾਵਾਂ ਆਰੀਆ ਸਮਾਜ ਦੀ ਹੀ ਉਪਜ ਹਨ ਤੇ ਅੰਗਰੇਜ਼ੀ ਵਿਦਿਆ ਦੀਆਂ ਸਮਰਥਕ ।

ਰਾਮਕ੍ਰਿਸ਼ਨ ਮਿਸ਼ਨ ਪੁਰਾਣੀ ਤੇ ਪਰੰਪਰਾਵਾਦੀ ਧਾਰਨਾ 'ਤੇ ਆਧਾਰਿਤ ਹੈ । ਉਹ 'ਮੈਨੂੰ ਨਾ ਛੂਹੋ' ਦੇ ਹਿੰਦੂ ਨਜ਼ਰੀਏ ਨੂੰ ਨਕਾਰਦਾ ਹੈ ।

ਪੂਰਬੀ ਭਾਵ ਭਾਰਤੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋਈ ਵਿਚਾਰਧਾਰਾ, ਥਿਓਸਾਫੀਕਲ ਲਹਿਰ ਹੈ । ਰੂਸੋ-ਜਰਮਨ ਪੈਦਾ ਹੋਈ ਮੈਡਮ ਐਚ. ਪੀ. ਬਲਾਵਤਸਕੀ ਨੇ ਇਹ ਲਹਿਰ 1875 ਈ. ਵਿੱਚ ਯੂ. ਐਸ. ਏ. ਵਿੱਚ ਸੁਰੂ ਕੀਤੀ । ਇਹ ਉਪਨਿਸ਼ਦ, ਵੇਦਾਂਤ, ਯੋਗ ਦੀ ਵਿਚਾਧਾਰਾ ਤੋਂ ਪ੍ਰਭਾਵਿਤ ਹੈ । ਇਸ ਨੂੰ ਭਾਰਤ ਵਿਚ ਬੀਬੀ ਐਨੀ ਬੇਸੈਂਟ ਨੇ ਹਰਮਨ-ਪਿਆਰਾ ਬਣਾਇਆ ।

ਮੁਸਲਮਾਨਾਂ ਦੀ ਵਹਾਬੀ ਲਹਿਰ ਦਾ ਪਹਿਲਾ ਭਾਰਤੀ ਮੁਸਲਿਮ ਆਗੂ ਸ਼ਾਹ ਵਹੀਉੱਲਾ ਸੀ । ਉਹ ਭਾਰਤੀ ਮੁਸਲਮਾਨਾਂ ਦੇ ਚਹੁੰ ਨਿਆਂ ਸ਼ਾਸਤਰਾਂ ਵਿਚ ਇਕਸੁਰਤਾ ਲਿਆਉਣ ਦਾ ਇੱਛੁਕ ਸੀ ਤੇ ਇਸ ਵਿਚਾਰ ਦਾ ਸੀ ਕਿ ਜਿਥੇ ਕੁਰਾਨ ਤੇ ਹਦੀਸ ਰਾਹ ਨਾ ਦੇਣ, ਆਪਣੇ ਵਿਵੇਕ ਦੇ ਆਧਾਰ 'ਤੇ ਕੰਮ ਲਵੋ । ਪਹਿਲਾਂ ਇਹ ਸਿੱਖ ਰਾਜ ਦੇ ਖ਼ਿਲਾਫ਼ ਸੰਗਠਿਤ ਰਹੀ ਤੇ ਫਿਰ ਅੰਗਰੇਜ਼ ਹਾਕਮਾਂ ਦੇ ਖ਼ਿਲਾਫ਼ ਹੋ ਗਈ ।

ਅਲੀਗੜ੍ਹ ਲਹਿਰ ਦੇ ਕਰਤਾ-ਧਰਤਾ ਸਰ ਸੱਯਦ ਅਹਿਮਦ ਖਾਂ ਮੁਸਲਮਾਨਾਂ ਦੀ ਦ੍ਰਿਸ਼ਟੀ ਨੂੰ ਰੂੜੀਵਾਦੀ ਦੀ ਥਾਂ ਆਧੁਨਿਕ ਬਣਾਉਣਾ ਚਾਹੁੰਦਾ ਸੀ । ਉਹ ਪੀਰੀ ਮੁਰੀਦੀ ਦਾ ਵਿਰੋਧੀ ਸੀ, ਉਹ ਅੰਗਰੇਜ਼ ਸ਼ਾਸਨ ਨਾਲ ਰਲ ਕੇ ਚੱਲਣ 'ਤੇ ਜ਼ੋਰ ਦੇਂਦਾ ਸੀ ।

ਪੰਜਾਬ ਵਿਚ ਸਿੰਘ ਸਭਾ ਲਹਿਰ ਉਸ ਦਾ ਪਰਵਾਰ ਸੀ । ਪੰਜਾਬ ਵਿਚ ਸਿੱਖਾਂ ਦੀ ਦਿਸ਼ਾ ਬਣਦੀ ਗਈ ਹਮ ਹਿੰਦੂ ਨਹੀਂ ਤੇ ਹਿੰਦੂ ਸੰਸਥਾਵਾਂ ਕਹਿਣ ਲੱਗੀਆਂ ਸਿੱਖ ਕੇਸਾਧਾਰੀ ਹਿੰਦੂ ਹਨ । ਆਪਸੀ ਲੜਾਈ ਵਧੀ ।

ਵਹਾਬੀਆਂ ਤੋਂ ਬਿਨਾਂ ਕਿਸੇ ਲਹਿਰ ਨੇ ਸਰਕਾਰ ਨਾਲ ਮੱਥਾ ਨਹੀਂ ਲਾਇਆ । ਉਂਜ ਕਿਤੇ-ਕਿਤੇ ਕੋਈ ਘਟਨਾ ਹੁੰਦੀ ਰਹੀ ।

ਬੰਗਾਲ ਵਿੱਚ ਨੀਲ ਖੇਤੀ ਦੇ ਜ਼ਿਮੀਂਦਾਰ ਜੋ ਬਹੁਤੇ ਅੰਗਰੇਜ਼ ਸਨ, ਮਜ਼ਦੂਰਾਂ ਤੇ ਜ਼ੁਲਮ ਕਰਦੇ ਸਨ । ਦੁਖੀ ਹੋ ਕੇ ਜਯੋਰਾਮ ਪੁਰ ਪਿੰਡ ਨੇ ਇਹ ਮੁਹਿੰਮ ਖੜੀ ਕੀਤੀ ਕਿ ਉਹ ਨੀਲ਼ ਨਹੀਂ ਬੀਜਣਗੇ । 50 ਹਜ਼ਾਰ ਲੋਕ ਝੁੱਗੀਆਂ ਸੜਵਾ ਕੇ, ਜ਼ੁਲਮ ਸਹਿ ਕੇ ਵੀ ਡਟੇ ਰਹੇ, ਅੰਗਰੇਜ਼ ਜ਼ਿਮੀਂਦਾਰਾਂ ਨੂੰ ਆਲੀਸ਼ਾਨ ਬੰਗਲੇ ਛੱਡਣੇ ਪਏ ਤੇ ਮਜ਼ਦੂਰਾਂ ਦੀ ਹਾਲਤ ਸੁਧਰਨ ਲੱਗੀ ।

19ਵੀਂ ਸਦੀ ਵਿਚ ਸੰਥਾਲਾਂ ਨੇ ਵਿਦਰੋਹ ਕੀਤਾ ਜਿਸ ਦਾ ਕਾਰਨ ਬੰਗਾਲੀ ਜ਼ਿਮੀਂਦਾਰਾਂ,

ਮਹਾਜਨਾਂ, ਸ਼ਾਹੂਕਾਰਾਂ ਦਾ ਧੋਖੇ ਨਾਲ ਉਹਨਾਂ ਨੂੰ ਕਰਜ਼ੇ ਦੇ ਭਾਰ ਹੇਠ ਦੱਬਣਾ ਸੀ । 1871-75 ਈ. ਵਿਚਕਾਰ ਭਗਤੂਤ ਦੀ ਅਗਵਾਈ ਹੇਠ ਹੋਇਆ ਵਿਦਰੋਹ ਬੰਗਾਲ ਦੇ ਚੀਫ਼ ਕਮਿਸ਼ਨਰ ਨੂੰ ਰਾਜਨੀਤਕ ਲੱਗਾ ।

ਪੂਨਾ ਦੇ ਵਾਸੂਦੇਵ ਬਲਵੰਤ ਰਾਵ ਫੜਕੇ ਨੂੰ ਰਾਨਾਡੇ ਦੇ ਪੂਨਾ ਹੋਏ ਜਸ਼ਨਾ ਨੇ ਕ੍ਰਾਂਤੀਕਾਰੀ ਬਣਾਇਆ । ਉਸ ਨੂੰ ਸਮਝ ਆਈ ਕਿ ਅੰਗਰੇਜ ਦੀ ਚਲਾਈ ਰੇਲ, ਸਿੱਖਿਆ ਪ੍ਰਣਾਲੀ, ਸੜਕਾਂ ਉਸ ਦੇ ਵਪਾਰ ਲਈ ਹਨ, ਭਾਰਤ ਦੇ ਭਲੇ ਲਈ ਨਹੀਂ । ਉਹ ਸੁਦੇਸ਼ੀ ਪਹਿਨਦਾ ਤੇ ਰਮੋਸ਼ੀ ਕਬੀਲੇ ਨੂੰ ਅੰਗਰੇਜ਼ਾਂ ਵਿਰੁੱਧ ਤਿਆਰ ਕਰਦਾ । ਉਸ ਨੇ ਡਾਕ ਤੇ ਰੇਲ ਨੂੰ ਰੋਕਿਆ । ਸਰਕਾਰ ਨੇ ਫੜ ਕੇ ਅਦਨ ਦੇ ਕਿਲੇ ਵਿੱਚ ਡੱਕ ਦਿੱਤਾ । ਉਸ ਥਾਂ ਤੋਂ ਫ਼ਰਾਰ ਹੋਏ ਨੂੰ ਫੜ ਕੇ ਬੇੜੀਆਂ ਤੇ ਹੱਥਕੜੀਆਂ ਪਹਿਨਾ ਦਿੱਤੀਆਂ । ਇਹ ਬਹਾਦਰ 17 ਫ਼ਰਵਰੀ 1883 ਈ. ਨੂੰ ਬਿਮਾਰੀ ਤੇ ਦੁੱਖਾਂ ਨਾਲ ਘੁਲਦਾ ਪ੍ਰਾਣਾਂ ਦੀ ਬਾਜ਼ੀ ਲਾ ਗਿਆ ।

ਬੰਗਾਲ, ਬੰਬਈ ਤੇ ਮਦਰਾਸ ਰਾਜਾਂ ਵਿੱਚ ਪੁਲੀਟੀਕਲ ਐਸੋਸੀਏਸ਼ਨਾਂ ਬਣੀਆਂ । ਉਹਨਾਂ ਵਿੱਚੋਂ ਕਾਂਗਰਸੀ ਨੇਤਾਗਿਰੀ ਦਾ ਧੁਰਾ ਬੰਬਈ, ਕਲਕੱਤੇ ਦੇ ਉਹਨਾਂ ਲੋਕਾਂ ਵਿੱਚ ਹੈ ਜਿਹੜੇ 1860-1870 ਈ. ਵਿਚਕਾਰ ਲੰਡਨ ਇਕੱਠੇ ਹੋਏ । ਉਹ ਆਈ. ਸੀ. ਐਸ. ਜਾਂ ਲਾਅ (ਕਾਨੂੰਨ) ਪੜ੍ਹਦੇ ਸਨ ਜਿਵੇਂ ਫ਼ਿਰੋਜ਼ ਸ਼ਾਹ ਮਹਿਤਾ, ਬਦਰੁਦੀਨ ਤੱਯਬਜੀ, ਡਬਲਿਊ. ਸੀ. ਬੈਨਰਜੀ, ਮਨਮੋਹਨ ਅਤੇ ਲਾਲ ਮੋਹਨ ਘੋਸ਼, ਸੁਰਿੰਦਰ ਨਾਥ ਬੈਨਰਜੀ, ਅਨੰਦ ਮੋਹਨ ਬੋਸ ਅਤੇ ਰਮੇਸ਼ ਚੰਦਰ ਦੱਤ । ਇਹ ਸਾਰੇ ਲੰਡਨ ਵੱਸੇ ਵਪਾਰੀ ਦਾਦਭਾਈ ਨਾਰੋਜੀ ਦੇ ਪ੍ਰਭਾਵ ਹੇਠ ਸਨ । ਜਿਨ੍ਹਾਂ ਸੁਰਿੰਦਰ ਨਾਥ ਵਰਗਿਆਂ ਨੂੰ ਸਿਵਿਲ ਸਰਵਿਸ ਦੀ ਨੌਕਰੀ ਨਹੀਂ ਕੀਤੀ ਉਹਨਾਂ ਨੂੰ ਮੱਖਣ ਵਿਚੋਂ ਵਾਲ ਵਾਂਗ ਬਾਹਰ ਕੱਢ ਸੁੱਟਿਆ ਗਿਆ ।

ਸਮਾਂ ਬੀਤਦਾ ਗਿਆ । 1885 ਈ. ਵਿੱਚ ਵਾਇਸਰਾਏ ਲਾਰਡ ਡਫਰਿਨ ਦੇ ਦਿਮਾਗੀ ਬੱਚੇ, ਕਾਂਗਰਸ ਪਾਰਟੀ, ਨੂੰ ਰਿਟਾਇਰ ਸਰਕਾਰੀ ਅਫਸਰ ਏ. ਓ. ਹਯੂਮ ਨੇ ਜਨਮ ਦਿੱਤਾ । ਡਫਰਿਨ ਉਹ ਰਾਜਨੀਤਕ ਸੰਸਥਾ ਚਾਹੁੰਦਾ ਸੀ, ਜਿਹੜੀ ਉਸ ਨੂੰ ਲੋਕਾਂ ਦੀਆਂ ਭਾਵਨਾਵਾਂ ਬਾਰੇ ਦੱਸੇ ਤਾਂਕਿ ਪ੍ਰਸ਼ਾਸਨ ਦਾ ਇਸ ਪੱਖੋਂ ਬਚਾਅ ਰਹੇ ।

ਲਾਲਾ ਲਾਜਪਤ ਰਾਇ ਨੇ ਇਸ ਨੂੰ 'ਸੇਫਟੀ-ਵਾਲ' ਦਿਲ ਦੀ ਭੜਾਸ ਕੱਢਣ ਦਾ ਸਾਧਨ ਦੱਸਦਿਆਂ ਲਿਖਿਆ,

"ਇਸ ਦਾ ਮਤਲਬ ਬਰਤਾਨਵੀ ਰਾਜ ਨੂੰ ਕਿਸੇ ਖ਼ਤਰੇ ਕੋਲੋਂ ਕੇਵਲ ਬਚਾਉਣਾ ਨਹੀਂ ਸੀ ਜੋ ਉਸ ਨੂੰ ਧਮਕੀ ਦੇਂਦਾ ਹੈ ਸਗੋਂ ਇਸ ਨੂੰ ਸ਼ਕਤੀਸ਼ਾਲੀ ਬਣਾਉਣਾ ਹੈ ।...ਰਾਜਨੀਤਿਕ ਦੁਖਾਂ-ਤਕਲੀਫਾਂ ਦਾ ਉਪਾਅ ਕਰਦਾ ਅਤੇ ਹਿੰਦੁਸਤਾਨ ਨੂੰ ਰਾਜਨੀਤਿਕ ਤੌਰ ਤੇ ਅੱਗੇ ਵਧਾਉਣਾ ਕੇਵਲ ਜ਼ਿਮਨੀ ਪੈਦਾਵਾਰ ਸੀ ਅਤੇ ਦੂਜੇ ਦਰਜੇ ਦਾ ਮਹੱਤਵ ਰੱਖਣ ਵਾਲੀ" ਹਯੂਮ ਬੜਾ ਚੇਤੰਨ ਸਾਮਰਾਜੀ ਸੀ ।

ਡਿਸਟ੍ਰਿਕਟ ਗਜ਼ਟੀਅਰ ਲੁਧਿਆਣਾ ਵਿੱਚ 1904 ਈ. ਵਿੱਚ ਇਹ ਲਿਖ ਕੇ, "ਇਹ ਸੱਚ ਹੈ ਕਿ ਕੂਕਿਆਂ ਦੇ ਅੰਗਰੇਜ਼ ਸਰਕਾਰ ਪ੍ਰਤੀ ਵਫ਼ਾਦਾਰ ਹੋਣ ਦੀ ਕੋਈ ਸੰਭਾਵਨਾ ਨਹੀਂ" ਉਹਨਾਂ ਦੀ ਦੇਸ-ਭਗਤੀ 'ਤੇ ਮੁਹਰ ਲਾ ਦਿੱਤੀ ਸੀ ।

ਦਲੀਪ ਸਿੰਘ ਨਾਮਧਾਰੀ ਦੀ ਗਾਥਾ ਸੁਤੰਤਰਤਾ ਸੰਗਰਾਮ ਦੀ ਐਨਸਾਈਕਲੋਪੀਡੀਆ ਬ੍ਰਿਟੇਨਿਕਾ 1902 ਈ. ਵਿੱਚ ਦਿੱਤੀ ਟੂਕ ਅਨੁਸਾਰ :

— ਕੂਕਾ ਝੂਠ ਨਹੀਂ ਬੋਲਦਾ।

— ਕੂਕਾ ਸ਼ਰਾਬ ਨਹੀਂ ਪੀਂਦਾ।

— ਕੂਕਾ ਗੁਰੂ ਗੋਬਿੰਦ ਸਿੰਘ ਦਾ ਕੱਟੜ ਸਿੱਖ ਹੈ।

— ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ ਹੋ ਸਕਦਾ।[8]

ਜਦੋਂ ਕਿ ਹੋਰਾਂ ਬਾਰੇ ਲਿਖਿਆ ਹੈ, 'ਮਹਾਰਾਣੀ ਦੇ ਸਭ ਤੋਂ ਵੱਧ ਵਫ਼ਾਦਾਰ'

ਭੈਣੀ ਸਾਹਿਬ ਪੁਲਿਸ ਚੌਂਕੀ ਦਾ ਬੈਠੇ ਰਹਿਣਾ ਤੇ ਤਸ਼ੱਦਦ ਕਰਦੇ ਰਹਿਣਾ, ਇਸ ਵਿੱਚ ਭੁਲੇਖਾ ਨਹੀਂ ਰਹਿਣ ਦੇਂਦਾ ਕਿ 19ਵੀਂ ਸਦੀ ਤੋਂ ਵੀਹਵੀਂ ਸਦੀ ਤਕ ਦੇਸ ਦੀ ਆਜ਼ਾਦੀ ਲਈ ਲੜੀ ਜਾਂਦੀ ਲੜਾਈ ਨੂੰ ਜਾਰੀ ਰੱਖਣ ਵਾਲੇ ਕੇਵਲ ਤੇ ਕੇਵਲ ਕੂਕੇ ਹੀ ਸਨ ਜਿਸ ਦੇ ਤੀਜੇ ਰਹਿਬਰ ਸਤਿਗੁਰੂ ਪ੍ਰਤਾਪ ਸਿੰਘ ਨੇ 17 ਮਈ 1906 ਈ. ਨੂੰ ਸਿਪਾਹਸਾਲਾਰ ਦੀ ਕਮਾਨ ਸੰਭਾਲ ਲਈ ਸੀ।

*ਹਵਾਲੇ :*

1. Kuka Movement : Jaswinder Singh
2. ਬਸੰਤ ਅੰਕ 'ਸਤਿਜੁਗ' 1966 ਈ. (2022 ਬਿ.)
3. ਸੰਖੇਪ ਸਿੱਖ ਇਤਿਹਾਸ : ਪਿਆਰਾ ਸਿੰਘ ਪਦਮ
4. ਟ੍ਰੈਕਟ—ਸਿੰਘ ਸਭਾ ਲਹਿਰ : ਡਾ. ਜਗਜੀਤ ਸਿੰਘ
5. ਸਤਿਗੁਰੂ ਬਿਲਾਸ, ਭਾਗ ਦੂਜਾ : ਸੰਤ ਸੰਤੋਖ ਸਿੰਘ ਬਾਹੋਵਾਲ
6. ਤਵਾਰੀਖ਼ ਸੰਤ ਖ਼ਾਲਸਾ : ਕਿਰਪਾਲ ਸਿੰਘ ਕਸੇਲ
7. ਸਤਿਗੁਰੂ ਬਿਲਾਸ, ਭਾਗ ਦੂਜਾ : ਸੰਤ ਸੰਤੋਖ ਸਿੰਘ ਬਾਹੋਵਾਲ
8. ਗਾਥਾ ਸੁਤੰਤਰਤਾ ਸੰਗਰਾਮ ਦੀ : ਦਲੀਪ ਸਿੰਘ ਨਾਮਧਾਰੀ

# ਕਾਫ਼ਲਾ ਵਧਦਾ ਗਿਆ

ਕੂਕਿਆਂ ਦੀ ਤਾਕਤ ਦਾ ਧੁਰਾ ਸਿਰੜ ਸਿਦਕ ਤੇ ਅਧਿਆਤਮਕ ਬਲ ਹੈ। ਅਧਿਆਤਮਕ ਬਲ ਦਾ ਖ਼ਜ਼ਾਨਾ ਭਜਨ-ਬੰਦਗੀ ਹੈ। ਬਾਣੀ ਵੀ ਗੁਰੂ ਦੀ ਸਰਨ ਆ ਕੇ, ਉਸ ਦਾ ਨਾਮ ਲੈ ਕੇ, ਉਸ ਦਾ ਸਿਮਰਨ ਕਰਨ ਲਈ ਪ੍ਰੇਰਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਨੇ ਕੂਕਾ ਲਹਿਰ ਦੀ ਅਗਵਾਈ ਕਰਨ ਸਮੇਂ ਜੁਲਾਈ 1906 ਈ. ਵਿੱਚ ਸਵਾ ਮਹੀਨੇ ਲਈ ਨੀਲੋਂ ਕੋਲੋਂ ਲੰਘਦੀ ਨਹਿਰ ਸਰਹੰਦ ਕੰਢੇ ਡੇਰਾ ਕਰ ਲਿਆ। ਆਪ ਨੀਂਦ ਤੇ ਆਹਾਰ ਘਟਾਉਂਦੇ ਗਏ, ਤਪੱਸਿਆ ਤੇ ਗੁਰਬਾਣੀ ਦਾ ਪਾਠ ਵਧਾਉਂਦੇ ਗਏ।

1914 ਈ. ਵਿੱਚ ਸਰਕਾਰ ਨੇ ਰਕਾਬ ਗੰਜ ਗੁਰਦੁਆਰੇ ਦੀ ਕੰਧ ਢਾਹ ਦਿੱਤੀ। ਕੂਕੇ ਆਗੂ ਮੰਗਲ ਸਿੰਘ ਫਤੂਹੀ ਚੱਕ (ਅਰਸ਼ੀ ਫਰਿਸ਼ਤੇ) ਨੇ ਸਭ ਤੋਂ ਪਹਿਲੇ ਇਹ ਅਵਾਜ਼ ਉਠਾਈ। ਭਾਈ ਰਣਧੀਰ ਸਿੰਘ ਦੇ ਅਖੰਡ ਕੀਤਰਨੀ ਜਥੇ ਨੇ ਮੋਰਚਾ ਲਾ ਦਿੱਤਾ। ਉਹਨਾਂ ਦਾ ਸਾਥ ਸਰਦੂਲ ਸਿੰਘ ਕਵੀਸ਼ਰ ਨੇ ਦਿੱਤਾ। ਅਰਸ਼ੀ ਫਰਿਸ਼ਤੇ ਨੂੰ ਨਜ਼ਰਬੰਦ ਕੀਤਾ ਗਿਆ ਉਸ ਦੇ ਪਿੰਡ ਫਤੂਹੀ ਚੱਕ। ਸਾਰਾ ਸਿੱਖ ਪੰਥ ਏਕਤਾ ਦਾ ਸਬੂਤ ਦੇ ਕੇ ਸਰਕਾਰ ਨੂੰ ਦੁਬਾਰਾ ਕੰਧ ਬਣਾਉਣ ਲਈ ਮਜਬੂਰ ਕਰ ਸਕਿਆ। ਮਾਸਟਰ ਤਾਰਾ ਸਿੰਘ ਨੇ ਇੱਕ ਸਮੇਂ ਆਪਣੀ ਸਪੀਚ ਵਿੱਚ ਕਿਹਾ,

"1914 ਈ. ਵਿੱਚ ਬਾਬਾ ਜੀ (ਸਤਿਗੁਰੂ ਪ੍ਰਤਾਪ ਸਿੰਘ) ਨਾਲ ਮੇਰੀ ਪਹਿਲੀ ਵਾਕਫੀ ਹੋਈ। ਜਦੋਂ ਰਕਾਬ ਗੰਜ ਦੀ ਕੰਧ ਢੱਠੀ—ਉਦੋਂ ਹੀ ਅਕਾਲੀ ਲਹਿਰ ਦਾ ਮੁੱਢ ਬੱਝਾ। ਮੈਂ ਤੇ ਤੇਜਾ ਸਿੰਘ ਸਮੁੰਦਰੀ ਬਾਬਾ ਜੀ ਦੀ ਸੇਵਾ ਵਿਚ ਹਾਜ਼ਰ ਹੋਏ। ਉਹਨਾਂ ਨਾਲ ਸਾਰੀ ਗੱਲਬਾਤ ਕੀਤੀ। ਉਹਨਾਂ ਨੇ ਉਸ ਸਮੇਂ ਲਾਹੌਰ ਵਿੱਚ ਸਾਰੀਆਂ ਸੰਗਤਾਂ ਦਾ ਇੱਕ ਅਜਿਹਾ ਇਕੱਠ ਕੀਤਾ ਜਿਸ ਦੀ ਬੜੀ ਲੋੜ ਸੀ ਤੇ ਜਿਹੜਾ ਲਾਮਿਸਾਲ ਸੀ।"[1]

*('ਸਤਿਜੁਗ' ਦਾ ਸ਼ਰਧਾਂਜਲੀ ਅੰਕ, 1959 ਈ.)*

ਪ੍ਰਸਿੱਧ ਦੇਸ-ਭਗਤ ਬਾਬਾ ਸੋਹਨ ਸਿੰਘ ਭਕਨਾ ਨੂੰ ਸਿੱਧੇ ਰਸਤੇ ਪਾਉਣ ਵਾਲੇ ਸੰਤ ਕੇਸਰ ਸਿੰਘ ਮੁਸਾਵਾ ਸਨ। ਭਕਨਾ ਜੀ ਨੇ ਖ਼ੁਦ ਲਿਖਿਆ, "ਇਨ੍ਹਾਂ ਤੋਂ ਮੈਨੂੰ ਲੋਕ-ਸੇਵਕ ਬਣਨ ਦੀ ਚੇਟਕ ਲੱਗੀ ਜੋ ਅਗਲੇ ਸਾਲਾਂ ਵਿੱਚ ਇਸ਼ਕ ਦੀ ਹੱਦ ਤਕ ਪਹੁੰਚ ਗਈ।"

*(ਮੇਰੀ ਜੀਵਨ ਕਹਾਣੀ)*

ਬਾਬਾ ਭਕਨਾ ਜੀ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਕਨੇਡਾ ਦੀ ਧਰਤੀ 'ਤੇ ਬਣੀ ਗ਼ਦਰ ਪਾਰਟੀ ਦੇ ਪ੍ਰਧਾਨ ਰਹੇ ਸਨ।

21 ਅਪਰੈਲ 1913 ਈ. ਨੂੰ ਅਮਰੀਕਾ ਕਨੇਡਾ ਵਿੱਚ ਭਾਰਤੀ ਪਰਵਾਸੀ ਕਾਮਿਆਂ ਦੀ ਬਣੀ ਕੇਂਦਰੀ ਜਥੇਬੰਦੀ ਦਾ ਨਾਂ 'ਹਿੰਦੀ ਐਸੋਸੀਏਸ਼ਨ ਆਫ ਪੈਸੇਫਿਕ ਕੋਸਟ' ਰੱਖਿਆ ਗਿਆ। ਜਿਸ ਦੇ ਬਾਬਾ ਜੀ ਪ੍ਰਧਾਨ, ਲਾਲਾ ਹਰਦਿਆਲ ਮੁੱਖ ਸਕੱਤਰ ਤੇ ਪੰਡਤ ਕਾਸ਼ੀ

ਰਾਮ ਖ਼ਜ਼ਾਨਚੀ ਸਨ । ਇਨ੍ਹਾਂ 'ਗ਼ਦਰ' ਨਾਂ ਦਾ ਅਖ਼ਬਾਰ ਕੱਢਿਆ । ਜੋ ਪਿੱਛੋਂ ਪੰਜਾਬੀ, ਬੰਗਾਲੀ, ਗੁਜਰਾਤੀ, ਤੇ ਹਿੰਦੀ ਵਿੱਚ ਵੀ ਛਪਣ ਲੱਗਾ । 'ਗ਼ਦਰ ਦੀ ਗੂੰਜ' ਅਖ਼ਬਾਰ ਲੋਕਾਂ ਦੇ ਜਜ਼ਬਿਆਂ ਨਾਲ ਐਨਾ ਜੁੜਿਆ ਕਿ ਕਈਆਂ ਨੇ ਇਸ ਅਖ਼ਬਾਰ ਲਈ ਪੜ੍ਹਨਾ ਸਿੱਖਿਆ ।

4 ਅਪਰੈਲ 1914 ਈ. ਨੂੰ ਹਾਂਗਕਾਂਗ ਤੋਂ ਰੋਜ਼ੀ-ਰੋਟੀ ਦੀ ਭਾਲ ਵਿੱਚ ਚੱਲੇ 374 ਮੁਸਾਫ਼ਰਾਂ ਵਾਲੇ ਜਹਾਜ਼ ਨੂੰ ਵਿਕਟੋਰੀਆ (ਕਨੇਡਾ) ਵਿੱਚ ਕੰਢੇ ਨਾ ਲੱਗਣ ਦਿੱਤਾ ਤੇ ਸਮੁੰਦਰੀ ਪੁਲਿਸ ਨੇ ਹਿਰਾਸਤ ਵਿਚ ਲੈ ਲਿਆ । ਮਜਬੂਰਨ ਬਜਬਜ ਘਾਟ (ਬੰਗਾਲ) ਲਿਆਂਦਾ । ਜਹਾਜ਼ ਵਿਚੋਂ ਉਤਰੇ ਮੁਸਾਫ਼ਰਾਂ ਦਾ ਗੋਲੀਆਂ ਨਾਲ ਸੁਆਗਤ ਹੋਇਆ । ਗੁਰਦਿਤ ਸਿੰਘ ਤੇ ਕੁਝ ਮੁਸਾਫ਼ਰ ਬਚ ਨਿਕਲੇ । ਸਿੱਖਾਂ ਦੇ ਵਧਦੇ ਰੋਸ ਤੋਂ ਬਚਣ ਲਈ ਸਰਕਾਰ ਨੇ ਪੁਜਾਰੀਆਂ, ਸਰਬਰਾਹਾ, ਸਰਦਾਰਾਂ ਤੇ ਸਿੰਘ ਸਭੀਆਂ ਕੋਲੋਂ ਫ਼ਤਵਾ ਲੈਣਾ ਚਾਹਿਆ ਕਿ ਮੁਸਾਫ਼ਰ ਸਿੱਖ ਨਹੀਂ ਸਨ । ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿੱਖਾਂ ਨੂੰ ਦਲੇਰੀ ਦੇਣ ਲਈ ਹੁਸ਼ਿਆਰਪੁਰ ਚੋਣਵੇਂ ਸਿੱਖਾਂ ਦੀ ਬੈਠਕ ਕੀਤੀ । ਭਾਵੇਂ ਤਖ਼ਤਾਂ ਦੇ ਪੁਜਾਰੀ ਤੇ ਸਰਬਰਾਹ ਆਦਿ ਸਰਕਾਰ ਲਈ ਸੰਕਟ ਮੋਚਨ ਸੇਵਾਵਾਂ ਦੇ ਰਹੇ ਸਨ ਪਰ ਸਤਿਗੁਰੂ ਜੀ ਨੇ ਹੁਸ਼ਿਆਰਪੁਰ ਦੇ ਇਕੱਠ ਵਿਚ ਇਹ ਮਤਾ ਪਾਸ ਕਰਵਾਇਆ ਕਿ ਉਹ ਸ਼ਹੀਦ ਸਿੱਖ ਸਨ । ਇਕੱਠ ਨੂੰ ਸ਼ਹੀਦ ਪਰਵਾਰਾਂ ਨਾਲ ਹਮਦਰਦੀ ਸੀ ।

ਸਰਕਾਰ ਨੂੰ ਪਤਾ ਲੱਗਾ ਕਿ ਸਿੱਖਾਂ ਨੂੰ ਹੱਲਾਸ਼ੇਰੀ ਦੇਣ ਵਾਲਾ, ਕੂਕਾ ਬਾਗ਼ੀ ਸੰਸਥਾ ਦਾ ਮੁਖੀ ਹੈ । ਸੋ ਆਪ ਉਹਨਾਂ ਨੂੰ ਸਦਾ ਰੜਕਦੇ ਰਹੇ ।

1913 ਈ. ਦੇ ਦਸੰਬਰ ਵਿੱਚ ਨਾਮਧਾਰੀ ਪੰਥ ਵਿੱਚ ਇੱਕ ਭਾਗਾਂ ਭਰਿਆ ਦਿਨ ਆਇਆ ਜਦ ਸਤਿਗੁਰੂ ਪ੍ਰਤਾਪ ਸਿੰਘ ਦਾ ਅਨੰਦ ਕਾਰਜ ਬੀਬੀ ਵੀਰਾਂ (ਮਾਤਾ ਭੁਪਿੰਦਰ ਕੌਰ) ਨਾਲ ਗੁਰੂਸਰ ਜ਼ਿਲ੍ਹਾ ਫ਼ਿਰੋਜ਼ਪੁਰ ਵਿੱਚ ਹੋਇਆ । ਇਹ ਕਿਸੇ ਸਤਿਗੁਰੂ ਜੀ ਦਾ ਗੁਰਮਰਯਾਦਾ ਅਨੁਸਾਰ ਹੋਇਆ ਪਹਿਲਾ ਅਨੰਦ ਕਾਰਜ ਸੀ । ਨਹੀਂ ਤਾਂ ਸਾਰੇ ਹਿੰਦੂ ਰੀਤੀ ਨਾਲ ਹੀ ਹੁੰਦੇ ਰਹੇ ਸਨ । ਅਨੰਦ ਕਾਰਜ (ਵਿਆਹ) ਅੰਤਰਜਾਤੀ ਵੀ ਸੀ ।

1914 ਈ. ਵਿੱਚ ਪਹਿਲਾ ਵਿਸ਼ਵ ਯੁੱਧ ਸ਼ੁਰੂ ਹੋਇਆ । ਅੰਗਰੇਜ਼ਾਂ ਨੂੰ ਗੋਲੀਆਂ ਠੰਢੀਆਂ ਕਰਨ ਲਈ ਹਿੰਦੁਸਤਾਨੀ ਫ਼ੌਜੀ ਚਾਹੀਦੇ ਸਨ । ਉਹਨਾਂ ਸਣੇ ਮੋਹਨਦਾਸ ਕਰਮਚੰਦ ਗਾਂਧੀ, ਰਾਜਨੀਤਕ ਆਗੂਆਂ, ਧਾਰਮਿਕ ਰਹਿਨੁਮਾਵਾਂ, ਸਮਾਜਕ ਹਸਤੀਆਂ ਤੇ ਰਾਜਿਆਂ ਤੇ ਮਹਾਰਾਜਿਆਂ, ਜ਼ਮੀਂਦਾਰਾਂ, ਸ਼ਾਹੂਕਾਰਾਂ ਨੂੰ ਲੋਕਾਂ ਨੂੰ ਭਰਤੀ ਦੇਣ ਜਾਂ ਮਜਬੂਰ ਕਰਨ ਲਈ ਕਿਹਾ ।

ਪੰਜਾਬ ਦੇ ਸਿੱਖ ਤਾਂ ਆਗੂਆਂ ਰਾਹੀਂ ਗੁਮਰਾਹ ਕੀਤੇ ਗਏ । ਸੋਹਨ ਸਿੰਘ ਜੋਸ਼ ਅਨੁਸਾਰ ਇਕੱਲੇ ਪੰਜਾਬ ਵਿੱਚੋਂ 90 ਹਜ਼ਾਰ ਸਿੱਖਾਂ ਦੀ ਭਰਤੀ ਦਿੱਤੀ ਗਈ । ਹਾਕਮ ਸਤਿਗੁਰੂ ਜੀ ਕੋਲ ਭੈਣੀ ਸਾਹਿਬ ਆਇਆ । ਸਤਿਗੁਰੂ ਜੀ ਦਾ ਕਹਿਣਾ ਸੀ, "ਸ਼ੁਕਰ ਕਰੋ ਮੈਂ ਆਪ ਦੇ ਖ਼ਿਲਾਫ਼ ਬੋਲਦਾ ਨਹੀਂ, ਮੈਂ ਤੁਹਾਨੂੰ ਕੋਈ ਮਦਦ ਨਹੀਂ ਦੇਣੀ ।" ਤੇ ਕੋਈ ਵੀ ਕੂਕਾ ਭਰਤੀ ਨਾ ਹੋਇਆ ।

ਭਾਰਤ ਦੇ ਕ੍ਰਾਂਤੀਕਾਰੀ ਨੇਤਾਵਾਂ ਨੂੰ ਛੱਡ ਕੇ ਬਾਕੀਆਂ ਨੂੰ ਅੰਗਰੇਜ਼ਾਂ ਦੇ ਜੰਗ ਜਿੱਤਣ

ਬਾਅਦ ਕੁਝ ਮਿਲਣ ਦੀ ਆਸ ਸੀ। ਸੁਮਿਤ ਸਰਕਾਰ ਦੇ ਸ਼ਬਦਾਂ ਵਿੱਚ "1918 ਈ. ਵਿੱਚ ਤਿਲਕ ਅਤੇ ਗਾਂਧੀ ਪਿੰਡਾਂ ਦੀਆਂ ਯਾਤਰਾਵਾਂ ਰਾਹੀਂ ਬ੍ਰਿਟਿਸ਼ਾਂ ਲਈ ਬੰਦੇ ਤੇ ਮਾਇਆ ਇਕੱਠੀ ਕਰਨ ਦੀ ਹੱਦ ਤਕ ਗਏ—ਉਹ ਇਸ ਆਸ ਨਾਲ ਗਏ ਕਿ ਸਰਕਾਰ ਉਹਨਾਂ ਨੂੰ ਇਸ ਵਫ਼ਾਦਾਰੀ ਬਦਲੇ ਮੁਖ ਰਾਜਨੀਤਿਕ ਸੁਧਾਰ ਦੇਵੇਗੀ। 1918 ਈ. ਵਿੱਚ ਤਿਲਕ ਦੀ ਦਲੀਲ ਸੀ ਕਿ ਜੰਗ-ਰਿਣ ਪੱਤਰ (ਡਿਬੈਂਚਰ) ਇਹ ਸਮਝ ਕੇ ਖਰੀਦੋ ਕਿ ਜਿਵੇਂ 'ਹੋਮ ਰੂਲ' ਦਾ ਵਸੀਕਾ ਲਿਖਿਆ ਸਮਝੋ।"[2] *(ਮਾਡਰਨ ਇੰਡੀਆ)*

ਪਰ ਇਸ ਦੇ ਸਿੱਟੇ ਵਜੋਂ ਜੱਲ੍ਹਿਆਂ ਵਾਲੇ ਦਾ ਗੋਲੀ ਕਾਂਡ ਹੋਇਆ। ਪੱਟਾਭੀ ਸੀਤਾ ਰਮੱਈਆ ਅਨੁਸਾਰ ਉਸ ਵਿੱਚ 1300 ਭਾਰਤੀ ਜਿਨ੍ਹਾਂ ਵਿਚ ਸਿੱਖ, ਨਾਮਧਾਰੀਆਂ ਸਣੇ ਤੇ ਗ਼ੈਰ-ਸਿੱਖ ਬੇਰਹਿਮੀ ਨਾਲ ਭੁੰਨੇ ਗਏ। ਇਹ ਕਾਂਡ ਕਰਨ ਵਾਲੇ ਨੂੰ ਅਕਾਲ ਤਖ਼ਤ ਵਲੋਂ ਸਿਰੋਪਾ ਦਿੱਤਾ ਗਿਆ, ਵਫ਼ਾਦਾਰੀ ਦਾ ਸਬੂਤ ਦੇਣ ਲਈ।

ਮਹਾਰਾਜਾ ਰਿਪੁਦਮਨ ਸਿੰਘ ਨਾਭਾ ਦੇਸ-ਭਗਤੀ ਦੀ ਭਾਵਨਾ ਰੱਖਦਾ ਸੀ। ਉਸ ਦਾ ਇਸ ਪਾਸੇ ਝੁਕਾਅ ਕਰਨ ਵਾਲੀ ਮਾਈ ਮਹਾਤਮਾ (ਸਤਿਗੁਰੂ ਰਾਮ ਸਿੰਘ ਵਲੋਂ ਥਾਪੀ ਗਈ ਇੱਕੋ-ਇੱਕ ਬੀਬੀ ਸੂਬਾ ਹੁਕਮੀ) ਸੀ। ਮਹਾਰਾਜੇ ਘਰ ਪੁੱਤਰ ਨਾ ਹੋਇਆ ਤਾਂ ਮਾਈ ਦੇ ਕਿਹਾਂ ਉਸ ਸਤਿਗੁਰੂ ਪ੍ਰਤਾਪ ਸਿੰਘ ਨੂੰ ਅਰਜ ਕੀਤੀ। 1919 ਈ. ਨੂੰ ਉਸ ਦੇ ਘਰ ਸਾਹਿਬਜ਼ਾਦੇ ਨੇ ਜਨਮ ਲਿਆ। ਉਸ ਦਾ ਨਾਂ ਵੀ ਟਿੱਕਾ ਪ੍ਰਤਾਪ ਸਿੰਘ ਰੱਖਿਆ ਗਿਆ।

ਮਹਾਰਾਜੇ ਨੇ ਸਤਿਗੁਰੂ ਜੀ ਨੂੰ ਭੇਟਾ ਵਜੋਂ, ਮਾਇਆ, ਘੋੜੇ, 5800 ਵਿਘੇ ਜ਼ਮੀਨ (1281 ਏਕੜ) ਦੀ ਬੀੜ ਮਡਾਰਤੂ ਤੇ ਇੱਕ ਰੋਲਸ ਰਾਇਸ ਕਾਰ ਮੱਥਾ ਟੇਕੀ। ਇਹ ਗੱਲ ਦੂਜੀ ਧਿਰ ਨੂੰ ਪਸੰਦ ਨਾ ਆਈ। ਉਹਨਾਂ ਨੇ ਮਹਾਰਾਜੇ, ਮਹਾਰਾਣੀ ਨੂੰ ਅੰਗਰੇਜ਼-ਵਿਰੋਧੀ ਚਿਤਵਿਆ। 8 ਦਸੰਬਰ 1924 ਈ. ਨੂੰ ਨਾਭੇ ਦੇ ਪ੍ਰਬੰਧਕ (ਐਡਮਨਿਸਟ੍ਰੇਟਰ) ਨੇ ਗਵਰਨਰ ਜਨਰਲ ਦੇ ਏਜੰਟ ਨੂੰ ਇਕ ਚਿੱਠੀ ਵਿੱਚ ਲਿਖਿਆ:

ਟਿੱਕਾ ਸਾਹਿਬ (ਟਿੱਕਾ ਪ੍ਰਤਾਪ ਸਿੰਘ) ਦੀ ਮਾਤਾ ਛੋਟੀ ਮਹਾਰਾਣੀ (ਸਰੋਜਨੀ ਦੇਵੀ) ਕੂਕਾ ਹੈ। ਟਿੱਕਾ ਸਾਹਿਬ ਨੂੰ ਵੀ ਗਿਆਰ੍ਹਵੇਂ ਗੁਰੂ ਦਾ ਅਵਤਾਰ ਮੰਨਦੇ ਹਨ। ਬਹੁਤ ਸਾਰੇ ਵਰ੍ਹਿਆਂ ਤੋਂ ਸੰਭਵਤਾ ਕੂਕੇ ਸਰਕਾਰ ਵਿਰੋਧੀ ਰਹੇ ਹਨ ਅਤੇ ਉਹ ਸ਼ਰਾਰਤੀ ਤੇ ਪੂਰੀ ਤਰ੍ਹਾਂ ਵਫ਼ਾਦਾਰ ਰਹੇ ਹਨ। ਹੁਣ ਤਕ ਉਹਨਾਂ ਦਾ ਕੇਂਦਰ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਰਿਹਾ ਹੈ। ਬੀੜ ਮਡਾਰਤੂ ਭੈਣੀ ਤੋਂ ਬਹੁਤੀ ਦੂਰ ਨਹੀਂ ਹੈ। ਮੈਂ ਆਪਣੀ ਯਾਦ-ਸ਼ਕਤੀ 'ਤੇ ਜ਼ੋਰ ਪਾ ਕੇ ਕਹਾਂ ਤਾਂ ਦੋਹਾਂ ਦਾ ਫ਼ਾਸਲਾ ਸਿਰਫ਼ 15 ਮੀਲ ਹੈ। ਮੈਨੂੰ ਇੰਜ ਲੱਗਦਾ ਹੈ ਕਿ ਕੂਕਿਆਂ ਨੇ ਇਹ ਜਾਣ ਕੇ ਬਰਤਾਨਵੀ ਰਾਜ ਤੋਂ ਬਾਹਰ ਪੱਕੇ ਪੈਰ ਜਮਾਉਣ ਲਈ ਕੀਤਾ ਹੈ।[3]

ਕੂਕੇ ਸਿੱਖਾਂ ਦਾ ਹਰ ਸਾਲ ਭਾਰੀ ਇਕੱਠ ਹੋਲੇ ਮਹੱਲੇ ਸਮੇਂ ਸਤਿਗੁਰੂ ਜੀ ਰਾਹੀਂ ਮਿਥੇ ਥਾਂ ਉੱਤੇ ਹੁੰਦਾ ਹੈ। ਇਸ ਇਕੱਠ ਵਿੱਚ ਭਜਨ-ਬੰਦਗੀ ਪੂਜਾ-ਪਾਠ ਸਮੇਤ ਧਾਰਮਿਕ, ਸਮਾਜਿਕ ਤੇ ਰਾਜਨੀਤਕ ਵਿਚਾਰਾਂ ਹੁੰਦੀਆਂ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ 1920 ਈ. ਦਾ ਹੋਲਾ ਪਿੰਡ ਵਰਨ ਜ਼ਿਲ੍ਹਾ ਸ਼ੇਖੂਪੁਰਾ ਵਿੱਚ ਹੋਇਆ। ਇਸ ਸਮੇਂ ਨਾਮਧਾਰੀ ਜਾਂ ਕੂਕਾ ਪੰਥ ਦਾ ਬੁਲਾਰਾ ਅਖ਼ਬਾਰ ਸਪਤਾਹਿਕ 'ਸਤਿਜੁਗ' ਸ਼ੁਰੂ ਕੀਤਾ ਗਿਆ। ਇਸ ਦੇ ਰੂਹੇ-ਰਵਾਂ ਮਹਾਰਾਜਾ ਗੁਰਦਿਆਲ ਸਿੰਘ ਤੇ ਕਾਰਕੁਨ ਨਿਰੰਕਾਰ ਸਿੰਘ

ਚੇਤਨ ਤੇ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਸਨ। ਇਸ ਦਾ ਨਿਸ਼ਾਨਾ ਆਪਸੀ ਪ੍ਰੇਮ-ਪਿਆਰ ਵਧਾਉਣਾ, ਕੂਕਾ ਇਤਿਹਾਸ ਤੇ ਮਰਯਾਦਾ ਨੂੰ ਉਜਾਗਰ ਕਰਨਾ ਤੇ ਦੇਸ ਦੀ ਅਜ਼ਾਦੀ ਲਈ, ਅੰਗਰੇਜ਼ ਨਾਲ ਅਸਹਿਯੋਗ ਰੱਖਣ ਲਈ ਭਾਰਤੀਆਂ ਨੂੰ ਟੁੰਬਣਾ ਸੀ। ਸਤਿਗੁਰੂ ਜੀ ਨੇ ਹੁਕਮ ਕੀਤਾ ਕੂਕੇ ਸਿੱਖ 'ਸਤਿਜੁਗ' ਦੇ ਗਾਹਕ ਬਣਨ ਤੇ ਹੋਰਾਂ ਨੂੰ ਬਣਾਉਣ ਤਾਂਕਿ ਕੂਕਿਆਂ ਸੰਬੰਧੀ ਵਧੀਆ ਸਮਗਰੀ ਘਰ-ਘਰ ਪੁੱਜੇ ਤੇ ਪੜ੍ਹੀ ਜਾਏ। ਸਰਕਾਰ-ਪੱਖੀਆਂ ਵਲੋਂ ਇਸ ਦਾ ਵਿਰੋਧ ਹੋਇਆ।

ਇਸੇ ਦੌਰਾਨ 22 ਨਵੰਬਰ 1920 ਈ. ਨੂੰ ਸੋਮਵਾਰ ਅੰਮ੍ਰਿਤ ਵੇਲੇ ਮਾਤਾ ਭੁਪਿੰਦਰ ਕੌਰ ਦੀ ਸੁਭਾਗੀ ਕੁੱਖ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗ੍ਰਿਹਿ ਵਿਖੇ ਇਕ ਨੂਰੀ ਸਾਹਿਬਜ਼ਾਦੇ ਨੂੰ ਜਨਮ ਦਿੱਤਾ। ਭੈਣੀ ਸਾਹਿਬ ਇਹਨੀਂ ਦਿਨੀਂ ਵੀ ਪੁਲਿਸ ਚੌਂਕੀ ਬਣੀ ਹੋਈ ਸੀ, ਜਿਸ ਕਰਕੇ ਗੁਰਦੁਆਰਾ ਕਿਸੇ ਕੰਸ ਦੇ ਕੈਦਖਾਨੇ ਵਰਗਾ ਹੀ ਸੀ। ਪਰ ਇਹ ਯਕੀਨੀ ਹੀ ਸੀ ਕਿ ਛੇਤੀ ਹੀ ਇਸ ਕੈਦਖਾਨੇ ਤੋਂ ਮੁਕਤੀ ਮਿਲੇਗੀ। ਪਾਬੰਦੀਆਂ, ਕੈਦਖਾਨੇ, ਪੁਲਿਸ ਚੌਂਕੀਆਂ ਮਹਿਕਾਂ ਭਰੀਆਂ ਹਵਾਵਾਂ ਦਾ ਸਾਹ ਤਾਂ ਰੋਕ ਨਹੀਂ ਸਕਦੀਆਂ। ਸੋ ਸਾਹਿਬਜ਼ਾਦੇ ਦੇ ਅਵਤਾਰ ਨੇ ਸਾਰੇ ਕੂਕਾ ਪੰਥ ਵਿੱਚ ਰਸ-ਭਿੰਨੀ ਖ਼ੁਸ਼ਬੋ ਭਰ ਦਿੱਤੀ। ਇਹ ਬਾਲ ਪੁਲਾਂਘ ਪੁੱਟਦਾ ਬਾਲ ਕਵੀ ਬੇਅੰਤ ਜੀ, ਕਦੀ ਵੱਡੇ ਬਾਬਾ ਜੀ ਤੇ 1959 ਈ. ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਅਦ ਸਤਿਗੁਰੂ ਜਗਜੀਤ ਸਿੰਘ ਦੇ ਰੂਪ ਵਿੱਚ ਤਖ਼ਤ ਚਵਰ ਦੇ ਮਾਲਕ ਬਣੇ।

ਰਕਾਬ ਗੰਜ ਦੀ ਕੰਧ ਦੁਬਾਰਾ ਬਣਨ ਤੋਂ ਬਾਅਦ ਸਿੱਖਾਂ ਦੇ ਹੌਸਲੇ ਬੁਲੰਦ ਹੋ ਗਏ। ਸਿੱਖ ਆਗੂਆਂ ਨੂੰ ਇਤਿਹਾਸਕ ਗੁਰਦੁਆਰਿਆਂ 'ਤੇ ਕਬਜ਼ਾ ਜਮਾਈ ਬੈਠੇ ਮਹੰਤਾਂ ਦੇ ਵਿਹਾਰ, ਮਰਯਾਦਾ, ਪੂਜਾ ਦੇ ਧਨ ਦੀ ਦੁਰਵਰਤੋਂ ਗੁਰਸਿੱਖੀ ਅਸੂਲਾਂ ਦੇ ਵਿਰੁੱਧ ਲੱਗਦੀ ਸੀ। ਸੋ ਉਹ ਉਹਨਾਂ ਗੁਰਦੁਆਰਿਆਂ ਨੂੰ ਮਹੰਤਾਂ ਤੋਂ ਮੁਕਤ ਕਰਨਾ ਚਾਹੁੰਦੇ ਸਨ। ਉਹਨਾਂ ਨੇ ਅਕਾਲ ਤਖ਼ਤ ਸਾਹਿਬ, ਸ੍ਰੀ ਹਰਿਮੰਦਰ ਸਾਹਿਬ, ਤਰਨਤਾਰਨ ਸਾਹਿਬ ਆਦਿ ਦੇ ਮਹੰਤਾਂ ਪੁਜਾਰੀਆਂ ਨੂੰ ਬਰਤਰਫ਼ ਕਰਕੇ ਪ੍ਰਬੰਧਕ ਕਮੇਟੀ ਬਣਾਈ। ਉਹਨਾਂ ਦਾ ਨਿਸ਼ਾਨਾ ਨਨਕਾਣਾ ਸਾਹਿਬ ਸੀ।

ਸਤਿਗੁਰੂ ਜੀ ਨੇ ਚਾਬੀਆਂ ਵਾਪਸ ਮੋੜ ਦਿੱਤੀਆਂ।

ਅਕਤੂਬਰ 1920 ਵਿੱਚ ਪਿੰਡ ਧਾਰੇਵਾਲ ਜ਼ਿਲ੍ਹਾ ਸ਼ੇਖ਼ੂਪੁਰਾ ਦੀ ਇੱਕ ਮੀਟਿੰਗ ਵਿੱਚ ਨਨਕਾਣਾ ਸਾਹਿਬ ਗੁਰਦੁਆਰੇ ਦੇ ਸੁਧਾਰ ਲਈ ਮਤਾ ਪਾਸ ਕੀਤਾ ਹੈ। ਸ਼੍ਰੋਮਣੀ ਕਮੇਟੀ ਉਸ ਨਾਲ ਬੈਠ ਕੇ ਗੱਲਬਾਤ ਕਰਨਾ ਚਾਹੁੰਦੀ ਸੀ। ਪਰ ਉਹ ਤਾਂ ਮੁਕਾਬਲੇ ਲਈ ਹਥਿਆਰਬੰਦ ਸੀ। ਉਸ ਨੇ ਰਾਖੀ ਲਈ 28 ਹਥਿਆਰਬੰਦ ਪਠਾਣ ਰੱਖ ਲਏ, ਤਿੰਨ-ਚਾਰ ਸੌ ਬਦਮਾਸ਼ ਮੰਗਵਾ ਲਿਆ। ਉਹ ਕੁਝ ਵੀ ਕਰਨ ਲਈ ਤਿਆਰ ਸੀ।

ਅਮਨ-ਸ਼ਾਂਤੀ ਦੇ ਚਾਹਵਾਨਾਂ ਨੂੰ ਉਸ ਦੀ ਭਾਵਨਾ ਦਾ ਪਤਾ ਲੱਗਾ ਤਾਂ ਉਹਨਾਂ ਸਿੱਖਾਂ ਨੂੰ ਨਨਕਾਣਾ ਸਾਹਿਬ ਜਾਣੋਂ ਰੋਕਣਾ ਚਾਹਿਆ ਤਾਂ ਕਿ ਖ਼ੂਨ-ਖ਼ਰਾਬਾ ਨਾ ਹੋਵੇ। ਫਿਰ ਵੀ ਭਾਈ ਲਛਮਣ ਸਿੰਘ, ਦਲੀਪ ਸਿੰਘ, ਟਹਿਲ ਸਿੰਘ ਦਾ 150 ਦਾ ਜਥਾ 21 ਫ਼ਰਵਰੀ ਸਵੇਰੇ ਪੰਜ ਕੁ ਵਜੇ ਕੇਵਲ ਗੁਰਦੁਆਰੇ ਮੱਥਾ ਟੇਕਣ ਦੀ ਸ਼ਰਧਾ ਭਾਵਨਾ ਨਾਲ ਨਨਕਾਣਾ

ਸਾਹਿਬ ਗੁਰਦੁਆਰੇ ਆਇਆ। ਅੱਗੋਂ ਮਨੁੱਖਤਾ ਦੇ ਦੁਸ਼ਮਨ ਗੁੰਡੇ ਬਦਮਾਸ਼ਾਂ ਨੇ ਗੋਲੀਆਂ ਨਾਲ ਜੱਥੇ ਨੂੰ ਲਹੂ-ਲੁਹਾਨ ਕਰ ਦਿੱਤਾ। ਫਿਰ ਲਾਸ਼ਾਂ ਇਕੱਠੀਆਂ ਕਰਕੇ, ਕੁਝ ਜਿਊਂਦੇ ਸਹਿਕਦੇ ਵੀ ਮਿੱਟੀ ਦਾ ਤੇਲ ਪਾ ਕੇ ਸਾੜੇ ਗਏ। ਸਿੱਖ ਪੰਥ ਵਿੱਚ ਤਾਂ ਹਾ-ਹਾਕਾਰ ਮੱਚ ਗਈ। ਜੱਥੇਦਾਰ ਕਰਤਾਰ ਸਿੰਘ ਝੱਬਰ ਦੀ ਅਗਵਾਈ ਹੇਠ 2200 ਕੁ ਸਿੰਘਾਂ ਦਾ ਜੱਥਾ ਅੰਗਰੇਜ਼ ਅਫਸਰਾਂ ਤੇ ਡੀ. ਸੀ. ਦੇ ਕਹਿਣ ਦੇ ਬਾਵਜੂਦ ਅੱਗੇ ਵਧਿਆ ਤੇ ਸਿੰਘਾਂ ਦਾ ਕਬਜ਼ਾ ਹੋ ਗਿਆ।

ਕੂਕਾ ਪੰਥ ਦੇ ਅਖ਼ਬਾਰ 'ਸਤਿਜੁਗ' ਨੇ ਇਸ ਘਟਨਾ ਨੂੰ ਭਿਆਨਕ ਤੇ ਦੁਖਦਾਇਕ ਮੰਨਿਆ। ਮਾਰੇ ਗਏ 195 ਤੇ ਸਹਿਕਦੇ 5 ਵਿਅਕਤੀਆਂ ਦੀ ਖ਼ਬਰ ਉਚੇਚੀ ਛਾਪੀ ਗਈ। 23 ਫਰਵਰੀ ਈ. ਦੇ ਪਰਚੇ ਵਿੱਚ। 2 ਮਾਰਚ 1921 ਦਾ ਪਰਚਾ ਨਨਕਾਣਾ ਸਾਹਿਬ ਸ਼ਹੀਦੀ ਅੰਕ ਛਾਪਿਆ ਗਿਆ। ਜਿਸ ਦੀ ਇੱਕ ਕਵਿਤਾ ਦੀਆਂ ਕੁਝ ਸਤਰਾਂ ਸਨ :

ਤੁਸੀਂ ਧੰਨ ਹੋ ਧੰਨ ਹੋ ਧੰਨ ਹੋ ਜੀ,
ਗੁਰਦੁਆਰੇ ਦੀ ਰੱਖ ਲਈ ਸ਼ਾਨ ਜਿਨ੍ਹਾਂ।
ਵਿੱਚ ਸ੍ਰੀ ਨਨਕਾਣੇ ਦੇ ਜਾਇ ਕਰਕੇ,
ਸੋਹਣੇ ਸੀਸ ਕੀਤੇ ਬਲੀਦਾਨ ਜਿਨ੍ਹਾਂ।
ਹੁੰਦੇ ਵੇਖ ਕੁਕਰਮ ਅਧਰਮ ਓਥੇ,
ਜਾਨਾਂ ਕੀਤੀਆਂ ਜਾਇ ਕੁਰਬਾਨ ਜਿਨ੍ਹਾਂ।
ਅੰਗ ਅੰਗ ਕਟਾਇ ਕੇ ਕਤਲ ਕੀਤੇ,
ਹੱਸ ਹੱਸ ਕੇ ਦਿੱਤੇ ਪਰਾਣ ਜਿਨ੍ਹਾਂ।[4]

ਨਿਜ਼ਾਮਪੁਰ ਦੇਵਾ ਸਿੰਘ ਵਾਲਾ ਚੱਕ ਨੰਬਰ 38 ਤੋਂ 19 ਸਿੱਖ ਨਿਧਾਨ ਸਿੰਘ ਆਲਿਮ ਦੀ ਅਗਵਾਈ ਹੇਠ ਸ਼ਹੀਦੀ ਜਥੇ ਵਿੱਚ ਸ਼ਾਮਲ ਹੋਏ ਜਿਨ੍ਹਾਂ ਸ਼ਹੀਦਾਂ ਵਿਚੋਂ 15 ਕੂਕੇ ਸਿੰਘ ਸਨ। ਦਵਿੰਦਰ ਸਿੰਘ ਗਿੱਲ ਜੀਆਨੱਥਾ ਨੇ ਉਹਨਾਂ ਦੇ ਨਾਂ ਇਹ ਲਿਖੇ ਹਨ :

1. ਭਾਈ ਟਹਿਲ ਸਿੰਘ 2. ਭਾਈ ਸੁਰੈਣ ਸਿੰਘ 3. ਭਾਈ ਥੱਗਾ ਸਿੰਘ 4. ਭਾਈ ਹਰਨਾਮ ਸਿੰਘ 5. ਭਾਈ ਦਲ ਸਿੰਘ 6. ਭਾਈ ਕੇਸਰ ਸਿੰਘ 7. ਭਾਈ ਭਗਵਾਨ ਸਿੰਘ 8. ਭਾਈ ਜਵਾਲਾ ਸਿੰਘ 9. ਭਾਈ ਖੁਸ਼ਹਾਲ ਸਿੰਘ 10. ਭਾਈ ਜਵੰਦ ਸਿੰਘ 11. ਭਾਈ ਪੰਜਾਬ ਸਿੰਘ 12. ਭਾਈ ਨਰੈਣ ਸਿੰਘ 13. ਭਾਈ ਰਾਮ ਸਿੰਘ 14. ਭਾਈ ਸੁੰਦਰ ਸਿੰਘ 15. ਭਾਈ ਭਾਗ ਸਿੰਘ।[5] *('ਸਤਿਜੁਗ' ਦਾ ਗੁਰਗੱਦੀ ਸ਼ਤਾਬਦੀ ਅੰਕ-2000)*

ਜਲ੍ਹਿਆਂਵਾਲੇ ਬਾਗ਼ ਦੇ ਖ਼ੂਨੀ ਸਾਕੇ ਤੇ ਉਸ ਤੋਂ ਬਾਅਦ ਲੱਗੇ ਮਾਰਸ਼ਲ-ਲਾਅ ਨੇ ਹਿੰਦੁਸਤਾਨ ਦੇ ਰਾਜਨੀਤਕ ਆਗੂਆਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ। ਉਹਨਾਂ ਨੂੰ ਸਮਝ ਆ ਗਈ ਕਿ ਸਿੱਧੀ ਉਂਗਲ ਨਾਲ ਘਿਓ ਨਹੀਂ ਨਿਕਲਣਾ, ਸਮਝੋਤਾਵਾਦੀ ਨਜ਼ਰੀਏ ਦੀ ਥਾਂ ਸਤਿਆਗ੍ਰਹਿ ਤੇ ਸਿਵਿਲ ਨਾਫੁਰਮਾਨੀ ਲੈਣ ਲੱਗੀ। 1920 ਈ. ਵਿੱਚ ਮਹਾਰਾਸ਼ਟਰ ਦੇ ਗਰਮ ਦਲ ਦੇ ਪਹਿਲੀ ਕਤਾਰ ਦੇ ਨੇਤਾ ਬਾਲ ਗੰਗਾਧਰ ਤਿਲਕ ਨੇ ਗਰਜਵੀਂ ਅਵਾਜ਼ ਵਿੱਚ ਕਿਹਾ, "ਸਵਰਾਜ ਮੇਰਾ ਜਨਮ ਸਿੱਧ ਅਧਿਕਾਰ ਹੈ ਅਤੇ ਮੈਂ ਇਸ ਨੂੰ ਲੈ ਕੇ ਰਹਾਂਗਾ।" ਰਵਿੰਦਰਨਾਥ ਟੈਗੋਰ ਨੇ ਰੋਸ ਵਜੋਂ ਸਰਕਾਰ ਵਲੋਂ ਦਿੱਤੀ 'ਸਰ' ਦੀ ਉਪਾਧੀ ਵਾਪਸ ਕਰ ਦਿੱਤੀ।

ਮਹਾਤਮਾ ਗਾਂਧੀ ਨੇ ਅਸਿਹਯੋਗ ਅੰਦੋਲਨ ਸ਼ੁਰੂ ਕੀਤਾ। ਇਸ ਨੂੰ ਦਸੰਬਰ 1920 ਦੇ ਨਾਗਪੁਰ ਸੈਸ਼ਨ ਵਿੱਚ ਕਾਂਗਰਸ ਨੇ ਪ੍ਰਵਾਨਗੀ ਦੇ ਦਿੱਤੀ ਨਾਮਿਲਵਰਤਨ ਤੇ ਅਹਿੰਸਾ ਨੂੰ। ਇਹੀ ਹਥਿਆਰ ਲੈ ਕੇ 60 ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਨੇ ਅਜ਼ਾਦੀ ਦੇ ਸੰਘਰਸ਼ ਦੀ ਮਸ਼ਾਲ ਬਾਲੀ ਸੀ ਜਿਸ ਕਰਕੇ ਉਹ ਜਲਾਵਤਨ ਹੋਏ ਤੇ ਕੂਕਿਆਂ ਨੂੰ ਦਬਾਉਣ ਲਈ ਸਰਕਾਰ ਨੇ ਹਰ ਕਦਮ ਉਠਾਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ 1921 ਈ. ਵਿੱਚ ਮੁਕਤਸਰ ਕੀਤੇ ਹੋਲੇ ਮਹੱਲੇ ਸਮੇਂ ਰਾਜਨੀਤਕ ਪੱਖੋਂ ਦੂਜੀਆਂ ਸੁਤੰਤਰਤਾ ਸੰਗਰਾਮੀ ਜਮਾਤਾਂ ਨਾਲ ਤਾਲਮੇਲ ਕਾਇਮ ਕਰਨ ਲਈ ਨਾਮਧਾਰੀ ਦਰਬਾਰ ਦੀ ਸਥਾਪਨਾ ਕੀਤੀ। ਇਸ ਦੇ ਮਹਾਰਾਜ ਗੁਰਦਿਆਲ ਸਿੰਘ ਥਾਪੇ ਗਏ। ਰਾਜਨੀਤਕ ਸੂਝ ਸਿਆਣਪ ਤੇ ਸਮਰੱਥਾ ਰੱਖਣ ਵਾਲੇ ਇਸ ਦੇ 32 ਮੈਂਬਰ ਲਏ ਗਏ। ਇਹਨਾਂ ਵਿਚੋਂ ਜ਼ਿਆਦਾ ਸਰਗਰਮ ਸਨ : ਨਿਧਾਨ ਸਿੰਘ ਆਲਿਮ, ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਪੰਡਤ ਬਸੰਤ ਸਿੰਘ ਭਦਾਣਾ, ਇੰਦਰ ਸਿੰਘ ਚੱਕਰਵਰਤੀ, ਸੂਰਤ ਸਿੰਘ ਭਿਕਸ਼ੂ, ਪੰਡਤ ਮਨਸਾ ਸਿੰਘ, ਕੇਸਰ ਸਿੰਘ ਚਵਿੰਡਾ, ਦਇਆ ਸਿੰਘ ਕੱਕੜ, ਭਗਤ ਸਿੰਘ ਦਾਤੇਵਾਲ, ਖ਼ਜ਼ਾਨ ਸਿੰਘ ਮਜ਼ੂਬੀ ਆਦਿ। ਸਤਿਗੁਰੂ ਜੀ ਨੇ ਦਰਬਾਰ ਨੂੰ ਮੁੱਢਲੇ ਖ਼ਰਚਿਆਂ ਲਈ 10000 ਰੁਪਏ ਦਿੱਤੇ।

ਇਸੇ ਸਮੇਂ ਹੋਲੇ ਸਮੇਂ ਨਾਮਧਾਰੀ ਪੰਥ ਦੇ ਪ੍ਰਚਾਰ ਪ੍ਰਸਾਰ ਲਈ ਤੇ ਰਹਿਤ ਮਰਯਾਦਾ ਦ੍ਰਿੜਾਉਣ ਲਈ 26 ਸੂਬੇ ਥਾਪੇ ਗਏ।

1921 ਈ. ਵਿੱਚ ਸਤਿਗੁਰੂ ਪ੍ਰਤਾਪ ਸਿੰਘ ਦੀ ਛਤਰ-ਛਾਇਆ ਹੇਠ ਨਾਮਧਾਰੀ ਸ਼ਹੀਦਾਂ ਦੀ ਯਾਦ ਵਿਚ ਮੇਲਾ ਕੀਤਾ ਗਿਆ। ਇਹ ਮੇਲਾ 17 ਤੋਂ 19 ਜਨਵਰੀ ਨੂੰ ਮੁਠੱਡਾ ਕਲਾਂ ਜ਼ਿਲ੍ਹਾ ਜਲੰਧਰ ਵਿੱਚ ਹੋਇਆ। ਇਸ ਸਮੇਂ ਇੱਕ ਵੱਡੀ ਕਾਨਫਰੰਸ ਰੱਖੀ ਗਈ ਜਿਸ ਦੇ ਪ੍ਰਬੰਧ ਵਿੱਚ ਮਹਾਰਾਜ ਗੁਰਦਿਆਲ ਸਿੰਘ, ਮਹਾਰਾਜ ਨਿਹਾਲ ਸਿੰਘ, ਨਿਧਾਨ ਸਿੰਘ ਆਲਿਮ, ਮੰਗਲ ਸਿੰਘ ਅਰਸ਼ੀ ਫਰਿਸ਼ਤਾ ਸਰਗਰਮ ਸਨ। ਸਤਿਗੁਰੂ ਜੀ ਨੇ ਇਸ ਦੀ ਸਦਾਰਤ ਕੀਤੀ। ਆਲਿਮ ਜੀ ਅਨੁਸਾਰ ਇਸ ਵਿੱਚ ਪਹੁੰਚੇ ਪ੍ਰਸਿੱਧ ਵਿਅਕਤੀ ਸਨ : ਚੌਧਰੀ ਰਾਮਭਜ ਦੱਤ, ਮੌਲਾਨਾ ਸੱਯਦ ਹਬੀਬ, ਸੰਪਾਦਕ 'ਸਿਆਸਤ' ਲਾਹੌਰ, ਚੌਧਰੀ ਗ਼ੁਲਾਮ ਹੈਦਰ, ਲਾਲਾ ਕੇਦਾਰ ਨਾਥ ਸਹਿਗਲ, (ਸ਼ਹੀਦੇ-ਆਜ਼ਮ) ਭਗਤ ਸਿੰਘ ਤੇ ਉਹਨਾਂ ਦੇ ਪਿਤਾ ਕਿਸ਼ਨ ਸਿੰਘ, ਮਹਿਤਾ ਅਨੰਦ ਕਿਸ਼ੋਰ ਲਾਹੌਰ, ਸਰਦਾਰ ਸਿੰਘ, ਐਡੀਟਰ 'ਖ਼ਾਲਸਾ' ਲਾਹੌਰ, ਇੰਦਰ ਸਿੰਘ ਚੱਕਰਵਰਤੀ, ਪੰਡਤ ਬਸੰਤ ਸਿੰਘ ਭਦਾਣਾ, ਪੰਡਤ ਅਮਰ ਸਿੰਘ, ਸੰਤ ਅਣਖਾ ਸਿੰਘ ਆਦਿ। ਸੂਬਾ ਸਹੀਆ ਸਿੰਘ ਇਸ ਦੇ ਮੁਖ ਪ੍ਰਬੰਧਕ ਸਨ। ਇਸ ਕਾਨਫਰੰਸ ਵਿੱਚ ਕੂਕਿਆਂ ਤੇ ਬਰਤਾਨਵੀ ਸਰਕਾਰ ਵਲੋਂ ਕੀਤੀਆਂ ਜਾ ਰਹੀਆਂ ਜ਼ਿਆਦਤੀਆਂ ਬਾਰੇ ਬੁਲੰਦ ਅਵਾਜ਼ ਵਿਚ ਦੱਸਿਆ ਗਿਆ।

ਅਗਲੀ ਕਾਨਫ਼ਰੰਸ 1922 ਵਿੱਚ ਸਿਆੜ ਜ਼ਿਲ੍ਹਾ ਲੁਧਿਆਣਾ ਵਿੱਚ ਕੀਤੀ ਗਈ ਜਿਸ ਦੀ ਪ੍ਰਧਾਨਗੀ ਸੰਤ ਨਿਧਾਨ ਸਿੰਘ ਆਲਿਮ ਜੋ ਆਲ ਇੰਡੀਆ ਕਾਂਗਰਸ ਕਮੇਟੀ ਦੇ ਮੈਂਬਰ ਸਨ, ਨੇ ਕੀਤੀ। ਉਹਨਾਂ ਦੇ ਸ਼ਬਦਾਂ ਵਿੱਚ :

"ਨਾਮਧਾਰੀ ਪਾਲੇਟਿਕਸ ਦੇ ਇਤਿਹਾਸ ਵਿੱਚ ਇਹ ਕਾਨਫ਼ਰੰਸ ਵੀ ਆਪਣੀ ਉਦਾਹਰਣ

ਆਪ ਸੀ। ਨਾਮਿਲਵਰਤਣ ਦੀ ਲਹਿਰ ਜੋ ਜੋਬਨ 'ਤੇ ਸੀ, ਬੜੇ-ਬੜੇ ਲੀਡਰ ਇਸ ਦਿਵਾਨ ਵਿੱਚ ਸ਼ਾਮਲ ਹੋਏ ਸਨ। ਸ੍ਰੀ ਭੈਣੀ ਸਾਹਿਬ ਦੇ ਦਰਵਾਜ਼ੇ ਅੱਗੇ ਬੈਠੀ ਪੁਲਿਸ ਦੀ ਚੌਂਕੀ ਉਠਾਣ ਦਾ ਮਤਾ ਪ੍ਰਵਾਨ ਕੀਤਾ ਗਿਆ। ਇਸ ਸੰਬੰਧੀ ਸੱਤਿਆਗ੍ਰਹਿ ਕਰਨ ਲਈ ਜੱਥੇ ਭਰਤੀ ਕਰਨ ਦੀ ਤਜਵੀਜ਼ ਵੀ ਕੀਤੀ ਗਈ ਸੀ। ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਦੀ ਲੀਡਰਸ਼ਿਪ ਹੇਠ ਇਕ ਤਕੜਾ ਗਰੁੱਪ ਕਾਂਗਰਸ ਨਾਲ ਮੋਢਾ ਜੋੜ ਕੇ ਦੇਸ ਦੀ ਸੁਤੰਤਰਤਾ ਦੀਆਂ ਸਰਗਰਮੀਆਂ ਵਿੱਚ ਹਿੱਸਾ ਲੈਂਦਾ ਸੀ।"[6] *(ਮਾਲਵੇਂਦਰ ਦੀ ਭੂਮਿਕਾ)*

ਏਹੋ ਜਿਹੀਆਂ ਕਾਨਫਰੰਸਾਂ ਸਨਖਤਰੇ ਤੇ ਹੁਸ਼ਿਆਰਪੁਰ ਵੀ ਹੋਈਆਂ।

ਮਹਾਰਾਜ ਗੁਰਦਿਆਲ ਸਿੰਘ ਸਰਗਰਮ ਕੂਕੇ ਸਿੰਘਾਂ ਨਾਲ 1922 ਈ. ਦੇ ਬੰਬਈ ਆਲ ਇੰਡੀਆ ਕਾਂਗਰਸ ਦੇ ਸੈਸ਼ਨ ਵਿੱਚ ਹਿੱਸਾ ਲੈਣ ਲਈ ਗਏ। ਆਪਣੇ ਭਾਸ਼ਣ ਵਿਚ ਮਹਾਰਾਜ ਜੀ ਨੇ ਉਥੇ ਕੂਕਾ ਲਹਿਰ ਦੀਆਂ ਕੁਰਬਾਨੀਆਂ ਤੇ ਅੰਗਰੇਜ਼ਾਂ ਦੇ ਕੂਕਿਆਂ ਤੇ ਹੁੰਦੇ ਆ ਰਹੇ ਜ਼ੁਲਮ ਬਾਰੇ ਬੜੇ ਵੇਰਵੇ ਨਾਲ ਚਾਨਣਾ ਪਾਇਆ।

ਬਰਤਾਨਵੀ ਹਕੂਮਤ ਨੂੰ ਪੰਜਾਬ ਵਿਚ ਅਕਾਲੀ ਮੋਰਚੇ ਸਾਹ ਨਹੀਂ ਸਨ ਲੈਣ ਦੇਂਦੇ, *ਗੁਰੂ ਕੇ ਬਾਗ਼* ਦਾ ਮੋਰਚਾ ਉਹਨਾਂ ਲਈ ਵੱਡੀ ਸਿਰਦਰਦੀ ਸੀ ਅਤੇ ਹਿੰਦੁਸਤਾਨ ਵਿੱਚ ਸੁਤੰਤਰਤਾ ਸੰਗਰਾਮੀ ਇਕੇ ਸਾਹੇ ਪਾਣੀ ਨਹੀਂ ਸੀ ਪੀਣ ਦੇਂਦੇ। ਸਰਕਾਰ ਨੂੰ ਭੈਅ ਵਿਆਪਣ ਲੱਗਾ ਕਿ ਜੇ ਭੈਣੀ ਸਾਹਿਬ ਵੀ ਸੱਤਿਆਗ੍ਰਹਿ ਸ਼ੁਰੂ ਹੋ ਗਿਆ ਤਾ ਮੁਸੀਬਤ ਹੋਰ ਵਧ ਜਾਏਗੀ। ਉਸ ਨੂੰ ਸਿਆਸੀ ਪੱਖੋਂ ਪੁਲਿਸ ਚੌਂਕੀ ਬਿਠਾਈ ਰੱਖਣਾ ਮਹਿੰਗਾ ਜਾਪਿਆ। ਨਾਲੇ ਜਾਪਿਆ ਕਿ ਇੰਜ ਕੂਕੇ ਦੂਜਿਆਂ ਤੋਂ ਵੱਖ ਹੋ ਜਾਣਗੇ। ਸੋ 12 ਮਈ 1923 ਨੂੰ ਡਿਪਟੀ ਕਮਿਸ਼ਨਰ ਲੁਧਿਆਣਾ ਦੀ ਸਤਿਗੁਰੂ ਪ੍ਰਤਾਪ ਸਿੰਘ ਦੇ ਨਾ ਚਿੱਠੀ ਆਈ ਜਿਸ ਦੀ ਇਬਾਰਤ ਇਹ ਸੀ :

ਡਿਪਟੀ ਕਮਿਸ਼ਨਰ ਆਫਿਸ
ਲੁਧਿਆਣਾ ਜ਼ਿਲ੍ਹਾ।
ਮਿਤੀ 12 ਮਈ, 1923

ਮੁਕਾਮੀ ਗੁਰੂ ਸਾਹਿਬ,

ਸ਼ੌਕੇ ਖ਼ਿਦਮਤ।

ਗੌਰਮਿੰਟ ਆਲੀਆ ਨੇ ਚੌਂਕੀ ਭੈਣੀਆਲਾ ਕੀ ਪੁਲਿਸ ਹਟਾਨੇ ਕਾ ਫ਼ੈਸਲਾ ਫ਼ੁਰਮਾਇਆ ਹੈ। ਲੇਕਿਨ ਫਿਲਹਾਲ ਤਜਰਬਾ ਕੇ ਤੌਰ ਪਰ ਐਸਾ ਕੀਆ ਜਾਏਗਾ। ਅਗਰ ਗੁਰਦੁਆਰੇ ਕੇ ਪੁਜਾਰੀ ਯਾ ਯਾਤਰੀ ਫਿਰ ਕਿਸੀ ਕਿਸਮ ਕੀ ਮੁਜ਼ਰਰਾ ਉਠਾਏਂਗੇ, ਯਾ ਬਦਮਾਸ਼ ਵ ਮਫ਼ਰੂਰ ਲੋਗੋਂ ਕੋ ਪਨਾਹ ਦੀ ਜਾਏਗੀ ਤੋ ਗੌਰਮਿੰਟ ਫਿਰ ਚੌਂਕੀ ਕਾਇਮ ਕਰਨੇ ਕੇ ਲੀਏ ਮਜਬੂਰ ਹੋਗੀ।

ਆਪਕਾ ਸਾਦਕ
ਸਹੀ
ਪੀ. ਸੀ. ਹਿਲਟਨ
ਡਿਪਟੀ ਕਮਿਸ਼ਨਰ
ਲੁਧਿਆਣਾ।

ਹਿਜ਼ ਹੋਲੀਨੈਸ ਮਹਾਰਾਜਾ ਪ੍ਰਤਾਪ ਸਿੰਘ ਜੀ,
ਭੈਣੀ ਸਾਹਿਬ, ਪੋਸਟ ਆਫ਼ਿਸ ਹੀਰਾਂ,
ਵਾਇਆ ਲੁਧਿਆਣਾ।[7]

ਹਿੰਦੁਸਤਾਨ ਦੇ ਇਤਿਹਾਸ 'ਤੇ ਝਾਤ ਪਾਇਆਂ ਇਹ ਭੁਲੇਖਾ ਨਹੀਂ ਰਹਿ ਜਾਂਦਾ ਕਿ ਦੇਸ ਦੀ ਆਜ਼ਾਦੀ ਤੇ ਹੋਰ ਮੁੱਦਿਆਂ ਨੂੰ ਲੈ ਕੇ ਦੇਸ ਵਿੱਚ ਬਹੁਤ ਸਾਰੀਆਂ ਲਹਿਰਾਂ ਚੱਲੀਆਂ । ਉਹਨਾਂ ਨੇ ਸੱਤਿਆਗ੍ਰਹਿ ਕੀਤੇ, ਗ੍ਰਿਫ਼ਤਾਰੀਆਂ ਦਿੱਤੀਆਂ, ਡਾਂਗਾਂ ਖਾਧੀਆਂ, ਕਾਲੇ ਪਾਣੀਆਂ ਦੇ ਕਸ਼ਟ ਝੱਲੇ, ਸਾਲਾਂ ਬੱਧੀ ਜੇਲ੍ਹਾਂ ਵਿੱਚ ਕਸ਼ਟ ਝੱਲੇ, ਤੋਪਾਂ ਅੱਗੇ ਉੱਡੇ, ਫ਼ਾਂਸੀਆਂ ਦੇ ਰੱਸਿਆਂ ਨਾਲ ਝੂਲ ਗਏ । ਪਰ ਕਿਸੇ ਲਹਿਰ ਨੇ ਕੂਕਾ ਲਹਿਰ ਜਿੰਨੀ ਤ੍ਰਾਸਦੀ ਨਹੀਂ ਭੋਗੀ । ਕਿਸੇ ਦੇ ਮੁੱਖ ਕੇਂਦਰ ਉੱਤੇ ਅੱਧੀ ਸਦੀ ਤੋਂ ਵੱਧ ਪੁਲਿਸ ਚੌਂਕੀ ਨਹੀਂ ਬੈਠੀ ਰਹੀ । ਨਾ ਕੋਈ ਏਨੀ ਖ਼ਤਰਨਾਕ ਸਮਝੀ ਗਈ ।

ਕੂਕਿਆਂ ਪੁਲਿਸ ਚੌਂਕੀ ਚੁੱਕੇ ਜਾਣ ਦਾ ਨਾ ਸਰਕਾਰ ਦਾ ਅਹਿਸਾਨ ਮੰਨਿਆ ਤੇ ਨਾ ਦੇਸ-ਭਗਤੀ ਤੇ ਧਰਮ ਦੇ ਗਾਡੀਰਾਹ 'ਤੇ ਤੁਰਨੋਂ ਹਟੇ । ਉਹਨਾਂ ਅੰਗਰੇਜ਼ ਸਰਕਾਰ ਦੇ ਵਿਰੋਧ ਵਿੱਚ ਖਲੋਤੀ ਹਰ ਲਹਿਰ ਦਾ ਸਾਥ ਨਿਭਾਇਆ ।

*ਹਵਾਲੇ :*

1. ਸਰਧਾਂਜਲੀ ਅੰਕ, 'ਸਤਿਜੁਗ' 1959
2. Modern India : Sumit Sarkar
3. ਸਾਹਿਬੁ ਗੁਣੀ ਗਹੀਰਾ : ਤਾਰਾ ਸਿੰਘ ਅਨਜਾਣ
4. 'ਸਤਿਜੁਗ' 21 ਫਰਵਰੀ 1921 ਈ.
5. 'ਸਤਿਜੁਗ' ਗੁਰਗੱਦੀ ਸਤਾਬਦੀ ਅੰਕ, 2006
6. ਮਾਲਵੇਂਦਰ-ਭੂਮਿਕਾ : ਨਿਧਾਨ ਸਿੰਘ ਆਲਿਮ
7. ਸਾਹਿਬੁ ਗੁਣੀ ਗਹੀਰਾ : ਤਾਰਾ ਸਿੰਘ ਅਨਜਾਣ

# ਮੰਜ਼ਿਲ ਦੇ ਹੋਰ ਨੇੜੇ

ਸਰਕਾਰ ਹਿੰਦ ਨੇ ਦੇਸ-ਭਗਤੀ ਦੀ ਭਾਵਨਾ ਰੱਖਣ ਵਾਲੇ ਮਹਾਰਾਜਾ ਰਿਪੁਦਮਨ ਸਿੰਘ, ਮਹਾਰਾਜਾ ਨਾਭਾ ਨੂੰ ਬਰਤਰਫ਼ ਕਰ ਦਿੱਤਾ। ਇਸ ਦਾ ਕਾਰਨ ਉਸ ਦਾ ਮਹਾਰਾਜਾ ਪਟਿਆਲਾ, ਜੋ ਅੰਗਰੇਜ਼ ਸਰਕਾਰ ਦਾ ਵਫ਼ਾਦਾਰ ਸੀ, ਨਾਲ ਜ਼ਾਤੀ ਝਗੜਾ ਸੀ।

ਰਾਮ ਸਿੰਘ ਮਜੀਠਾ ਦੇ ਸ਼ਬਦਾਂ ਵਿੱਚ :

"ਮਹਾਰਾਜਾ ਨਾਭਾ ਨੂੰ ਗੱਦੀਓਂ ਉਤਾਰਨਾ ਇੱਕ ਸਿਆਸੀ ਮਸਲਾ ਸੀ। ਮਹਾਰਾਜਾ ਨਾਭਾ ਆਜ਼ਾਦ ਖ਼ਿਆਲੀ ਬੰਦਾ ਸੀ ਤੇ ਜਦੋਂ ਤੋਂ ਉਹ ਗੱਦੀ 'ਤੇ ਬੈਠਾ ਸੀ, ਅੰਗਰੇਜ਼ ਸਰਕਾਰ ਦੀਆਂ ਨਜ਼ਰਾਂ ਵਿੱਚ ਰੜਕਦਾ ਸੀ। ਉਸ ਨੇ ਕਦੇ ਭੀ ਸਰਕਾਰ ਦੀ ਤਾਬੇਦਾਰੀ ਮਹਾਰਾਜਾ ਪਟਿਆਲਾ (ਭੁਪਿੰਦਰ ਸਿੰਘ) ਵਾਂਗ ਨਹੀਂ ਸੀ ਕੀਤੀ।"[1]

*(ਹਿੰਦੁਸਤਾਨ ਦੀ ਆਜ਼ਾਦੀ ਦੀ ਲੜਾਈ ਵਿਚ ਪੰਜਾਬ, ਭਾਗ ਪਹਿਲਾ)*

9 ਜੁਲਾਈ 1923 ਈ. ਨੂੰ ਮਹਾਰਾਜਾ ਨਾਭਾ ਨੂੰ ਗੱਦੀਓਂ ਲਾਹ ਦਿੱਤਾ ਗਿਆ ਸੀ। ਇਸ ਸਿਲਸਲੇ ਵਿੱਚ 25 ਤੋਂ 27 ਅਗਸਤ 1923 ਈ. ਨੂੰ ਗੁਰਦੁਆਰਾ ਗੰਗਸਰ ਜੈਤੋ ਵਿੱਚ ਅਖੰਡ ਪਾਠ ਰੱਖਿਆ ਗਿਆ। ਪਾਠ ਕਰ ਰਹੇ ਪਾਠੀ ਇੰਦਰ ਸਿੰਘ ਮੌੜ ਨੂੰ, 27 ਨੂੰ, ਪਾਠ ਕਰਦੇ ਨੂੰ ਪੁਲਿਸ ਨੇ ਗ੍ਰਿਫਤਾਰ ਕਰਕੇ ਸ਼ੇਰ ਦੇ ਘੁਰਨੇ ਵਿਚ ਹੱਥ ਪਾ ਲਿਆ। ਮੋਰਚਾ ਲੱਗ ਗਿਆ। ਸਿੰਘ ਗ੍ਰਿਫਤਾਰ ਹੋਣੇ ਸ਼ੁਰੂ ਹੋ ਗਏ। ਅੰਗਰੇਜ਼ਾਂ ਨੇ ਸਿੱਖ ਸੰਸਥਾਵਾਂ ਨੂੰ ਪਾੜਨ ਲਈ ਕਈ ਹੱਥਕੰਡੇ ਵਰਤੇ।

ਸਰਕਾਰ ਕੂਕਿਆਂ ਨੂੰ ਬੀੜ ਮਡਾਰਰੂ ਜਿਸ ਨੂੰ ਨਾਭੇ ਦੀ ਬੀੜ ਦੇ ਨਾਂ 'ਤੇ ਤੰਗ ਕਰਦੀ ਸੀ ਤੇ ਖੋਹਣਾ ਚਾਹੁੰਦੀ ਸੀ। ਮੋਰਚੇ ਕਰਕੇ ਸਰਕਾਰ ਢਿੱਲੀ ਪੈ ਗਈ। ਸ਼ਮਸ਼ੇਰ ਸਿੰਘ ਅਸ਼ੋਕ ਨੇ ਲਿਖਿਆ ਹੈ :

"ਲਾਟ ਸਾਹਿਬ ਦੇ ਚੀਫ਼ ਸਕੱਤਰ ਮਿਸਟਰ ਕਰੇਕ ਨੇ ਨਾਭਾ ਦੇ ਰਾਜ ਪ੍ਰਬੰਧਕ ਮਿਸਟਰ ਉਗਲਵੀ ਨੂੰ ਤਾਕੀਦ ਕੀਤੀ ਕਿ ਉਹ ਬੀੜ ਜੋ ਮਹਾਰਾਜਾ ਨਾਭਾ ਨੇ ਨਾਮਧਾਰੀਆਂ ਨੂੰ ਦਿੱਤੀ ਸੀ, ਉਨ੍ਹਾਂ ਤੋਂ ਨਾ ਖੋਹੀ ਜਾਏ ਤਾਂਕਿ ਨਾਮਧਾਰੀਏ ਅਕਾਲੀਆਂ ਨਾਲ ਐਜੀਟੇਸ਼ਨ ਵਿਚ ਸ਼ਾਮਲ ਨਾ ਹੋਣ ਪਰ ਨਾਮਧਾਰੀਏ ਸਰਕਾਰ ਦੀ ਇਸ ਮੀਸਣੀ ਚਾਲ ਨੂੰ ਤਾੜ ਗਏ ਤੇ ਉਨ੍ਹਾਂ ਨੇ ਆਪਣੇ ਕੁਝ ਮਤਭੇਦਾਂ ਨੂੰ ਮੁੱਖ ਰੱਖਦਿਆਂ ਹੋਇਆਂ ਵੀ ਕਈ ਤਰੀਕੇ ਵਰਤੇ। ਨਾਭਾ ਐਜੀਟੇਸ਼ਨ ਸਮੇਂ ਅਕਾਲੀਆਂ ਨੂੰ ਕਾਫੀ ਸਹਿਯੋਗ ਦਿੱਤਾ।"[2]

*(ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ)*

ਉਗਲਵੀ ਦੀ ਲਿਖੀ ਚਿੱਠੀ ਦੀ ਨਕਲ ਅੱਗੇ ਦਿੱਤੀ ਜਾ ਰਹੀ ਹੈ :

ਗਵਰਨਰ ਪੰਜਾਬ
**2.8.1923**

ਮੇਰੇ ਪਿਆਰੇ ਉਗਲਵੀ

ਸਾਨੂੰ ਅੰਮ੍ਰਿਤਸਰ ਤੋਂ ਨਾਮਧਾਰੀ ਸਿੱਖਾਂ ਨੂੰ, ਨਾਭੇ ਤੋਂ ਮਿਲੀ ਜਾਣਕਾਰੀ ਬਾਰੇ ਪਤਾ ਲੱਗਾ ਹੈ ਕਿ ਤੁਸੀਂ ਸਾਬਕਾ ਮਹਾਰਾਜਾ ਦੇ, ਉਹਨਾਂ ਨੂੰ ਦਿੱਤੀ ਜ਼ਮੀਨ ਜਾਂ ਜੰਗਲਾਤ ਦੇ ਅਧਿਕਾਰਾਂ ਨੂੰ, ਦੁਬਾਰਾ ਵਾਪਸ ਲੈਣ ਦੀ ਨੀਯਤ ਰੱਖਦੇ ਹੋ ਅਤੇ ਨਾਮਧਾਰੀ ਆਗੂ ਇਸ ਨਾਲ ਪਰੇਸ਼ਾਨ ਹੋ ਗਏ ਹਨ।

ਤੁਹਾਡੇ ਰਾਹੀਂ ਕੀਤੀ ਗਈ ਇਸ ਤਰ੍ਹਾਂ ਦੀ ਕਾਰਵਾਈ ਨਾਮਧਾਰੀ ਸਿੱਖਾਂ ਨੂੰ ਅਕਾਲੀਆਂ ਦੇ ਨੇੜੇ ਕਰਨ ਲਈ ਪ੍ਰਭਾਵਕਾਰੀ ਸਾਬਤ ਹੋਵੇਗੀ। ਤਰਨਤਾਰਨ ਦੀ ਫ਼ਿਰਕਾਪ੍ਰਸਤੀ ਕਰਕੇ ਹੁਣ ਤਕ ਦੋਹਾਂ ਦਾ ਘੜੇ-ਵੱਟੇ ਦਾ ਵੈਰ ਸੀ। ਮੈਂ ਤੁਹਾਨੂੰ ਰਾਇ ਦੇਣ ਦੀ ਇੱਛਾ ਰੱਖਦਾ ਹਾਂ ਕਿ ਇਹਨਾਂ ਹਾਲਤਾਂ ਵਿੱਚ, ਜੇ ਕੋਈ ਇਤਰਾਜ਼ ਨਾ ਹੋਵੇ ਨਾਭਾ ਰਾਜ ਵਿੱਚ ਨਾਮਧਾਰੀ ਸਿੱਖਾਂ ਦੀ ਜ਼ਮੀਨ ਬਾਰੇ, ਨਾਭੇ ਸੰਬੰਧੀ ਕਾਰਵਾਈ ਅਕਾਲੀ ਸੱਤਿਆਗ੍ਰਹਿ ਦੇ ਮੱਠਾ ਪੈਣ ਤਕ, ਅੱਗੇ ਪਾ ਦਿੱਤੀ ਜਾਵੇ, ਮੇਰਾ ਖਿਆਲ ਹੈ ਇਸ ਜ਼ਮੀਨ ਬਾਰੇ ਤੁਹਾਡਾ ਮਸਲਾ ਫੌਰੀ ਨਹੀਂ ਹੈ।

ਤੁਹਾਡਾ ਸ਼ੁਭਚਿੰਤਕ
ਐਚ. ਡੀ. ਕਰੇਕ

ਸੇਵਾ ਵਿਖੇ,
ਸਨਮਾਨਯੋਗ ਸੀ. ਐਮ. ਜੀ. ਉਗਲਵੀ
ਪ੍ਰਬੰਧਕ ਨਾਭਾ ਰਾਜ, ਨਾਭਾ।[3]

ਨਾਮਧਾਰੀ ਸਿੱਖ ਸਰਕਾਰ ਦੀ 'ਪਾੜੋ ਤੇ ਰਾਜ ਕਰੋ' ਦੀ ਨੀਤੀ ਤੋਂ ਭਲੀ ਪ੍ਰਕਾਰ ਜਾਣੂ ਸਨ, ਸੋ ਸਰਕਾਰ ਦਾ ਪੱਖ ਕਿਸ ਪੂਰਨਾ ਸੀ!

ਸਰਕਾਰ ਨੇ ਇੱਕ ਹੋਰ ਹਥਿਆਰ ਵਰਤਿਆ। ਕੁਝ ਆਪਣੇ ਬੰਦਿਆਂ ਨੂੰ ਨਾਮਧਾਰੀ, ਨਿਰਮਲੇ ਸੰਤਾਂ ਤੇ ਨਿਹੰਗਾਂ ਦਾ ਬਾਣਾ ਪਵਾ ਕੇ ਅਕਾਲੀਆਂ ਵਿਰੁੱਧ ਜਲੂਸ ਕੱਢਿਆ। ਪਰ ਭੰਡੀ ਪਈ ਤੇ ਨੰਗੀ ਹੋਈ ਸਰਕਾਰ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ :

"ਚੌਥਾ ਜਤਨ ਸਰਕਾਰ ਨੇ ਅਕਾਲੀਆ ਨੂੰ ਸ਼ਿਕਸਤ ਦੇ ਲਈ ਇਹ ਕੀਤਾ ਕਿ ਕੁਝ ਨਿਰਮਲੇ, ਨਿਹੰਗ ਤੇ ਨਾਮਧਾਰੀ ਇਕੱਠੇ ਕਰਕੇ ਅਕਾਲੀ ਲਹਿਰ ਤੇ ਅਕਾਲੀ ਮੋਰਚਿਆਂ ਤੋਂ ਵਿਰੁੱਧ ਜਲੂਸ ਕਢਵਾਇਆ, ਜਿਸ ਵਿੱਚ ਸਰਕਾਰ ਨੂੰ ਇਸ ਕਰਕੇ ਨਾਕਾਮਯਾਬੀ ਹੋਈ ਕਿ ਪੰਥ ਨਾਲ ਪਿਆਰ ਕਰਨ ਵਾਲੇ ਅਨੇਕ ਨਿਰਮਲੇ ਤੇ ਨਾਮਧਾਰੀ ਸੱਜਣ ਅਕਾਲੀਆਂ ਦੇ ਨਾਲ ਸ਼ਾਮਲ ਹੋ ਕੇ ਸ਼ਹੀਦੀ ਜਥਿਆਂ ਵਿੱਚ ਜਾਣ ਲਈ ਆਏ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦੂਜੇ ਜਥੇ ਦੇ ਮੈਂਬਰਾਂ ਵਿੱਚੋਂ ਜੋ ਬਿਨਾਂ ਵਰੰਟ ਗ੍ਰਿਫ਼ਤਾਰ ਹੋਏ ਸਨ। ਪਚਵੰਜਵਾਂ ਮੈਂਬਰ ਸ. ਧਰਮ ਸਿੰਘ ਨਾਮੀ ਇਕ ਨਾਮਧਾਰੀ ਸੱਜਣ ਸੀ।"[4]

*(ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ)*

ਸੰਤ ਬੁੱਢਾ ਸਿੰਘ ਨਾਮਧਾਰੀ ਛੋਟੀ ਮੱਖੀ ਜ਼ਿਲ੍ਹਾ ਲਾਹੌਰ ਜੈਤੋ ਵਿੱਚ ਕੈਦ ਹੋਇਆ।

ਗੁਰੂ ਕੇ ਬਾਗ਼ ਦੇ ਮੋਰਚੇ ਵਿੱਚ ਮਹਿਤਾਬ ਸਿੰਘ ਨਾਮਧਾਰੀ ਨੇ ਗ੍ਰਿਫਤਾਰੀ ਦਿੱਤੀ।

ਗਿਆਨੀ ਤ੍ਰਿਲੋਕ ਸਿੰਘ ਅਨੁਸਾਰ ਨਾਮਧਾਰੀ ਦਰਬਾਰ ਨੇ ਮੋਰਚੇ ਦੇ ਹੱਕ ਵਿੱਚ ਤੇ ਸਫਲਤਾ ਲਈ ਮਤਾ ਪਾਸ ਕੀਤਾ ਗਿਆ। ਇਸ ਮਤੇ ਵਿੱਚ ਲਿਖਿਆ,

"ਨਾਮਧਾਰੀ ਦਰਬਾਰ ਨੂੰ ਜੈਤੋ ਦੀ ਦੁਖਦਾਈ ਵਿੱਥਿਆ ਸੁਣ ਕੇ ਬੜਾ ਦੁੱਖ ਹੋਇਆ ਹੈ ਅਤੇ ਦਰਬਾਰ ਰਿਆਸਤੀ ਕਾਰਵਾਈ ਨੂੰ ਅਤਿ ਘ੍ਰਿਣਾ ਸਹਿਤ ਵੇਖਦਾ ਹੈ।...ਨਾਮਧਾਰੀ ਦਰਬਾਰ ਦੀ ਸਮਿਤੀ ਵਿੱਚ ਇਸ ਮਾਮਲੇ ਵਿਚ ਖੁੱਲ੍ਹੀ ਤਹਿਕੀਕਾਤ ਤੋਂ ਬਿਨਾਂ ਤਸੱਲੀ ਨਹੀਂ ਹੋ ਸਕਦੀ। ਅਤੇ ਦੁਬਾਰਾ ਅਕਾਲੀਆਂ ਦੇ ਸ਼ਹੀਦੀ ਜਥੇ ਨੂੰ ਉਸ ਦੀ ਬਹਾਦਰੀ ਲਈ ਵਧਾਈ ਦਿੰਦਾ ਹੈ ਅਤੇ ਅਕਾਲਪੁਰਖ ਉਹਨਾਂ ਦੀਆਂ ਆਤਮਾਵਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਦੇਣ ਲਈ ਅਰਦਾਸ ਕਰਦਾ ਹੈ।"[5] *(ਵਰਤਮਾਨ ਸਿੱਖ ਇਤਿਹਾਸ)*

'ਸਤਿਜੁਗ' ਅਖ਼ਬਾਰ ਨੇ 1934 ਈ. ਵਿਚ ਲਿਖਿਆ ਕਿ ਮਹਾਰਾਜਾ ਨਾਭਾ ਨਾਲ ਬੇ-ਇਨਸਾਫੀ ਕਿਉਂ ?

"ਅੱਜ ਸਭ ਸੂਬਿਆਂ ਵਿੱਚ ਉਹ ਲੋਕ ਅਜ਼ਾਦ ਹੋ ਰਹੇ ਹਨ ਜਿਨ੍ਹਾਂ ਗੌਰਮਿੰਟ ਦੇ ਵਿਰੁੱਧ ਐਲਾਨੀਆਂ ਬਾਗ਼ੀਆਨਾ ਪ੍ਰਚਾਰ ਕੀਤਾ। ਮਹਾਰਾਜਾ ਗੁਰਚਰਨ ਸਿੰਘ ਜੀ ਨੇ ਐਸਾ ਕੀ ਅਪਰਾਧ ਕਰ ਦਿੱਤਾ ਹੈ ਕਿ ਉਨ੍ਹਾਂ ਦੀ ਸਜ਼ਾ ਦਾ ਅੰਤ ਹੋਣ ਵਿਚ ਨਹੀਂ ਆਉਂਦਾ। ਮਹਾਰਾਜਾ ਨੂੰ ਅਜਿਹੀ ਸਖ਼ਤੀ ਦਾ ਸ਼ਿਕਾਰ ਹੋਇਆਂ 14 ਸਾਲ ਪੂਰੇ ਹੋ ਗਏ ਹਨ। ਇੰਨੇ ਚਿਰ ਮਗਰੋਂ ਤਾਂ ਉਮਰ ਕੈਦੀ ਭੀ ਰਿਹਾਅ ਕਰ ਦਿੱਤੇ ਜਾਂਦੇ ਹਨ।"[6]

*('ਸਤਿਜੁਗ' 25 ਹਾੜ੍ਹ, 1991 ਬਿ.)*

ਕੂਕਾ ਲਹਿਰ ਲਈ ਇੱਕ ਖੁਸ਼ੀ ਭਰਿਆ ਦਿਹਾੜਾ ਆਇਆ ਜਦ ਮਾਤਾ ਭੂਪਿੰਦਰ ਕੌਰ ਦੀ ਸੁਲੱਖਣੀ ਕੁੱਖ ਨੇ ਅਕਤੂਬਰ 1923 ਵਿੱਚ ਇੱਕ ਸਾਹਿਬਜ਼ਾਦੇ ਨੂੰ ਜਨਮ ਦਿੱਤਾ। ਗੋਭਲਾ-ਗੋਭਲਾ ਸਰੀਰ ਵੇਖ ਕੇ ਮਾਤਾ ਫਤਹਿ ਕੌਰ ਨੇ ਕਿਹਾ, "ਏਹ ਤਾਂ ਬੀਰ ਸਿੰਘ ਏ।"

1924 ਈ. ਵਿੱਚ ਸਤਿਗੁਰੂ ਪ੍ਰਤਾਪ ਸਿੰਘ ਨੇ ਏਕਾਂਤ ਭਾਲ ਕੇ ਸਿਮਰਨ ਤੇ ਚਿੰਤਨ ਕਰਨ ਦੀ ਵਿਉਂਤ ਸੋਚੀ। ਆਪ ਸਤਿਗੁਰੂ ਰਾਮ ਸਿੰਘ ਜੀ ਦੀ ਭਾਲ ਵਿੱਚ ਰੂਸ ਤਕ ਜਾਣਾ ਚਾਹੁੰਦੇ ਸਨ। ਆਪ ਮੌਜ ਨਾਲ ਬਿਨਾਂ ਕੋਈ ਖ਼ਾਸ ਭਾਂਡਾ ਬਰਤਨ ਲੀੜਾ ਲਏ ਰੋਪੜ ਤੋਂ ਇੰਦਰ ਪੁਰੇ ਜੈਜੋਂ ਹੁੰਦੇ ਅਸਵਾਰ ਘਾਟ ਪਹੁੰਚੇ ਉੱਥੋਂ ਬਿਲਾਸਪੁਰ ਜਾ ਪੜਾਅ ਕੀਤਾ।

ਆਪ ਨੂੰ ਪਤਾ ਸੀ ਕਿ ਰੂਸ ਦੇ ਬਾਦਸ਼ਾਹ ਜ਼ਾਰ ਦਾ ਜਵਾਈ ਰੋਰਿਕ ਰੋਹਤਾਂਗ ਪਾਸ ਵਲ ਕੋਈ ਬਗੀਚੀ ਬਣਾ ਕੇ ਰਹਿ ਰਿਹਾ ਹੈ। ਆਪ ਉਸ ਨੂੰ ਮਿਲ ਕੇ ਚੀਨ ਰਾਹੀਂ ਰੂਸ ਪਹੁੰਚਣਾ ਚਾਹੁੰਦੇ ਸਨ।

ਬਿਜੌਰੇ ਡਾਕਾ ਪਿਆ। ਸਰਕਾਰ ਨੂੰ ਇਸ ਡਾਕੇ ਵਿੱਚ ਪੰਜਾਬੀਆਂ ਦੇ ਸ਼ਾਮਲ ਹੋਣ ਦਾ ਸ਼ੱਕ ਸੀ। ਸੋ ਉਹ ਹਰ ਪੰਜਾਬੀ ਨੂੰ ਡਾਕੂ ਸਮਝ ਕੇ ਅੰਦਰ ਕਰਨ ਲੱਗੀ। ਸਤਿਗੁਰੂ ਜੀ ਨੇ ਹਾਲਾਤ ਦਾ ਜਾਇਜ਼ਾ ਲੈ ਕੇ ਵਾਪਸ ਚਾਲੇ ਪਾ ਲਏ ਤੇ ਨੀਲੋਂ ਨਹਿਰਵਾਲੇ ਤਪ ਅਸਥਾਨ ਤੇ ਪਹੁੰਚੇ। ਇਥੋਂ ਇੱਕ ਰਾਤ 1924 ਈ. ਨੂੰ ਤਪਦਿਕ ਦੇ ਗ੍ਰਸੇ ਮਾਤਾ ਭੂਪਿੰਦਰ ਕੌਰ ਦੀ ਦਰਸ਼ਨ ਦੀ ਸਿੱਕ ਪੂਰੀ ਕਰਨ ਲਈ ਸ੍ਰੀ ਭੈਣੀ ਸਾਹਿਬ ਪੁੱਜੇ। ਉਹ 14 ਸਤੰਬਰ

1924 ਈ. ਨੂੰ ਸਦੀਵ ਕਾਲ ਲਈ ਅਕਾਲਪੁਰਖ ਦੇ ਚਰਨਾਂ ਵਿੱਚ ਜਾ ਬਰਾਜੇ ।

1924 ਈ. ਵਿੱਚ ਮਹਾਰਾਣੀ ਸਰੋਜਨੀ ਦੇਵੀ ਨੂੰ ਕੂਕਣ ਕਹਿ ਕੇ, ਕੂਕਿਆਂ ਨੂੰ ਤੰਗ ਕਰਨ ਲਈ ਸਰਕਾਰ ਹੋਰ ਮਨਸੂਬੇ ਘੜਨ ਲੱਗੀ । ਕੂਕੇ ਨਿਰਭੈ ਹੋ ਕੇ ਦੇਸ ਦੀ ਅਜ਼ਾਦੀ ਲਈ ਜੂਝ ਰਹੇ ਸਨ ।

1925 ਈ. ਵਿੱਚ ਕਾਂਗਰਸ ਨੇ ਬਰਤਾਨਵੀ ਹਕੂਮਤ ਦੇ ਖ਼ਿਲਾਫ਼ ਬ੍ਰੈਡਲਾ ਹਾਲ ਲਾਹੌਰ ਨੂੰ ਕੇਂਦਰ ਮਿਥ ਕੇ ਮੋਰਚਾ ਲਾਇਆ । ਰਾਜਨੀਤਕ ਤੌਰ ਤੇ ਹੋਰ ਕੋਈ ਤਾਂ ਸੋਚ ਸਮਝ ਕੇ, ਸਰਕਾਰ ਨਾਲ ਰਹਿਣ ਜਾਂ ਵਿਰੋਧ ਵਿੱਚ ਰਹਿਣ ਬਾਰੇ ਸੋਚ ਕੇ ਕਾਂਗਰਸੀ ਬਣਦਾ ਪਰ ਨਾਮਧਾਰੀ ਤਾਂ ਪੀੜ੍ਹੀਆਂ ਤੋਂ ਦੇਸ-ਭਗਤ ਸਨ । ਅੰਗਰੇਜ਼ ਵੀ ਇਹਨਾਂ ਦੇ ਸਰਕਾਰ ਭਗਤ ਹੋਣ 'ਤੇ ਇਤਬਾਰ ਨਹੀਂ ਸੀ ਕਰਦੀ । ਇਹ ਵੀ ਕੋਈ ਓਹਲਾ ਨਹੀਂ ਸਨ ਰੱਖਦੇ । ਬ੍ਰੈਡਲਾ ਹਾਲ ਕੂਕਿਆਂ ਦਾ ਮੱਕਾ ਬਣ ਗਿਆ । ਗ੍ਰਿਫ਼ਤਾਰੀਆਂ ਦੇਣ ਦਾ ਸਮਾਂ ਆਇਆ ਤਾਂ ਪੰਥ ਦੇ ਆਗੂ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਨਿਧਾਨ ਸਿੰਘ ਆਲਿਮ, ਪੰਡਤ ਮਨਸ਼ਾ ਸਿੰਘ ਕੌਮੀ, ਮਿਲਖਾ ਸਿੰਘ ਆਦਿ ਨੇ ਮਿਸਾਲ ਪੇਸ਼ ਕੀਤੀ ਜਿਸ ਨਾਲ ਹੋਰ ਕੂਕਿਆਂ ਦਾ ਉਤਸ਼ਾਹ ਵਧਿਆ ।

ਕਲਕੱਤਾ ਕਾਂਗਰਸ ਦੇ ਸੈਸ਼ਨ ਵਿੱਚ ਮਹਾਰਾਜਾ ਗੁਰਦਿਆਲ ਸਿੰਘ ਖ਼ੁਦ ਪਹੁੰਚੇ ਤੇ ਕੂਕਿਆਂ ਦੇ ਦੇਸ ਦੀ ਅਜ਼ਾਦੀ ਲਈ ਕੁਰਬਾਨੀਆਂ ਭਰੇ ਸ਼ਾਨਾਂ-ਮੱਤੇ ਇਤਿਹਾਸ ਬਾਰੇ ਭਰਪੂਰ ਜਾਣਕਾਰੀ ਦਿੱਤੀ ।

ਮੁਠੱਡਾ ਜ਼ਿਲ੍ਹਾ ਜਲੰਧਰ ਵਿੱਚ ਕੂਕਿਆ ਦਾ ਇਕ ਹੋਰ ਭਾਰੀ ਸਮਾਗਮ 1927 ਈ. ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ ਹੋਇਆ । ਇਹ ਮੇਲਾ ਮਲੇਰਕੋਟਲੇ ਦੇ ਸ਼ਹੀਦਾਂ ਦੀ ਯਾਦ ਵਿੱਚ ਸੀ । ਮਹਾਰਾਜਾ ਗੁਰਦਿਆਲ ਸਿੰਘ ਦੇ ਸੱਦੇ 'ਤੇ ਬਹੁਤ ਸਾਰੇ ਰਾਜਨੀਤਕ ਆਗੂ ਵੀ ਇਸ ਵਿੱਚ ਸ਼ਿਰਕਤ ਕਰਨ ਲਈ ਪਹੁੰਚੇ । ਇਸ ਦੇ ਮੁੱਖ ਬੁਲਾਰੇ ਮਹਾਰਾਜ ਜੀ ਸਨ । ਹੋਰ ਰਾਜਨੀਤਕ ਆਗੂ ਵੀ ਬਰਤਾਨਵੀ ਹਕੂਮਤ ਦੀਆਂ ਕੂਟਨੀਤੀਆਂ ਤੇ ਬਦਨੀਤੀਆਂ ਬਾਰੇ ਬੋਲੇ । ਇਹ ਸੁਤੰਤਰਤਾ ਸੰਗਰਾਮ ਦਾ ਬੜਾ ਕਾਮਯਾਬ ਸਮਾਗਮ ਹੋ ਨਿਬੜਿਆ ।

ਬੱਬਰ ਅਕਾਲੀ ਲਹਿਰ, ਸਰਕਾਰੀ ਟਾਊਟਾਂ, ਦੇਸ-ਕੌਮ ਦੇ ਗ਼ਦਾਰਾਂ ਨੂੰ ਸੋਧਣ ਲਈ, 1922 ਈ. ਵਿੱਚ ਬਣੀ ਸਿਰਲੱਥ ਸੂਰਿਆਂ ਦੀ ਜਮਾਤ ਸੀ । ਉਹ ਝੋਲੀਚੁੱਕਾਂ ਨੂੰ ਸੁਧਰਨ ਦਾ ਮੌਕਾ ਵੀ ਦੇਂਦੇ ਸਨ । ਉਹ ਪੁਲਿਸ ਦੇ ਏਜੰਟਾਂ ਨੂੰ ਵੀ ਕਤਲ ਕਰਦੇ ਜਿਸ ਕਰਕੇ ਸਰਕਾਰ ਉਹਨਾਂ ਨੂੰ ਫੜਨ ਤੇ ਸਜ਼ਾਵਾਂ ਦੇਣ ਲਈ ਉਹਨਾਂ ਮਗਰ ਹੱਥ ਧੋ ਕੇ ਪੈ ਗਈ । ਸਰਕਾਰ ਵਲੋਂ ਬੱਬਰ ਅਕਾਲੀਆਂ ਦੀ ਗ੍ਰਿਫ਼ਤਾਰੀ ਲਈ ਇਨਾਮ ਰੱਖੇ ਗਏ । ਸਰਕਾਰ ਤੋਂ ਡਰਦਾ ਕੋਈ ਉਹਨਾਂ ਦਾ ਪਰਛਾਵਾਂ ਵੀ ਨਹੀਂ ਸੀ ਪੈਣ ਦੇਂਦਾ ਪਰ ਭੈਣੀ ਸਾਹਿਬ ਦੇ ਦਰਵਾਜ਼ੇ ਉਹਨਾਂ ਲਈ ਬੰਦ ਨਹੀਂ ਸਨ । ਰਤਨ ਸਿੰਘ ਤੇ ਕਿਸ਼ਨ ਸਿੰਘ ਬੱਬਰ ਕਈ ਵਾਰ ਏਥੇ ਆਉਂਦੇ । ਉਹ ਵੇਲੇ-ਕੁਵੇਲੇ ਲੁਕ-ਛਿਪ ਕੇ ਆਉਂਦੇ ਤੇ ਪਰਸ਼ਾਦ-ਪਾਣੀ ਛਕ ਜਾਂਦੇ । ਸਤਿਗੁਰੂ ਜੀ ਨੂੰ ਹਵਾਲਦਾਰ ਨੇ ਪੁੱਛਿਆ ਤਾਂ ਆਪ ਦਾ ਕਹਿਣਾ ਸੀ ਕਿ ਇਹ ਗੁਰੂ ਰਾਮ ਸਿੰਘ ਦਾ ਲੋਹ-ਲੰਗਰ ਹੈ, ਅਸੀਂ ਬਿਨਾਂ ਵਿਤਕਰੇ ਬਿਨਾਂ ਪੁੱਛ-ਪੜਤਾਲ ਪਰਸਾਦਾ

ਛਕਾਉਂਦੇ ਹਾਂ ਭਾਵੇਂ ਕੋਈ ਗਊ-ਘਾਤੀ ਹੀ ਹੋਵੇ। ਅਸੀਂ ਨਹੀਂ ਪੁੱਛਦੇ ਕਿ ਕੌਣ ਗ਼ਦਰੀ ਹੈ, ਕੌਣ ਬੱਬਰ ਹੈ ਜਾਂ ਆਮ ਰਾਹੀ-ਪਾਂਧੀ।" ਹਵਾਲਦਾਰ ਚੁੱਪ ਕਰਕੇ ਚਲਾ ਗਿਆ।

1928 ਈ. ਦੇ 40 ਦਿਨਾਂ ਦੇ ਜਪ ਪ੍ਰਯੋਗ ਦਾ ਭੋਗ ਅੱਧ ਸਤੰਬਰ ਨੂੰ ਹਰੀ ਮੰਦਰ ਸ੍ਰੀ ਭੈਣੀ ਸਾਹਿਬ ਪਿਆ। ਸਾਰੇ ਚਾਲ੍ਹੀ ਦਿਨ ਮਾਹੌਲ ਅਧਿਆਤਮਕ ਰਿਹਾ—ਨਾਮ-ਬਾਣੀ, ਭਜਨ-ਬੰਦਗੀ, ਰਹਿਤ-ਮਰਯਾਦਾ ਵਾਲਾ। ਮਹਾਰਾਜ ਗੁਰਦਿਆਲ ਸਿੰਘ ਨੇ ਭੋਗ ਵਾਲੇ ਦਿਨ ਇਸ ਵਿੱਚ ਰਾਜਨੀਤਕ ਰੰਗ ਭਰਨ ਦੀ ਪ੍ਰਵਾਨਗੀ ਲਈ। ਇਸ ਦਿਨ ਕੂਕਿਆਂ ਨੇ ਸਮਾਗਮ ਵਿੱਚ ਪ੍ਰਸਿੱਧ ਦੇਸ-ਭਗਤ ਆਗੂ ਸੱਦੇ। ਇਨ੍ਹਾਂ ਵਿੱਚ ਸ਼ਾਮਲ ਸਨ : ਬਾਬਾ ਸੋਹਨ ਸਿੰਘ ਭਕਨਾ, ਸਰਦੂਲ ਸਿੰਘ ਕਵੀਸ਼ਰ, ਸੱਯਦ ਹਬੀਬੁੱਲਾ, ਬਾਬੂ ਰਾਮ ਸਿੰਘ, ਚੌਧਰੀ ਰਾਮਭਜ ਦੱਤ, ਡਾ. ਸੈਫੂਦੀਨ ਕਿਚਲੂ ਤੇ ਡਾ. ਸਤਪਾਲ ਆਦਿ। ਮਹਾਰਾਜ ਜੀ ਦੇ ਉੱਦਮ ਨਾਲ ਸਮਾਗਮ ਦੇਸ ਦੀ ਅਜ਼ਾਦੀ ਲਈ ਜੂਝਣ ਵਾਲਿਆਂ ਦਾ ਇਕੱਠ ਹੋ ਨਿਬੜਿਆ।

ਮਹਾਰਾਜ ਜੀ ਨੇ ਸਤਿਗੁਰੂ ਜੀ ਅੱਗੇ ਅਰਦਾਸ ਰੱਖੀ ਕਿ ਕੂਕਿਆਂ ਨੂੰ ਖੁੱਲ੍ਹ ਕੇ ਕਾਂਗਰਸ ਨਾਲ ਮਿਲ ਕੇ ਕੰਮ ਕਰਨ ਦੀ ਪ੍ਰਵਾਨਗੀ ਦੇਣ ਦੀ ਕਿਰਪਾ ਹੋਵੇ। ਸਤਿਗੁਰੂ ਜੀ ਨੇ ਸਭ ਦੇ ਸਾਹਮਣੇ ਅਰਦਾਸ ਪੜ੍ਹੀ। ਆਪ ਨੇ ਬਚਨ ਕੀਤਾ ਕਿ ਉਹ ਕਾਂਗਰਸ ਨਾਲ ਮਿਲ ਕੇ ਕੰਮ ਕਰਦੇ ਰਹਿਣ ਪਰ ਸਤਿਗੁਰੂ ਰਾਮ ਸਿੰਘ ਦੀ ਰਹਿਤ, ਮਰਯਾਦਾ ਤੇ ਆਪਣੀ ਵਿਗੜ ਰਹੀ ਸਿਹਤ ਦਾ ਧਿਆਨ ਰੱਖਣ। ਆਪਣੇ ਬਾਰੇ ਉਹਨਾਂ ਕਿਹਾ, "ਜਦ ਵੀ ਮੌਕਾ ਬਣੇਗਾ ਲੋੜ ਤੋਂ ਵੱਧ ਕਾਂਗਰਸ ਦੀ ਮਦਦ ਕਰਾਂਗਾ ਪਰ ਜੁਗਤ ਆਪਣੀ ਹੀ ਵਰਤਾਂਗਾ।"

ਪੰਡਤ ਬਸੰਤ ਸਿੰਘ ਭਦਾਣਾ ਨੇ ਸੁਆਲ ਕੀਤਾ ਕਿ ਘਰ-ਘਰ ਰਾਮ ਸਿੰਘ ਕਦੋਂ ਹੋਵੇਗਾ ? ਸਤਿਗੁਰੂ ਜੀ ਨੇ ਕਿਹਾ, "ਇਕ ਤਾਂ ਹੁਣ ਲੋਕ ਭਜਨ ਤੇ ਸ਼ਬਦ ਸੁਣਦੇ ਹਨ, ਦੂਜਾ ਦੇਸ ਦੀ ਅਜ਼ਾਦੀ ਲਈ ਹਿੰਦੂ, ਸਿੱਖ, ਮੁਸਲਮਾਨ ਪੰਜਾਬ, ਯੂ.ਪੀ., ਬਿਹਾਰ, ਬੰਗਾਲ, ਬੰਬਈ ਸਭ ਇਲਾਕਿਆਂ ਤੇ ਸਭ ਜਾਤਾਂ-ਮਜ਼ਹਬਾਂ ਦੇ ਲੋਕ ਜਾਗ ਪਏ ਨੇ, ਉਹ ਸਰਕਾਰ ਨਾਲ ਨਾ-ਮਿਲਵਰਤਣ ਲਈ ਕੂਕ ਉੱਠੇ ਹਨ, ਇਹੀ ਘਰ ਘਰ ਰਾਮ ਸਿੰਘ ਹੈ।" ਪੰਡਤ ਜੀ ਨੇ ਸਤਿਬਚਨ ਕਿਹਾ।

1928 ਈ. ਦਾ ਕੱਤਕ ਪੁੰਨਿਆਂ, ਗੁਰੂ ਨਾਨਕ ਦੇ ਪ੍ਰਕਾਸ਼ ਉਤਸਵ ਦਾ ਮੇਲਾ ਸ੍ਰੀ ਸਤਿਗੁਰੂ ਜੀ ਨੇ ਨਨਕਾਣੇ ਕੀਤਾ। ਏਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਿਸ ਦੇ ਪ੍ਰਧਾਨ ਮਾਸਟਰ ਤਾਰਾ ਸਿੰਘ ਸਨ, ਵਲੋਂ ਵੀ ਦਿਵਾਨ ਹੋਇਆ। ਉਂਜ ਅਕਾਲੀਆਂ ਦੇ ਦੋ ਧੜੇ ਸਨ, ਦੂਜਾ ਬੇਤਾਜ ਬਾਦਸ਼ਾਹ ਖੜਕ ਸਿੰਘ ਦਾ ਸੀ। ਮਾਸਟਰ ਜੀ ਕਾਂਗਰਸ ਪੱਖੀ ਸਨ, ਉਹਨਾਂ ਦੀ ਮੰਗ ਉੱਤੇ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਆਲਿਮ ਜੀ ਪ੍ਰਚਾਰ ਲਈ ਗਏ ਤੇ ਪ੍ਰਭਾਵਸ਼ਾਲੀ ਤਰੀਕੇ ਨਾਲ ਸਿੱਖਾਂ ਨੂੰ ਇਕਮੁੱਠ ਹੋਣ ਬਾਰੇ ਕਿਹਾ।

ਸ਼ਾਮ ਦੇ ਦਿਵਾਨ ਵਿਚ ਮਾਸਟਰ ਜੀ ਆਏ ਤੇ ਸਤਿਗੁਰੂ ਰਾਮ ਸਿੰਘ ਦੀ ਗੋਰੀ ਸਰਕਾਰ ਵਿਰੁੱਧ ਲੜੇ ਸੰਘਰਸ਼ ਦੀ ਪ੍ਰਸੰਸਾ ਕੀਤੀ। ਉਹਨਾਂ ਆਪਣੀ ਪੁਜੀਸ਼ਨ ਦੱਸੀ, "ਮੇਰਾ ਤੇ ਬਾਬੇ ਪ੍ਰਤਾਪ ਸਿੰਘ ਜੀ ਦਾ ਇਹ ਫ਼ਰਕ ਹੈ ਕਿ ਮੈਂ ਬਦਲਿਆ ਜਾ ਸਕਦਾ ਹਾਂ ਕਿਉਂਕਿ ਮਨੁੱਖਾਂ ਦਾ ਥਾਪਿਆ ਹਾਂ। ਇਹ ਤਖ਼ਤ ਬਾਬੇ ਦਾ ਤਖ਼ਤ ਹੈ ਕਿਸੇ ਦੇ ਹਟਾਇਆਂ ਨਹੀਂ ਹਟ ਸਕਦਾ।"

ਮਹਾਰਾਜ ਗੁਰਦਿਆਲ ਸਿੰਘ ਜੀ ਦਾ ਸਰੀਰ ਢਿੱਲਾ ਰਹਿੰਦਾ ਸੀ। ਉਹਨਾਂ ਮਹਾਰਾਜ ਨਿਹਾਲ ਸਿੰਘ ਕੋਲੋਂ ਇਕਰਾਰ ਲਿਆ ਕਿ ਉਹ ਦੇਸ ਦੀ ਅਜ਼ਾਦੀ ਲਈ ਕਾਂਗਰਸ ਨਾਲ ਮਿਲਵਰਤਨ ਕਰਨਗੇ। ਮਹਾਰਾਜ ਗੁਰਦਿਆਲ ਸਿੰਘ ਜੀ ਸਤੰਬਰ 1929 (16 ਭਾਦਰੋਂ 1986 ਬਿ.) ਨੂੰ ਇਸ ਸੰਸਾਰ ਨੂੰ ਸਦਾ ਲਈ ਅਲਵਿਦਾ ਕਹਿ ਗਏ। ਪਰਵਾਰ, ਕੂਕਾ ਅੰਦੋਲਨ ਤੇ ਪਾਰਟੀ ਲਈ ਇਹ ਨਾ ਪੂਰਾ ਹੋਣ ਵਾਲਾ ਘਾਟਾ ਸੀ।

ਨਾਮਧਾਰੀ ਦਰਬਾਰ ਦੀ ਅਗਲੀ ਬੈਠਕ ਵਿੱਚ ਮਹਾਰਾਜ ਨਿਹਾਲ ਸਿੰਘ ਨੂੰ ਸਰਬਸੰਮਤੀ ਨਾਲ ਨਾਮਧਾਰੀ ਦਰਬਾਰ ਦਾ ਪ੍ਰਧਾਨ ਹੋਣ ਦਾ ਐਲਾਨ ਕੀਤਾ ਗਿਆ।

ਸਰਬ ਭਾਰਤੀ ਕਾਂਗਰਸ ਨੇ 29 ਤੋਂ 31 ਦਸੰਬਰ 1929 ਈ. ਨੂੰ ਲਾਹੌਰ ਵਿਚ ਰਾਵੀ ਦੇ ਕੰਢੇ ਵਿਸ਼ੇਸ਼ ਸੈਸ਼ਨ ਰੱਖਿਆ ਜਿਸ ਵਿੱਚ ਪ੍ਰਧਾਨ ਪੰਡਤ ਜਵਾਹਰ ਲਾਲ ਨਹਿਰੂ ਨੇ ਪੂਰਨ ਸੁਤੰਤਰਤਾ ਦਾ ਮਤਾ ਪੇਸ਼ ਕਰਨਾ ਸੀ। ਪੰਜਾਬ ਤੋਂ ਆਏ ਵੱਖ-ਵੱਖ ਸੂਬਿਆਂ ਦੇ ਨੁਮਾਇੰਦਿਆਂ ਪੰਜਾਬੀਆਂ ਤੇ ਖ਼ਾਸ ਕਰਕੇ ਸਿੱਖਾਂ ਬਾਰੇ ਖਾਸ ਪ੍ਰਭਾਵ ਲੈ ਕੇ ਜਾਣਾ ਸੀ। ਪ੍ਰੋ. ਪਿਆਰਾ ਸਿੰਘ ਪਦਮ ਦੇ ਸ਼ਬਦਾਂ ਵਿੱਚ :

"ਇਸ ਸਮੇਂ ਸਿੱਖ ਨੇਤਾ ਤਿੰਨ ਭਾਗਾਂ ਵਿੱਚ ਵੰਡੇ ਗਏ ਸਨ। ਸ. ਮੰਗਲ ਸਿੰਘ, ਨਹਿਰੂ ਰਿਪੋਰਟ ਦੇ ਹੱਕ ਵਿੱਚ ਸਨ, ਮਾ. ਤਾਰਾ ਸਿੰਘ ਵਿਰੋਧ ਵਿਚ, ਬਾਬਾ ਖੜਕ ਸਿੰਘ ਵਧੇਰੇ ਹੀ ਨਾਰਾਜ਼ ਸਨ ਤੇ ਉਹ ਕਾਂਗਰਸ ਦਾ ਵੀ ਬਾਈਕਾਟ ਕਰਨਾ ਚਾਹੁੰਦੇ ਸਨ। ਮਾਸਟਰ ਜੀ ਦੀ ਰਾਇ ਸੀ ਕਿ ਹਿੰਦ ਭਰ ਦੀ ਰਾਜਸੀ ਜਮਾਤ ਕਾਂਗਰਸ ਨਾਲ ਬਾਈਕਾਟ ਕਰਨਾ ਠੀਕ ਨਹੀਂ, ਨਹਿਰੂ ਰਿਪੋਰਟ ਦਾ ਵਿਰੋਧ ਜ਼ਰੂਰ ਕਰਨਾ ਚਾਹੀਦਾ ਹੈ। ਪਰੰਤੂ ਬਾਬਾ ਜੀ ਆਪਣੀ ਥਾਂ ਡਟੇ ਰਹੇ ਤੇ ਕੁਝ ਸਰਕਾਰ-ਪੂਜਕਾਂ ਦੀ ਚਾਲ ਵਿੱਚ ਆ ਕੇ ਕਾਂਗਰਸ-ਵਿਰੋਧੀ ਹੋ ਗਏ।"[7] *(ਸੰਖੇਪ ਸਿੱਖ ਇਤਿਹਾਸ)*

ਗੁਰਮੁਖ ਸਿੰਘ ਚਮਕ, ਸਰਦੂਲ ਸਿੰਘ ਕਵੀਸ਼ਰ, ਬਾਬਾ ਗੁਰਦਿੱਤ ਸਿੰਘ ਅਤੇ ਮਹਾਰਾਜਾ ਨਿਹਾਲ ਸਿੰਘ ਆਦਿ ਆਪਣੇ ਸਾਥੀਆਂ ਨਾਲ ਕਾਂਗਰਸ ਨਾਲ ਕਦਮ ਮਿਲਾ ਕੇ ਤੁਰ ਰਹੇ ਸਨ।

ਸਤਿਗੁਰੂ ਜੀ ਦੀ ਆਗਿਆ ਨਾਲ ਮਾਤਾ ਜੀਵਨ ਕੌਰ ਨੇ ਲੰਗਰ ਦਾ ਪ੍ਰਬੰਧ ਕੀਤਾ ਹੋਇਆ ਸੀ, ਜਿਸ ਲਈ ਰਸਦ ਬਾਬਾ ਧਿਆਨ ਸਿੰਘ ਪੱਥਰਾਂ ਵਾਲਿਆਂ ਵਲੋਂ ਤੇ ਸ਼ਾਮਿਆਨੇ ਸ. ਆਤਮਾ ਸਿੰਘ ਵਲੋਂ ਦਿੱਤੇ ਗਏ ਸਨ।

ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ. ਆਤਮਾ ਸਿੰਘ, ਸ. ਦਇਆ ਸਿੰਘ ਕੱਕੜ ਦੀ ਅਗਵਾਈ ਹੇਠ ਸੂਬੇ ਤੇ ਜੱਥੇਦਾਰ ਸਰਗਰਮ ਸਨ। ਨਿਧਾਨ ਸਿੰਘ ਆਲਿਮ, ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਪੰਡਤ ਬਸੰਤ ਸਿੰਘ, ਮਾਸਟਰ ਗੁਰਬਖਸ਼ ਸਿੰਘ, ਪੰਡਤ ਮਨਸ਼ਾ ਸਿੰਘ ਕੌਮੀ, ਮੁਨਸ਼ਾ ਸਿੰਘ ਠੱਟੇ ਵਾਲੇ, ਨਰਾਇਣ ਸਿੰਘ, ਭਾਨ ਸਿੰਘ, ਜੰਗ ਸਿੰਘ ਬਿਲਗਾ, ਅਣਖਾ ਸਿੰਘ ਦਾਤੇਵਾਲਾ, ਇੰਦਰ ਸਿੰਘ ਚੱਕਰਵਰਤੀ ਆਦਿ ਸਭ ਸਰਗਰਮ ਸਨ ਜਿਵੇਂ ਕੂਕਿਆਂ ਦਾ ਆਪਣਾ ਕੋਈ ਮੇਲਾ ਹੋਵੇ। ਜਿਨ੍ਹਾਂ ਨੂੰ ਹੁਕਮ ਸੀ ਉਹ ਘੋੜੇ ਲੈ ਕੇ ਆਏ ਸਨ। ਸਤਿਗੁਰੂ ਜੀ ਉਸ ਦਿਨ ਲਾਹੌਰ ਰੱਖੇ ਨਾਮਧਾਰੀ ਦਿਵਾਨ ਵਿੱਚ ਸੁਭਾਇਮਾਨ ਨਿਗਰਾਨੀ ਰੱਖ ਰਹੇ ਸਨ ਤੇ ਨਿਰਦੇਸ਼ ਦੇ ਰਹੇ ਸਨ।

ਬਾਬਾ ਖੜਗ ਸਿੰਘ ਦੇ ਐਲਾਨ ਨਾਲ ਕਿ ਜਿਹੜਾ ਸਿੱਖ ਕਾਂਗਰਸ ਦੇ ਸੈਸ਼ਨ ਵਿੱਚ ਹਿੱਸਾ ਲਵੇਗਾ, ਸਿੱਖ ਨਹੀਂ ਹੋਵੇਗਾ, ਨੇ 75 ਹਜ਼ਾਰ, ਹਾਜ਼ਰ ਸਿੱਖਾਂ ਨੂੰ ਦੁਬਿਧਾ ਵਿੱਚ ਪਾ ਦਿੱਤਾ। ਜਿਸ ਦਾ ਰਾਹ ਗੁਰਦਿੱਤ ਸਿੰਘ ਕਾਮਾਗਾਟਾ ਮਾਰੂ ਨੇ ਕੱਢਿਆ। ਉਸ ਨੇ ਇੱਕ ਲੇਖ ਵਿੱਚ ਲਿਖਿਆ :

"ਜਦ ਈਸਵੀ ਸੰਨ 1929 ਨੂੰ ਆਲ ਇੰਡੀਆ ਕਾਂਗਰਸ ਦਾ ਸਮਾਗਮ ਲਾਹੌਰ ਹੋਇਆ ਤਾਂ ਮੈਂ ਦੇਖਿਆ ਕਿ ਅਕਾਲੀ, ਸਿੱਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗਭਗ ਪੌਣਾ ਲੱਖ ਅਕਾਲੀ ਜੋ ਪਿੰਡਾਂ ਵਿਚੋਂ ਆਏ ਸਨ, ਕਿਲੇ ਦੇ ਆਸ-ਪਾਸ ਲੁਕ-ਛਿਪ ਕੇ ਦਿਨ ਕੱਟ ਰਹੇ ਸਨ ਕਿਉਂਕਿ ਉਨ੍ਹਾਂ ਦੇ ਬਾਦਸ਼ਾਹ ਸ੍ਰੀਮਾਨ ਖੜਗ ਸਿੰਘ ਜੀ ਦਾ ਹੁਕਮ ਸੀ ਕਿ ਜੋ ਕਾਂਗਰਸ ਵਿਚ ਜਾਏਗਾ, ਉਹ ਸਿੱਖ ਨਹੀਂ ਰਹੇਗਾ। ਸੋ ਮੈਨੂੰ ਇਹ ਗੱਲ ਬੁਰੀ ਮਹਿਸੂਸ ਹੋਈ...ਅਸਾਂ ਅਕਾਲੀ ਜੱਥਿਆਂ ਵਿੱਚ ਹੋਕਾ ਦੇਣਾ ਸ਼ੁਰੂ ਕਰ ਦਿੱਤਾ ਕਿ ਜਿਹੜਾ ਕਾਂਗਰਸ ਵਿੱਚ ਨਾ ਜਾਊ ਉਹ ਸਿੱਖ ਨਹੀਂ। ਹੋਕਾ ਸੁਣ ਕੇ ਹਜ਼ਾਰਾਂ ਅਕਾਲੀ ਕਾਂਗਰਸ ਦੇ ਪੰਡਾਲ ਨੂੰ ਤੁਰ ਪਏ। ਸਾਨੂੰ ਫ਼ਿਕਰ ਪਿਆ ਇਨ੍ਹਾਂ ਦੀ ਖ਼ੁਰਾਕ ਦਾ ਕੀ ਪ੍ਰਬੰਧ ਕਰੀਏ ? ਜਦ ਨਾਮਧਾਰੀਆਂ ਦਾ ਅਤੁੱਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਦੇਖਿਆ ਤਾਂ ਮੈਂ ਕਿਹਾ, ਅਸੀਂ ਰਾਸ਼ਨ ਲੈ ਆਉਂਦੇ ਹਾਂ, ਉਹ ਸਾਡੇ ਕਈ ਹਜ਼ਾਰ ਅਕਾਲੀਆ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਉਨ੍ਹਾਂ ਕਿਹਾ, ਰਾਸ਼ਨ ਦੀ ਲੋੜ ਨਹੀਂ, ਤੁਸੀਂ ਇੱਕ ਲੱਖ ਅਕਾਲੀ ਲੈ ਆਓ, ਪਰਸਾਦਾ ਤਿਆਰ ਮਿਲੇਗਾ। ਮੈਨੂੰ ਉਨ੍ਹਾਂ ਦੀ ਉਦਾਰਤਾ ਅੱਗੇ ਝੁਕਣਾ ਪਿਆ ਕਿਉਂਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ, ਉਥੇ ਕਿਸੇ ਸਿੱਖ ਦੀ ਸ਼ਕਲ ਨਹੀਂ ਸੀ ਦਿੱਸਣੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿੱਖਾਂ ਬਾਰੇ ਇਹੀ ਖ਼ਿਆਲ ਲੈ ਕੇ ਜਾਂਦੇ ਕਿ ਪੰਜਾਬ ਵਿੱਚ ਸਿੱਖ ਹੈਨ ਹੀ ਹੀ ਨਹੀਂ, ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿੱਚ ਸਰਕਾਰ ਤੋਂ ਡਰਦੇ ਨਹੀਂ ਆਏ। ਲੇਕਿਨ ਆਫਰੀਨ ਹੈ ਨਾਮਧਾਰੀ ਸੰਪਰਦਾ ਦੇ ਆਗੂ ਸ੍ਰੀਮਾਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸੁਚੱਜੀ ਅਗਵਾਈ ਦੇ ਜਿਨ੍ਹਾਂ ਨੇ ਸਿੱਖਾਂ ਉੱਤੇ ਲੱਗਣ ਵਾਲੇ ਕਾਲੇ ਧੱਬੇ ਤੋਂ ਸਾਨੂੰ ਬਚਾਅ ਲਿਆ ਸੀ।"[8] *(ਸਿੱਖ ਇਤਿਹਾਸ ਤੇ ਕੂਕੇ—ਤੁਲਨਾਤਮਕ ਅਧਿਐਨ)*

ਉਸ ਸਮਾਗਮ ਵਿੱਚ ਨਾਮਧਾਰੀ ਸਿੱਖਾਂ ਦੀ ਸ਼ਿਰਕਤ ਬਾਰੇ, ਅਵਤਾਰ ਸਿੰਘ ਆਜ਼ਾਦ, ਨਾਹਰ ਸਿੰਘ ਐਮ.ਏ., ਜਸਵਿੰਦਰ ਸਿੰਘ ਐਮ.ਏ. ਨੇ ਲਿਖਿਆ ਕਿ ਕੂਕਿਆਂ ਨੇ ਰੱਜ-ਵੱਜ ਕੇ ਹਿੱਸਾ ਲਿਆ। ਪੰਡਤ ਜਵਾਹਰ ਲਾਲ ਨਹਿਰੂ ਦੀ ਅਗਵਾਈ ਲਈ 100 ਘੋੜੇ ਜਿਨ੍ਹਾਂ ਉੱਤੇ ਸਫ਼ੈਦ ਖੱਦਰਧਾਰੀ ਕੂਕੇ ਸਜ ਰਹੇ ਸਨ, ਭੇਜੇ ਤੇ ਜਲੂਸ ਦੀ ਸ਼ਾਨ ਵਧਾਈ।

ਪੰਡਤ ਨਹਿਰੂ ਨੇ ਤਿਰੰਗੇ ਝੰਡੇ ਦੀ ਸਲਾਮੀ ਲਈ। ਜਨਵਰੀ 1930 ਈ. ਨੂੰ ਸਰਕਾਰ ਨਾਲ ਪੂਰਨ ਆਜ਼ਾਦੀ ਦੇ ਮਤੇ ਨਾਲ ਜਲਸਾ ਸਮਾਪਤ ਹੋਇਆ।

ਐਮ. ਐਮ. ਆਹਲੂਵਾਲੀਏ ਦੇ ਸ਼ਬਦਾਂ ਵਿੱਚ, "ਕਾਂਗਰਸ ਦੇ 1929 ਈ. ਦੇ ਇਤਿਹਾਸਕ ਸੈਸ਼ਨ ਵਿੱਚ, ਜਿਸ ਦਾ ਸਿੱਖਾਂ ਦੇ ਇੱਕ ਹਿੱਸੇ ਨੇ ਬਾਈਕਾਟ ਕੀਤਾ, ਸਤਿਗੁਰੂ ਪ੍ਰਤਾਪ ਸਿੰਘ ਨੇ ਸੌ ਘੋੜਸਵਾਰਾਂ ਦੇ ਦਸਤੇ ਨਾਲ ਸਰਗਰਮ ਹਿੱਸਾ ਲਿਆ।"[9]

*(ਇੰਡੀਅਨ ਸਟ੍ਰਗਲ ਫਾਰ ਫਰੀਡਮ, ਭਾਗ ਦੋ—ਮੁੱਖ ਸੰਪਾਦਕ ਪੀ. ਐਨ. ਚੋਪੜਾ)*

ਇਸ ਪਿੱਛੋਂ ਅੰਗਰੇਜ਼ ਸਰਕਾਰ ਨੇ ਕਾਂਗਰਸ ਨੂੰ ਗ਼ੈਰ-ਕਾਨੂੰਨੀ ਜਮਾਤ ਕਰਾਰ ਦੇ ਦਿੱਤਾ ਪਰ ਸਰਗਰਮੀ ਨਹੀਂ ਰੁਕੀ। ਮਹਾਰਾਜ ਨਿਹਾਲ ਸਿੰਘ ਪੰਜਾਬ ਕਾਂਗਰਸ ਦੇ ਡਿਕਟੇਟਰ ਦੀ ਹੈਸੀਅਤ ਵਿੱਚ ਸ਼ਰਾਬ ਦੀ ਦੁਕਾਨ 'ਤੇ ਪਿਕਟਿੰਗ ਕਰਦੇ ਹੋਏ ਗ੍ਰਿਫ਼ਤਾਰ ਹੋ ਗਏ। ਉਹਨਾਂ ਤੋਂ ਬਾਅਦ ਪੰਡਤ ਮਨਸਾ ਸਿੰਘ ਕੌਮੀ ਡਿਕਟੇਟਰ ਬਣ ਕੇ ਬ੍ਰੈਡਲਾ ਹਾਲ ਬੈਠੇ ਤੇ ਜਲੂਸ ਕੱਢ ਕੇ, 'ਚੁੱਕ ਲੈ ਫਰੰਗੀਆ ਡੇਰਾ, ਤੂੰ ਕਰ ਲਿਆ ਰਾਜ ਬਥੇਰਾ' ਕਹਿੰਦੇ ਕੂਕਿਆਂ ਨਾਲ ਗ੍ਰਿਫਤਾਰ ਹੋਏ। ਉਹਨਾਂ ਬਾਅਦ ਨਿਧਾਨ ਸਿੰਘ ਆਲਿਮ ਨੇ ਕਾਂਗਰਸ ਦਾ ਚਾਰਜ ਸੰਭਾਲ ਕੇ ਲਾਹੌਰ ਡੇਰੇ ਲਾਏ। ਇਹਨਾਂ ਦੇ ਉਤਸ਼ਾਹ ਲਈ ਮਾਤਾ ਜੀਵਨ ਕੌਰ ਤੇ ਮਾਤਾ ਫਤੇ ਕੌਰ ਵੀ ਸ੍ਰੀ ਭੈਣੀ ਸਾਹਿਬ ਤੋਂ ਆ ਗਏ। ਮੋਰੀ ਦਰਵਾਜ਼ੇ ਲਾਹੌਰ ਇੱਕ ਜਲਸਾ ਸੀ। ਜਿਸ ਦੀ ਹਾਜ਼ਰੀ ਆਲਿਮ ਜੀ ਨੇ 30-40 ਹਜ਼ਾਰ ਲਿਖੀ ਹੈ। ਉਸ ਵਿੱਚ ਜਦ ਮਾਤਾ ਜੀ ਦੇ ਬਾਰੇ ਦੱਸਿਆ ਗਿਆ ਕਿ ਇਹਨਾਂ ਸਾਰੀ ਉਮਰ ਖੱਦਰ ਪਾਇਆ ਹੈ, 1923 ਈ. ਤਕ ਭੈਣੀ ਸਾਹਿਬ ਨਜ਼ਰਬੰਦ ਰਹੇ ਹਨ। ਸਰਕਾਰ ਦੀਆਂ ਸਖ਼ਤੀਆਂ ਝੱਲੀਆਂ ਹਨ, ਤਾਂ ਸਭ ਦੇ ਸਿਰ ਸਤਿਕਾਰ ਵਿੱਚ ਝੁਕ ਗਏ।

ਸਤਿਗੁਰੂ ਪ੍ਰਤਾਪ ਸਿੰਘ ਦੀ ਛਤਰ-ਛਾਇਆ ਹੇਠ ਕੂਕੇ ਸਿੱਖ ਆਪਣੀ ਆਤਮਿਕ ਸ਼ਕਤੀ ਵਧਾਉਣ ਲਈ ਲਗਾਤਾਰ ਦਿਵਾਨ ਲਾਉਂਦੇ, ਸੁਣਦੇ ਰਹਿੰਦੇ। ਇਹ ਗੁਰਬਾਣੀ ਗਾਇਨ ਸਾਸਤਰੀ ਸੰਗੀਤ ਵਿੱਚ ਕਰਦੇ ਸਨ। ਉਸ ਨੂੰ ਉਤਸ਼ਾਹਿਤ ਕਰਨ ਲਈ ਸਤਿਗੁਰੂ ਜੀ ਨੇ1933 ਈ. ਵਿੱਚ 3 ਦਿਨਾਂ ਗੁਰਮਤ ਸੰਗੀਤ ਸੰਮੇਲਨ ਕੀਤਾ। ਇਸ ਦੇ ਜੱਜ ਭਾਈ ਕਾਨ੍ਹ ਸਿੰਘ ਨਾਭਾ, ਸ. ਮੁਕੰਦ ਸਿੰਘ ਅੰਬਾਲਾ, ਸੰਤ ਹੀਰਾ ਸਿੰਘ ਅਤੇ ਬਾਬਾ ਨਿਹਾਲ ਸਿੰਘ ਸਨ। ਪਹਿਲੇ, ਦੂਜੇ, ਤੀਜੇ, ਸਥਾਨ ਉੱਤੇ ਰਾਗੀ ਜੱਥਿਆਂ ਨੂੰ ਵਿਸ਼ੇਸ਼ ਇਨਾਮ ਦਿੱਤੇ ਗਏ ਤੇ ਹਰ ਕੀਰਤਨੀਏ ਨੂੰ ਇੱਕ ਲਵੇਰੀ ਗਾਂ ਦਿੱਤੀ ਗਈ। ਇਹ ਬੜਾ ਸਫਲ ਸੰਮੇਲਨ ਸੀ।

ਨਵੰਬਰ 1933 ਈ. ਵਿੱਚ ਸਤਿਗੁਰੂ ਜੀ ਮਾਤਾ ਜੀਵਨ ਕੌਰ ਤੇ ਸਿੱਖਾਂ ਸੇਵਕਾਂ ਸਹਿਤ ਸਿਆਮ (ਥਾਈਲੈਂਡ) ਦੇ ਦੌਰੇ ਉੱਤੇ ਗਏ। ਰਾਹ ਵਿੱਚ ਕਲਕੱਤੇ ਆਪ ਨੂੰ ਸਿੱਖਾਂ ਦੀ ਧੜੇਬੰਦੀ ਦਾ ਪਤਾ ਲੱਗਾ। ਰੰਗੂਨ, ਬਰ੍ਹਮਾ (ਮਯਾਂਮਾਰ) ਆਪ ਨੇ ਵੇਖਿਆ ਧੜੇਬੰਦੀ ਕਾਰਨ ਗੁਰਦੁਆਰੇ ਨੂੰ ਜੰਦਰਾ ਲੱਗਾ ਹੋਇਆ ਹੈ। ਆਪ ਨੇ ਸਿੱਖਾਂ ਨੂੰ ਇੱਕ ਮੰਚ 'ਤੇ ਲਿਆਉਣ ਲਈ ਭਾਰਤ ਆ ਕੇ ਕਾਨਫਰੰਸ ਕਰਨ ਦਾ ਨਿਰਣਾ ਲਿਆ। ਆਪ ਨੇ ਭੈਣੀ ਸਾਹਿਬ 14 ਤੇ 15 ਅਕਤੂਬਰ 1934 ਈ. ਨੂੰ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਸੱਦੀ। ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਸਥਾਵਾਂ ਨੂੰ ਸੱਦੇ-ਪੱਤਰ ਭੇਜੇ ਗਏ। ਭਾਈ ਅਰਜਨ ਸਿੰਘ ਬਾਗੜੀਆਂ ਨੂੰ ਕਾਨਫਰੰਸ ਦਾ ਪ੍ਰਧਾਨ ਥਾਪਿਆ ਗਿਆ।

ਸਤਿਗੁਰੂ ਜੀ ਨੂੰ ਪਤਾ ਲੱਗਾ ਕਿ ਕੁਝ ਸੰਸਥਾਵਾਂ ਤੇ ਵਿਅਕਤੀਆਂ ਨੇ ਸ਼ਰਤ ਰੱਖੀ ਕਿ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ ਤੇ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਹੋਵੇ। ਸਤਿਗੁਰੂ ਪ੍ਰਤਾਪ ਸਿੰਘ ਨੇ ਮਤਭੇਦ ਖ਼ਤਮ ਕਰਨੇ ਸਨ, ਸੋ ਇਹ ਸ਼ਰਤਾਂ ਪ੍ਰਵਾਨ ਕਰ ਲਈਆਂ। ਸਤਿਗੁਰੂ ਜਗਜੀਤ ਸਿੰਘ ਜੀ ਦੇ ਇੱਕ ਪ੍ਰਵਚਨ ਅਨੁਸਾਰ :

"ਉਸ ਵਿੱਚ ਕਈ ਸੱਜਣ ਐਸੇ ਆਏ ਜੋ ਕਹਿੰਦੇ ਸੀ ਜੇ ਉੱਥੇ ਗੁਰੂ ਗ੍ਰੰਥ ਸਾਹਿਬ ਦਾ

ਪ੍ਰਕਾਸ਼ ਨਹੀਂ ਹੋਣਾ, ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਨਹੀਂ ਹੋਣਾ ਤਾ ਅਸੀਂ ਨਹੀਂ ਜਾਣਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਵੱਡਾ ਹਿਰਦਾ ਸੀ। ਉਨ੍ਹਾਂ ਆਖਿਆ, "ਆ ਕੇ ਜਿਵੇਂ ਤੁਸੀਂ ਚਾਹੁੰਦੇ ਹੋ, ਉਸੇ ਤਰ੍ਹਾਂ ਕਰੋ, ਪਰ ਆਉ ਇਕੱਠੇ ਹੋ ਕੇ।" ਉਹ ਇਕੱਠੇ ਹੋਏ ਤੇ ਇਕੱਠੇ ਹੋ ਕੇ ਸਾਰੇ ਮਤੇ ਪਾਸ ਕੀਤੇ। ਸ਼ਾਮ ਦਾ ਦੀਵਾਨ ਕੀਤਾ ਜਾਂਦਾ ਤਾਂ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਜਾਂਦਾ ਸੀ। ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕੀਤਾ ਜਾਂਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਦਾ ਸਖ਼ਤ ਹੁਕਮ ਸੀ ਕਿ ਉਹਨਾਂ ਨੂੰ, ਕੋਈ ਚੋਰੀ ਨਾ ਕਰੇ, ਨਾ ਉਨ੍ਹਾਂ ਬਾਰੇ ਦੀਵਾਨ ਵਿਚ ਉੱਠ ਕੇ ਕੋਈ ਗੱਲ ਕਰੇ। ਸਵੇਰ ਦੀ ਆਸਾ ਦੀ ਵਾਰ ਨਾਮਧਾਰੀ ਤਰੀਕੇ ਮੁਤਾਬਕ ਲੱਗਦੀ ਸੀ।"[10] *(ਵਡ ਪਰਤਾਪ ਅਚਰਜ ਰੂਪ)*

ਇਸ ਕਾਨਫ਼ਰੰਸ ਵਿੱਚ ਆਉਣ ਵਾਲੇ ਪਤਵੰਤੇ ਸੱਜਣਾਂ ਦਾ ਸੁਆਗਤ ਲੁਧਿਆਣੇ ਤੋਂ ਸ਼ੁਰੂ ਹੋ ਜਾਂਦਾ। ਭਾਈ ਅਰਜਨ ਸਿੰਘ ਬਾਗੜੀਆਂ, ਭਾਈ ਕਾਨ੍ਹ ਸਿੰਘ ਨਾਭਾ, ਭਾਈ ਮੋਹਨ ਸਿੰਘ ਵੈਦ, ਸੁੰਦਰ ਸਿੰਘ ਮਜੀਠਾ, ਪ੍ਰਿੰ. ਜੋਧ ਸਿੰਘ, ਟਿੱਕਾ ਅਰਦਮਨ ਸਿੰਘ ਨਾਲ ਜਦ ਕਾਰ ਵਿੱਚ ਭੈਣੀ ਸਾਹਿਬ ਪਹੁੰਚੇ ਤਾਂ ਸੰਗਤ ਨੇ ਆਕਾਸ਼ ਗੂੰਜਾਊ ਜੈਕਾਰਿਆਂ ਨਾਲ ਉਹਨਾਂ ਦਾ ਸੁਆਗਤ ਕੀਤਾ।

ਇਸ ਕਾਨਫ਼ਰੰਸ ਵਿੱਚ ਅਕਾਲੀ—ਨਿਹੰਗ ਬੁੱਢਾ ਦਲ ਤੇ ਤਰੁਨਾ ਦਲ—ਚੀਫ ਖਾਲਸਾ ਦਿਵਾਨ, ਸ੍ਰੀ ਗੁਰੂ ਸਿੰਘ ਸਭਾ, ਨਿਰਮਲ ਮਹਾਂ ਮੰਡਲ, ਉਦਾਸੀਨ ਮਹਾਂ ਮੰਡਲ, ਅੱਡਨਸ਼ਾਹੀ ਸੇਵਾ ਪੰਥੀ, ਨਿਰੰਕਾਰੀ, ਸਹਿਜਧਾਰੀ, ਸ਼੍ਰੋਮਣੀ ਕਮੇਟੀ ਅਕਾਲ ਤਖ਼ਤ, ਪਟਨਾ ਸਾਹਿਬ, ਹਜ਼ੂਰ ਸਾਹਿਬ, ਅਨੰਦਪੁਰ ਸਾਹਿਬ, ਨਾਮਧਾਰੀ ਪੰਥ ਆਦਿ ਸਭ ਸੰਪ੍ਰਦਾਵਾਂ ਦੇ ਪਤਵੰਤੇ ਸੱਜਣ ਬੜੀ ਸਦਭਾਵਨਾ ਨਾਲ ਪਹੁੰਚੇ। ਬਾਬਾ ਸਾਵਣ ਸਿੰਘ ਰਾਧਾਸੁਆਮੀ ਬਿਆਸ ਵਾਲਿਆਂ ਵੀ ਕਾਨਫਰੰਸ ਦੀ ਸੋਭਾ ਵਧਾਈ ਭਾਵੇਂ ਉਹ ਨਾਨਕਪੰਥੀ ਨਹੀਂ ਸਨ। ਭਾਈ ਅਰਜਨ ਸਿੰਘ ਬਾਗੜੀਆਂ ਨੇ ਅਰਦਾਸਾ ਕੀਤਾ ਤੇ ਕਾਨਫਰੰਸ ਸ਼ੁਰੂ ਹੋਈ।

ਇਸ ਕਾਨਫ਼ਰੰਸ ਵਿੱਚ ਪੰਜ ਮਤੇ ਪਾਸ ਕੀਤੇ ਗਏ :

ਪਹਿਲਾ : ਗੁਰਦੁਆਰਿਆਂ ਵਿੱਚ ਕਥਾ-ਕੀਰਤਨ ਦੁਆਰਾ ਮੁੱਖ ਤੌਰ ਉੱਤੇ ਗੁਰਬਾਣੀ ਦਾ ਪ੍ਰਚਾਰ ਹੋਵੇ।

ਦੂਜਾ : ਨਾਨਕਪੰਥੀ ਰਾਗੀ ਪ੍ਰਚਾਰਕ ਤੇ ਲੇਖਕ ਆਪਣੇ ਮਤ ਦਾ ਪ੍ਰਚਾਰ ਮੰਡਨ ਰੂਪ ਵਿੱਚ ਕਰਨ, ਕਿਸੇ ਦੂਜੇ ਦਾ ਖੰਡਨ ਨਾ ਕਰਨ।

ਤੀਜਾ : ਸਭ ਗੁਰਦੁਆਰਿਆਂ ਦੇ ਰਾਗੀ, ਗ੍ਰੰਥੀ, ਮਨੇਜਰ, ਸੇਵਕ ਆਦਿ ਉਸੇ ਸੰਪ੍ਰਦਾਇ ਵਿਚੋਂ ਨਿਯੁਕਤ ਕੀਤੇ ਜਾਣ।

ਚੌਥਾ : ਇਤਿਹਾਸਕ ਗੁਰਦੁਆਰਿਆਂ ਤੋਂ ਬਿਨਾਂ ਬਾਕੀ ਗੁਰਦੁਆਰਿਆਂ ਦੇ ਗੁਰਦੁਆਰਾ ਐਕਟ ਅਧੀਨ ਚਲਦੇ ਝਗੜੇ ਤਿਆਗ ਦਿੱਤੇ ਜਾਣ।

ਪੰਜਵਾਂ : ਭਾਈ ਬਾਗੜੀਆਂ ਨੇ ਛੋਹੇ ਕਾਰਜ ਤੋੜ ਚੜ੍ਹਾਉਣ ਤੇ ਚਲਦੇ ਮੁਕੱਦਮੇ ਨਿਪਟਾਉਣ ਲਈ ਗੁਰਮੁਖ ਸਿੰਘ ਮੁਸਾਫ਼ਰ ਦੀ ਕਨਵੀਨਰਸ਼ਿਪ ਹੇਠ ਇੱਕ ਕਮੇਟੀ ਤਿਆਰ ਕੀਤੀ ਜਿਸ ਦੇ 15 ਮੈਂਬਰ ਐਲਾਨੇ ਗਏ।

ਇਸ ਇਤਿਹਾਸਕ ਕਾਨਫ਼ਰੰਸ ਨੇ ਨਾਨਕਪੰਥੀਆਂ ਵਿੱਚ ਕੁੜੱਤਣ ਘਟਾਈ ਤੇ ਉਹਨਾਂ

ਨੂੰ ਇੱਕ ਦੂਜੇ ਦੇ ਹੋਰ ਨੇੜੇ ਲਿਆਂਦਾ। ਅਗਲੀ ਕਾਨਫਰੰਸ 19 ਤੋਂ 22 ਅਪਰੈਲ 1935 ਈ. ਤਕ ਗੁੱਜਰਾਂਵਾਲੇ ਹੋਈ।

ਇੰਜ ਸਤਿਗੁਰੂ ਜੀ ਦੀ ਉਚੇਰੀ ਪ੍ਰੇਰਨਾ ਨਾਲ ਆਪਸੀ ਏਕਤਾ ਦੀ ਗੰਢ ਪੀਡੀ ਹੁੰਦੀ ਗਈ।

'ਸਤਿਜੁਗ' ਆਪਣੇ ਪ੍ਰਚਾਰ ਕਾਰਜ ਵਿੱਚ ਲੱਗਾ ਰਿਹਾ। ਪੰਜਾਬੀ ਦੇ ਵਿਦਵਾਨ ਤੇ ਦੇਸ-ਭਗਤ ਲੇਖਕ ਇਸ ਪਰਚੇ ਲਈ ਲਿਖਦੇ ਰਹੇ। ਉਸ ਦਾ ਅਸਰ ਸਰਕਾਰ ਉੱਤੇ ਇਹ ਹੋਇਆ ਕਿ 'ਸਤਿਜੁਗ' ਉਹਨਾਂ ਪੰਜ ਪਰਚਿਆਂ ਵਿੱਚ ਸ਼ਾਮਲ ਸੀ, ਜਿਹੜੇ ਫ਼ੌਜੀਆਂ ਲਈ ਪੜ੍ਹਨੇ ਮਨ੍ਹਾ ਸਨ।

ਸਰਦਾਰ ਭਗਤ ਸਿੰਘ ਦੀ ਫ਼ਾਸੀ ਦਾ ਇਸ ਨੇ ਤਿੱਖਾ ਪ੍ਰਤੀਕਰਮ ਪੇਸ਼ ਕੀਤਾ। 1931 ਈ. ਦੇ ਅਖ਼ਬਾਰ ਵਿੱਚ ਲਿਖਿਆ :

"ਆਖ਼ਰ ਨੌਕਰਸ਼ਾਹੀ ਨੇ ਆਪਣੀ ਨੀਚਤਾਈ ਦਾ ਸਬੂਤ ਦੇ ਦਿੱਤਾ। ਇਕ ਬੰਨੇ ਤਾਂ ਲਾਰਡ ਇਰਵਿਨ ਮਹਾਤਮਾ ਜੀ ਨਾਲ ਸੁਲ੍ਹਾ ਕਰਕੇ ਸ਼ਾਂਤ ਵਾਯੂਮੰਡਲ ਪੈਦਾ ਕਰਨ ਦੇ ਸੁਪਨੇ ਲੈ ਰਿਹਾ ਹੈ। ਦੂਜੇ ਬੰਨੇ ਉਹੀ ਲਾਰਡ ਇਰਵਿਨ 32 ਕਰੋੜ ਭਾਰਤੀਆਂ ਦੀ ਰੂਹੇ-ਰਵਾਂ ਸਰਦਾਰ ਭਗਤ ਸਿੰਘ ਜੀ ਨੂੰ ਫਾਂਸੀ ਦੇ ਤਖ਼ਤੇ 'ਤੇ ਲਟਕਾਣ ਦੀ ਇਜਾਜ਼ਤ ਦੇ ਕੇ ਆਪਣੀ ਦੋਸਤੀ ਦਾ ਸਬੂਤ ਦੇ ਰਿਹਾ ਹੈ।"[11] *('ਸਤਿਜੁਗ', 19 ਚੇਤ੍ 1987)*

ਕਾਂਗਰਸ ਇਤਿਹਾਸਕ ਪੱਖੋਂ ਇਹ ਸਮਝ ਚੁੱਕੀ ਸੀ ਕਿ ਨਾਮਿਲਵਰਤਣ ਦੀ ਲਹਿਰ ਮਹਾਤਮਾ ਗਾਂਧੀ ਤੋਂ 50-60 ਸਾਲ ਪਹਿਲਾਂ ਸਤਿਗੁਰੂ ਰਾਮ ਨੇ ਚਲਾਈ ਸੀ ਏਸੇ ਕਰਕੇ ਡਾ. ਰਾਜਿੰਦਰ ਪ੍ਰਸ਼ਾਦ ਨੇ ਇੱਕ ਲੇਖ ਵਿੱਚ 1936 ਈ. ਵਿੱਚ ਲਿਖਿਆ :

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਅੰਦੋਲਨ ਇਤਨੇ ਜ਼ੋਰ ਸੇ ਚਲਾਯਾ, ਉਸ ਕਾ ਗੁਰੂ ਰਾਮ ਸਿੰਘ ਨੇ ਉਨ ਸੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਂਤੋਂ ਮੇਂ ਸੇ ਪਾਂਚ ਚੀਜ਼ੇਂ ਹੈਂ : (1) ਸਰਕਾਰੀ ਨੌਕਰੀ ਕਾ ਵਹਿਸ਼ਕਾਰ, (2) ਸਰਕਾਰੀ ਸਕੂਲੋਂ ਕਾ ਵਹਿਸ਼ਕਾਰ, (3) ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ, (4) ਵਿਦੇਸ਼ੀ ਵਸਤੂਓਂ ਕਾ ਵਹਿਸ਼ਕਾਰ ਔਰ (5) ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਅਪਨੀ ਆਤਮਾ ਕੇ ਵਿਰੁੱਧ ਹੋਂ।"[12] *('ਸਤਿਜੁਗ' ਜਨਵਰੀ, 1936 ਈ.)*

1937 ਈ. ਦੀਆਂ ਅਸੈਂਬਲੀ ਦੀਆਂ ਚੋਣਾਂ ਵਿੱਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੂਕਿਆਂ ਨੇ ਕਾਂਗਰਸ ਦਾ ਸਾਥ ਦਿੱਤਾ। 'ਰਾਜਾਂ ਵਿਚ ਕਾਂਗਰਸ ਸਰਕਾਰ ਬਣੀ ਜੋ ਉਸ ਦੇ ਹਰਮਨਪਿਆਰੇ ਹੋਣ ਦਾ ਪ੍ਰਤੀਕ ਸੀ। ਪੰਡਤ ਜਵਾਹਰ ਲਾਲ ਨਹਿਰੂ ਨੇ ਲਿਖਿਆ ਕਿ ਕਾਂਗਰਸ ਉਸੇ ਰਸਤੇ 'ਤੇ ਚਲ ਕੇ ਅੱਗੇ ਵਧ ਸਕੀ :

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਮਾਤ੍ਰ-ਭੂਮੀ ਨੂੰ ਸੁਤੰਤਰਤਾ ਦਿਵਾਣ ਲਈ ਅੱਜ ਤੋਂ ਪੌਣੀ ਸਦੀ ਪਹਿਲਾਂ, ਜੋ ਮਹਾਨ ਗੌਰਵਸ਼ਾਲੀ ਪਰੀਸ਼੍ਰਮ ਕੀਤਾ ਸੀ ਉਸ ਦੀ ਮਹਾਨਤਾ ਤੋਂ ਕੋਈ ਹਿੰਦੁਸਤਾਨੀ ਇਨਕਾਰ ਨਹੀਂ ਕਰ ਸਕਦਾ। ਕਾਂਗਰਸ ਨੇ ਆਪ ਦੇ ਦਿਖਾਏ ਹੋਏ ਰਸਤੇ ਨੂੰ ਅਖ਼ਤਿਆਰ ਕਰਕੇ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ।"

*('ਸਤਿਜੁਗ', 1938 ਈ.)*

ਸਾਡੀਆਂ ਸਰਕਾਰਾਂ ਬਣਨ ਨਾਲ ਅਸੀਂ ਮੰਜ਼ਲ ਦੇ ਹੋਰ ਨੇੜੇ ਹੋਏ।

*ਹਵਾਲੇ :*

1. ਹਿੰਦੁਸਤਾਨ ਦੀ ਲੜਾਈ ਵਿੱਚ ਪੰਜਾਬ-ਭਾਗ ਪਹਿਲਾ : ਰਾਮ ਸਿੰਘ ਮਜੀਠਾ
2. ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ : ਸਮਸ਼ੇਰ ਸਿੰਘ ਅਸ਼ੋਕ
3. ਸਾਹਿਬੁ ਗੁਣੀ ਗਹੀਰਾ : ਤਾਰਾ ਸਿੰਘ ਅਨਜਾਣ
4. ਅਕਾਲੀ ਲਹਿਰ ਤੇ ਜੈਤੋ ਦਾ ਮੋਰਚਾ : ਸਮਸ਼ੇਰ ਸਿੰਘ ਅਸ਼ੋਕ
5. ਵਰਤਮਾਨ ਸਿੱਖ ਇਤਿਹਾਸ : ਗਿਆਨੀ ਤ੍ਰਿਲੋਕ ਸਿੰਘ
6. 'ਸਤਿਜੁਗ' 1934 ਈ. (25 ਹਾੜ੍ਹ 1991 ਬਿ.)
7. ਸੰਖੇਪ ਸਿੱਖ ਇਤਿਹਾਸ : ਪਿਆਰਾ ਸਿੰਘ ਪਦਮ
8. ਸਿੱਖ ਇਤਿਹਾਸ ਤੇ ਕੂਕੇ—ਤੁਲਨਾਤਮਕ ਅਧਿਐਨ : ਅਮਰ ਭਾਰਤੀ
9. Indian Struggle for Freedom Part II : Dr. P.N. Chopra
10. ਵਡ ਪ੍ਰਤਾਪ ਅਚਰਜ ਰੂਪ : ਜਸਵਿੰਦਰ ਸਿੰਘ-ਤਾਰਾ ਸਿੰਘ ਅਨਜਾਣ
11. 'ਸਤਿਜੁਗ' 1931 ਈ. (19 ਚੇਤਰ, 1987 ਬਿ.)
12. ਓਹੀ 1936 ਈ.
13. ਓਹੀ 1938 ਈ.

# ਇੱਕ ਉਦੇਸ਼—ਅਜ਼ਾਦ ਦੇਸ

1937 ਈ. ਵਿੱਚ ਕਾਂਗਰਸ ਚੋਣਾਂ ਜਿੱਤ ਕੇ ਸੱਤ ਪ੍ਰਾਂਤਾਂ—ਮਦਰਾਸ, ਬੰਬਈ, ਯੂ.ਪੀ., ਬਿਹਾਰ, ਉੜੀਸਾ, ਸੈਂਟਰਲ ਪ੍ਰੋਵਿੰਸਿਜ਼, ਉੱਤਰੀ ਪੱਛਮੀ ਸਰਹੱਦੀ ਸੂਬਿਆਂ—ਵਿੱਚ ਸ਼ਾਨਦਾਰ ਸਰਕਾਰ ਬਣਾ ਸਕੀ। ਅਗਲੇ ਸਾਲ ਉਸ ਨੇ ਸਿੰਧ ਤੇ ਅਸਾਮ ਵਿੱਚ ਵੀ ਮਿਲੀਆਂ-ਜੁਲੀਆਂ ਸਰਕਾਰਾਂ ਬਣਾਈਆਂ। ਪਰ ਬੰਗਾਲ ਤੇ ਪੰਜਾਬ ਵਿੱਚ ਨਾ ਕਾਂਗਰਸ ਦੇ ਪੈਰ ਲੱਗੇ ਨਾ ਕੋਈ ਹੋਰ ਪਾਰਟੀ ਬਹੁਮਤ ਪ੍ਰਾਪਤ ਕਰ ਸਕੀ।

ਸਿੱਖੀ ਦਾ ਹਿਤ ਪੰਜਾਬ ਵਿੱਚ ਸੀ। ਏਥੇ ਯੂਨੀਅਨਿਸਟ ਪਾਰਟੀ ਜਿਸ ਵਿੱਚ ਜ਼ਿਆਦਾ ਮੁਸਲਮਾਨ ਸਨ ਸਰ ਸਿਕੰਦਰ ਹਯਾਤ ਖਾਨ ਨੂੰ ਮੁੱਖ ਮੰਤਰੀ ਬਣਾ ਕੇ ਸਰਕਾਰ 'ਤੇ ਕਾਬਜ਼ ਹੋਈ। ਉਸ ਖ਼ਾਲਸਾ ਨੈਸ਼ਨਲ ਪਾਰਟੀ ਦੇ ਸਰ ਸੁੰਦਰ ਸਿੰਘ ਮਜੀਠੀਏ ਨੂੰ ਵਜ਼ਾਰਤ ਵਿੱਚ ਸ਼ਾਮਲ ਕੀਤਾ। ਪਰ ਮੁਸਲਮਾਨਾਂ ਦੀ ਸਿੱਖਾਂ ਪ੍ਰਤੀ ਸਦਭਾਵਨਾ ਨਹੀਂ ਸੀ। ਕਲਕੱਤੇ ਐਚ. ਐਸ. ਸੁਹਰਾਵਰਦੀ ਦੀ ਮੁਸਲਿਮ ਲੀਗ ਦੀ ਵਜ਼ਾਰਤ ਬਣ ਗਈ।

ਪ੍ਰਾਂਤਾਂ ਤੋਂ ਬਿਨਾ ਰਿਆਸਤਾਂ ਵੀ ਸਨ। ਉਨ੍ਹਾਂ ਦੀਆਂ ਰਾਜਨੀਤਿਕ ਸਰਗਰਮੀਆਂ ਵਿੱਚ ਤਾਲਮੇਲ ਕਾਇਮ ਕਰਨ ਲਈ 1927 ਈ. ਦਸੰਬਰ ਵਿੱਚ ਆਲ ਇੰਡੀਆ ਪੀਪਲਜ਼ ਕਾਨਫਰੰਸ ਬਣੀ ਸੀ। ਇਸ ਦੀਆਂ ਇਕੱਤਰਤਾਵਾਂ ਹੁੰਦੀਆਂ ਰਹੀਆਂ। 1939 ਈ. ਦੀ ਸਟੇਟ ਪੀਪਲਜ਼ ਕਾਨਫਰੰਸ 17 ਫ਼ਰਵਰੀ ਨੂੰ ਲੁਧਿਆਣੇ ਵਿੱਚ ਰੱਖੀ ਗਈ। ਕੂਕੇ ਸਿੱਖਾਂ ਨੇ ਇਸ ਕਾਨਫਰੰਸ ਵਿੱਚ ਬੜੇ ਉਤਸ਼ਾਹ ਨਾਲ ਹਿੱਸਾ ਲਿਆ। ਸਤਿਗੁਰੂ ਪ੍ਰਤਾਪ ਸਿੰਘ ਨੇ ਜਲੂਸ ਲਈ ਆਪਣੇ ਅਸਤਬਲ ਵਿਚੋਂ ਘੋੜੇ ਭੇਜੇ ਅਤੇ ਖ਼ੁਦ ਕਾਰ ਵਿੱਚ ਪੰਡਤ ਜਵਾਹਰ ਲਾਲ ਨਹਿਰੂ ਤੇ ਪੱਟਾਭੀ ਸੀਤਾਰਮੱਈਆ ਨਾਲ ਜਲੂਸ ਦੀ ਅਗਵਾਈ ਕੀਤੀ। ਇਸ ਵਿੱਚ ਹਿੱਸਾ ਲੈਣ ਵਾਲੇ ਹੋਰ ਪ੍ਰਮੁੱਖ ਆਗੂ ਸਨ ਮੌਲਾਨਾ ਹਬੀਬੁਲ ਰਹਿਮਾਨ, ਮਾਸਟਰ ਤਾਰਾ ਸਿੰਘ ਤੇ ਸੈਫ਼ੁਦੀਨ ਕਿਚਲੂ ਆਦਿ।

ਅਗਲੇ ਦਿਨ 18 ਫਰਵਰੀ 1939 ਈ. ਨੂੰ ਸਤਿਗੁਰੂ ਜੀ ਨੇ ਸਭ ਨੇਤਾਵਾਂ ਨੂੰ ਸ੍ਰੀ ਭੈਣੀ ਸਾਹਿਬ ਆਉਣ ਲਈ ਬੁਲਾਵਾ ਦਿੱਤਾ। ਉਹਨਾਂ ਦੇ ਆਉਣ ਉੱਤੇ ਸਤਿਗੁਰੂ ਜੀ ਮਹਾਰਾਜ ਨਿਹਾਲ ਸਿੰਘ, ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ, ਸੰਤ ਹਜ਼ੂਰਾ ਸਿੰਘ ਭੂਰੀਵਾਲੇ, ਸ. ਆਤਮਾ ਸਿੰਘ, ਸ. ਦਇਆ ਸਿੰਘ, ਸ. ਲਛਮਣ ਸਿੰਘ ਨੇ ਹਜ਼ਾਰਾਂ ਦੀ ਸੰਗਤ ਵਿੱਚ ਉਹਨਾਂ ਦਾ ਸੁਆਗਤ-ਸਤਿਕਾਰ ਕੀਤਾ। ਉਹਨਾਂ ਨੇ ਸ੍ਰੀ ਭੈਣੀ ਸਾਹਿਬ ਦੇ ਇਤਿਹਾਸ, ਕੂਕਿਆਂ ਨੂੰ ਤੋਪਾਂ ਨਾਲ ਉਡਾਇਆ ਜਾਣਾ, 51 ਸਾਲ ਪੁਲਿਸ ਚੌਂਕੀ ਦਾ ਬੈਠਣਾ ਤੇ ਸਰਕਾਰ ਦੀਆਂ ਸਖ਼ਤੀਆਂ ਸੁਣਾਈਆਂ ਤਾਂ ਸਭ ਭਾਵੁਕ ਹੋ ਗਏ। ਉਹਨਾਂ ਹਉਕਾ ਭਰਿਆ ਤੇ ਉਹਨਾਂ ਦੇ ਨੇਤਰ ਸੇਜਲ ਹੋ ਗਏ।

ਪਿਛਲੇ ਪਹਿਰ ਹੋਏ ਸਮਾਗਮ ਵਿੱਚ ਦਸ ਹਜ਼ਾਰ ਕੂਕਿਆਂ ਦੇ ਇਕੱਠ ਨੇ ਆਪਣੇ

ਪਹਿਲਾਂ ਲਿਖੇ ਨੇਤਾਵਾਂ ਤੋਂ ਬਿਨਾਂ ਸਰਵ ਸ੍ਰੀ ਕਿਸਨ ਸਿੰਘ ਐਮ.ਐਲ.ਏ., ਮਾਸਟਰ ਕਾਬਲ ਸਿੰਘ ਐਮ.ਐਲ.ਏ., ਸ. ਸੋਹਨ ਸਿੰਘ ਜੋਸ਼ ਐਮ.ਐਲ.ਏ., ਕਪੂਰ ਸਿੰਘ ਐਮ.ਐਲ.ਏ., ਪੰਡਤ ਮੁਨੀ ਲਾਲ ਕਾਲੀਆ, ਲਾਲਾ ਦੇਵਰਾਜ ਸੇਠੀ, ਮਿਸ ਆਗਾਥਾ ਹੈਰੀਸਨ, ਸ. ਕਪੂਰ ਸਿੰਘ ਧੂਤ ਨੂੰ ਬੜੀ ਇਕਾਗਾਰਤਾ ਨਾਲ ਸੁਣਿਆ ਗਿਆ। ਸੰਤ ਨਿਧਾਨ ਸਿੰਘ ਆਲਿਮ ਨੇ ਮਾਣ-ਪੱਤਰ ਪੜ੍ਹਿਆ।

ਸਤਿਗੁਰੂ ਜੀ ਦੇ ਪਾਲੇ ਘੋੜੇ ਘੋੜ-ਦੌੜ ਵਿੱਚ ਖ਼ਾਸ ਪਛਾਣ ਰੱਖਦੇ ਸਨ। ਉਹ ਦੌੜਾਂ ਜਿੱਤਦੇ ਸਨ। ਉੱਥੇ ਅੰਗਰੇਜ਼ ਅਫਸਰ ਵੀ ਆਉਂਦੇ ਸਨ। 1939 ਈ. ਵਿੱਚ ਪੰਜਾਬ ਦੇ ਗਵਰਨਰ ਸਰ ਹੈਨਰੀ ਕਰੇਕ ਨੇ ਇਕ ਰੇਸ ਸਮੇਂ ਨਹਿਰੂ ਦੇ ਭੈਣੀ ਸਾਹਿਬ ਆਉਣ ਦਾ ਕਾਰਨ ਪੁੱਛਿਆ, ਤਾਂ ਸਤਿਗੁਰੂ ਨੇ ਬੇਬਾਕ ਉੱਤਰ ਦਿੱਤਾ,

"ਉਹਨਾਂ ਦਾ ਆਪਣਾ ਘਰ ਹੈ, ਉਹ ਕਦੇ ਵੀ ਆ ਸਕਦੇ ਹਨ। ਜੇ ਉਹਨਾਂ ਨੂੰ ਤਕਲੀਫ ਸੀ, ਉਹਨਾਂ ਨੇ ਕਹੀ ਜੋ ਸਾਨੂੰ ਤਕਲੀਫ ਸੀ ਅਸਾਂ ਉਹਨਾਂ ਨੂੰ ਕਹੀ।"

ਸਤੰਬਰ 1939 ਈ. ਵਿੱਚ ਦੂਜਾ ਵਿਸ਼ਵ ਯੁੱਧ ਸ਼ੁਰੂ ਹੋ ਗਿਆ। ਹਿੰਦੁਸਤਾਨ ਦੀ ਬਰਤਾਨਵੀ ਸਰਕਾਰ ਨੇ ਬਿਨਾਂ ਪ੍ਰਾਂਤੀ ਸਰਕਾਰਾਂ ਨਾਲ ਸਲਾਹ ਕੀਤਿਆਂ ਭਾਰਤ ਨੂੰ ਵੀ ਉਸ ਯੁੱਧ ਵਿੱਚ ਝੋਕ ਦਿੱਤਾ। ਰੋਸ ਵਜੋਂ ਸਾਰੀਆਂ ਕਾਂਗਰਸੀ ਸਰਕਾਰਾਂ ਨੇ ਅਕਤੂਬਰ 1939 ਈ. ਨੂੰ ਅਸਤੀਫੇ ਦੇ ਦਿੱਤੇ। ਸਰਕਾਰ ਨੇ ਉਹਨਾਂ ਦੇ ਰੋਸ ਦੀ ਪਰਵਾਹ ਨਾ ਕੀਤੀ। ਆਪਣੇ ਜੀ-ਹਜ਼ੂਰੀਆਂ ਦੇ ਆਸਰੇ ਭਰਤੀ ਲੈਣੀ ਸ਼ੁਰੂ ਕੀਤੀ। ਸਤਿਗੁਰੂ ਜੀ ਨੂੰ ਨਾਮਧਾਰੀ ਸਿੱਖਾਂ ਦੀ ਫ਼ੌਜੀ ਭਰਤੀ ਲਈ ਕਿਹਾ ਤੇ ਜਗੀਰਾਂ ਦੇ ਲਾਲਚ ਦਿੱਤੇ। ਸਤਿਗੁਰੂ ਜੀ ਨੇ 1957 ਈ. ਦੇ ਅੱਸੂ ਦੇ ਮੇਲੇ ਸਮੇਂ ਕੀਤੇ ਉਪਦੇਸ਼ ਵਿੱਚ ਉਸ ਬਾਰੇ ਦੱਸਿਆ :

"ਦੂਜੀ ਲੜਾਈ ਵਿੱਚ ਲੁਧਿਆਣੇ ਦਾ ਡੀ.ਸੀ. ਮੇਰੇ ਕੋਲ ਆਇਆ ਤੇ ਉਸ ਮੈਨੂੰ ਕਿਹਾ, 'ਮਹਾਰਾਜ ਤੁਸੀਂ ਭਰਤੀ ਦੇ ਹੱਕ ਵਿੱਚ ਦੋ ਲਫ਼ਜ਼ ਲਿਖ ਦਿਓ ਤਾਂ ਜੋ ਵੀ ਤੁਸੀਂ ਮੰਗੋ ਜ਼ਮੀਨਾਂ, ਜਗੀਰਾਂ ਤੇ ਮੰਗੀਆਂ ਮੁਰਾਦਾਂ ਲੈ ਦਿਆਂਗਾ।' ਮੈਂ ਉਸ ਨੂੰ ਉੱਤਰ ਦਿੱਤਾ, 'ਸਾਡੀ ਤੁਹਾਡੀ ਪੁਰਾਣੀ ਟੱਕਰ ਹੈ, ਤੁਸੀਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ ਜਿਸ ਨੂੰ ਆਉਣ ਵਾਲੀ ਨਸਲ ਕਦੀ ਮੁਆਫ਼ ਨਹੀਂ ਕਰੇਗੀ। ਦੂਸਰਾ ਤੁਸੀਂ ਇਸ ਦੇਸ ਦੀ ਦੌਲਤ ਨੂੰ ਨਾਜਾਇਜ਼ ਲੜਾਈਆਂ ਵਿੱਚ ਜ਼ਾਇਆ ਕਰ ਰਹੇ ਹੋ, ਤਾਂ ਤੁਸੀਂ ਸਾਥੋਂ ਕੀ ਉਮੀਦ ਰੱਖਦੇ ਹੋ ਕਿ ਅਸੀਂ ਆਪ ਦੀ ਇਮਦਾਦ ਕਰੀਏ, ਤੁਹਾਡੀਆਂ ਜਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।'"[1]

ਏਸੇ ਵਿਸ਼ਵ ਯੁੱਧ ਸਮੇਂ ਬੰਗਾਲ ਦੇ ਜਵਾਂਮਰਦ, ਨੇਤਾ ਜੀ ਸੁਭਾਸ਼ ਚੰਦਰ ਬੋਸ ਨੇ ਭਾਰਤ ਦਾ ਤੂਫ਼ਾਨੀ ਦੌਰਾ ਸ਼ੁਰੂ ਕੀਤਾ ਤੇ ਅੰਗਰੇਜ਼ਾਂ ਨੂੰ ਦੇਸੋਂ ਬਾਹਰ ਕੱਢਣ ਲਈ ਉਤਸ਼ਾਹਤ ਕੀਤਾ। ਸਰਕਾਰ ਨੇ ਉਸ ਨੂੰ ਹਿਰਾਸਤ ਵਿੱਚ ਲੈ ਲਿਆ ਪਰ ਉਹ ਸਰਕਾਰ ਦੇ ਅੱਖੀਂ ਘੱਟਾ ਪਾ ਕੇ 26 ਜਨਵਰੀ 1941 ਈ. ਨੂੰ ਪਠਾਣ ਦਾ ਭੇਸ ਧਾਰ ਕੇ ਨਿਕਲ ਗਿਆ। ਉਹ ਕਾਬਲ, ਰੂਸ ਰਾਹੀਂ ਹੁੰਦਾ ਜਰਮਨ ਪੁੱਜਾ ਤੇ ਹਿਟਲਰ ਨੂੰ ਮਿਲ ਕੇ ਜਾਪਾਨ। ਉਸ ਨੇ ਅਜ਼ਾਦ ਹਿੰਦ ਫ਼ੌਜ ਬਣਾਈ ਜਿਸ ਵਿੱਚੋਂ ਬਹੁਤੇ ਅੰਗਰੇਜ਼ ਰਾਹੀਂ ਆਪਣੀ ਫ਼ੌਜ ਵਿਚ ਭਰਤੀ ਕੀਤੇ ਭਾਰਤੀ ਸ਼ਾਮਲ ਹੋਏ। 1943 ਵਿੱਚ ਉਸ ਨੇ ਅੰਗਰੇਜ਼ਾਂ ਵਿਰੁੱਧ ਲੜਾਈ

ਦਾ ਐਲਾਨ ਕੀਤਾ, ਉਸ ਨੇ ਤਿੰਨ ਨਾਅਰੇ ਦਿੱਤੇ—"ਜੈ ਹਿੰਦ, ਤੁਸੀਂ ਮੈਨੂੰ ਖ਼ੂਨ ਦਿਓ, ਮੈਂ ਤੁਹਾਨੂੰ ਆਜ਼ਾਦੀ ਦਿਆਂਗਾ ! ਦਿੱਲੀ ਚਲੋ।"

ਨੇਤਾ ਜੀ ਬੋਸ ਨਾਮਧਾਰੀ ਸਿੰਘਾਂ ਦੀਆਂ ਕੁਰਬਾਨੀਆਂ ਤੋਂ ਅਣਭਿੱਜ ਨਹੀਂ ਸੀ। ਉਹਨਾਂ ਨੇ ਇਕ ਲੇਖ ਵਿੱਚ ਲਿਖਿਆ ਸੀ :

"ਗੁਰੂ ਰਾਮ ਸਿੰਘ ਜੀ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆ ਕੀਤੀਆਂ, ਉਨ੍ਹਾ ਦਾ ਦੇਸ ਨੂੰ ਸਦਾ ਮਾਣ ਰਹੇਗਾ। ਹੁਣ ਫੇਰ ਭਾਰਤਵਾਸੀਆਂ ਦੀ ਪ੍ਰੀਖਿਆ ਹੋਣ ਵਾਲੀ ਹੈ। ਪੌਣੀ ਸਦੀ ਤੋਂ ਸ਼ਾਂਤਮਈ ਅੰਦੋਲਨ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਸਿੰਘਾ ਤੋਂ ਇਹ ਆਸ ਹੋਵੇਗੀ ਕਿ ਉਹ ਆਜ਼ਾਦੀ ਦਾ ਝੰਡਾ ਉਠਾ ਕੇ ਸਾਰੇ ਦੇਸ ਦੇ ਅੱਗੇ ਚਲਦੇ ਦਿੱਸਣ।"[2]

ਕੂਕਿਆ ਤੇ ਭਰੋਸੇ ਕਾਰਨ ਹੀ ਜਦ ਨੇਤਾ ਜੀ ਦੇ ਆਜ਼ਾਦ ਹਿੰਦ ਫੌਜ ਦੇ ਥਾਈਲੈਂਡ ਦੇ ਬੈਂਕਾਕ ਦੇ ਕੇਂਦਰ ਵਿੱਚ ਨਾਮਧਾਰੀ ਜੁੜੇ ਵੇਖੇ ਤਾਂ ਉਨ੍ਹਾਂ ਨੂੰ ਭਰੋਸੇਯੋਗ ਦੇਸ-ਭਗਤਾਂ ਦਾ ਟੋਲਾ ਮਿਲ ਗਿਆ। ਉਹਨਾਂ ਨੇ ਸੰਤ ਫੂਲਾ ਸਿੰਘ ਦੇ ਵੱਡੇ ਲੜਕੇ ਸੇਠ ਗੁਰਬਖਸ਼ ਸਿੰਘ ਪ੍ਰੀਤਮ ਨੂੰ ਆਪਣਾ ਸਪਲਾਈ ਸੈਕ੍ਰੇਟਰੀ ਬਣਾਇਆ। ਪ੍ਰੀਤਮ ਦਾ ਛੋਟਾ ਭਰਾ ਸੇਠ ਤਰਲੋਕ ਸਿੰਘ, ਨੇਤਾ ਜੀ ਦਾ ਡਰਾਇਵਰ ਤੇ ਨਿੱਜੀ ਸਕੱਤਰ ਸੀ। ਨੇਤਾ ਜੀ ਦਾ 83 ਕਿਲੋਗ੍ਰਾਮ ਭਾਰ ਸੀ, ਕੂਕਿਆ ਦੀ ਪ੍ਰੇਰਨਾ ਨਾਲ ਉਹਨਾਂ ਨੂੰ ਸੋਨੇ ਨਾਲ ਤੋਲਿਆ ਗਿਆ। ਉਹਨਾਂ ਨੂੰ ਲਿਖ ਕੇ ਦਿੱਤਾ ਗਿਆ ਕਿ ਜਾਨ ਤੇ ਮਾਲ ਦੇ ਮਾਲਕ ਤੁਸੀਂ ਹੋ, ਜਿਵੇਂ ਚਾਹੋ ਵਰਤੋ।

ਜੇ ਜਾਪਾਨ ਦੇ ਦੋ ਨਗਰਾ ਹੀਰੋਸ਼ੀਮਾ ਤੇ ਨਾਗਾਸਾਕੀ ਨੂੰ 6 ਤੇ 9 ਅਗਸਤ 1945 ਈ. ਦੇ ਅਮਰੀਕਾ ਰਾਹੀਂ ਸੁੱਟੇ ਐਟਮ ਬੰਬਾਂ ਨੇ ਢੇਰ ਨਾ ਕਰ ਦਿੱਤਾ ਹੁੰਦਾ ਤਾਂ ਲੜਾਈ ਦੇ ਸਿੱਟੇ ਕੁਝ ਹੋਰ ਨਿਕਲਦੇ ਤੇ ਹਿੰਦੁਸਤਾਨ ਦੀ ਕਿਸਮਤ ਹੋਰ ਹੁੰਦੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਦੇਸ਼ੀ ਖ਼ਾਸ ਕਰਕੇ ਖੱਦਰ ਦੇ ਪ੍ਰਚਾਰ ਲਈ ਭੈਣੀ ਸਾਹਿਬ ਖੱਦਰ ਭੰਡਾਰ ਖੋਲ੍ਹਿਆ, ਜਿਸ ਦਾ ਉਦਘਾਟਨ ਪੰਜਾਬ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ ਗੋਪੀਚੰਦ ਭਾਰਗਵ ਨੇ ਕੀਤਾ। ਉਹਨਾਂ ਨੇ ਸੁਦੇਸ਼ੀ ਵਸਤਾਂ ਤਿਆਰ ਕਰਨ ਵਾਲੇ ਕੋਹਲੂ, ਚਰਖੇ, ਚੱਕੀਆਂ, ਇੰਜਣਾਂ, ਖੱਡੀਆਂ ਦਾ ਵੀ ਅਵਲੋਕਨ ਕਰਵਾਇਆ।

ਮੁਸਲਿਮ ਲੀਗ, ਦੇਸ਼ ਦੀ ਆਜ਼ਾਦੀ ਦੀ ਥਾਂ ਦੋ ਕੌਮਾਂ ਦੇ ਸਿਧਾਂਤ ਵਲ ਵਧ ਰਹੀ ਸੀ। ਉਸ ਨੇ 1939 ਈ. ਵਿੱਚ ਕਾਂਗਰਸ ਦੀਆਂ ਸਰਕਾਰਾਂ ਦੇ ਅਸਤੀਫ਼ਿਆਂ ਉੱਤੇ ਕੱਛਾਂ ਵਜਾਈਆਂ ਸਨ। 1940 ਦੇ ਲਾਹੌਰ ਇਜਲਾਸ ਵਿਚ ਮੁਸਲਿਮ ਲੀਗ ਨੇ ਮੁਸਲਮਾਨਾਂ ਦੀ ਵੱਖਰੀ ਕੌਮ ਦਾ ਐਲਾਨ ਕੀਤਾ ਤੇ ਅਜ਼ਾਦ ਮੁਸਲਿਮ ਰਾਸ਼ਟਰ ਦੀ ਮੰਗ ਰੱਖੀ। ਇਹੀ ਧਾਰਨਾ 1930 ਈ. ਵਿੱਚ ਅੱਲਾਮਾ ਮੁਹੰਮਦ ਇਕਬਾਲ ਦੀ ਸੀ। ਸਰ ਸੱਯਦ ਅਹਿਮਦ ਖਾਂ ਅਲੀਗੜ੍ਹ ਲਹਿਰ ਵਾਲੇ ਤਾਂ 1888 ਈ. ਤਕ ਮੁਤੱਸਬੀ ਬਣ ਚੁੱਕੇ ਸਨ। ਪੰਜਾਬੀ ਮੇਲ-ਮਿਲਾਪ ਬਣਾਉਣ ਲਈ ਯਤਨਸ਼ੀਲ ਸਨ। ਮਾਸਟਰ ਤਾਰਾ ਸਿੰਘ ਨੇ 20 ਅਕਤੂਬਰ 1941 ਈ. ਨੂੰ ਅੰਮ੍ਰਿਤਸਰ ਮਿਲਾਪ ਕਾਨਫਰੰਸ ਰੱਖੀ। ਉਸ ਵਿੱਚ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਸ. ਆਤਮਾ ਸਿੰਘ ਤੇ ਸੰਤ ਨਿਧਾਨ ਸਿੰਘ ਆਲਿਮ ਤੇ ਸੰਤ ਇੰਦਰ ਸਿੰਘ ਚੱਕਰਵਰਤੀ ਨੇ ਹਿੱਸਾ ਲਿਆ। 9 ਨਵੰਬਰ 1941 ਈ. ਨੂੰ ਸਿੱਖ ਨੈਸ਼ਨਲ ਕਾਲਜ

ਲਾਹੌਰ ਦੀ ਇਕੱਤਰਤਾ ਵਿੱਚ ਸਭ ਪਾਰਟੀਆਂ ਤੇ ਪੰਥਾਂ ਦੇ ਨੁਮਾਇੰਦੇ ਰਲ ਕੇ ਬੈਠੇ।

1942 ਵਿੱਚ ਕਾਂਗਰਸ ਨੇ 'ਅੰਗਰੇਜ਼ੋ ਭਾਰਤ ਛੱਡੋ' ਦਾ ਨਾਅਰਾ ਦਿੱਤਾ। ਸਰਕਾਰ ਨੇ ਬੌਖਲਾ ਕੇ ਸਖ਼ਤੀਆਂ ਸ਼ੁਰੂ ਕਰ ਦਿੱਤੀਆਂ। ਉਹ ਮਾਰਦੀ, ਕੁੱਟਦੀ, ਕੈਦ ਕਰਦੀ ਤੇ ਜਾਇਦਾਦਾਂ ਜ਼ਬਤ ਕਰਦੀ। ਇਸ ਦਾ ਸ਼ਿਕਾਰ ਕੂਕਿਆਂ ਦਾ ਹੋਣਾ ਕੁਦਰਤੀ ਸੀ ਕਿਉਂਕਿ ਉਹਨਾਂ ਨੂੰ ਅੰਗਰੇਜ਼ ਸਰਕਾਰ ਆਪਣੇ ਪ੍ਰਤੀ ਬਿਲਕੁਲ ਵਫ਼ਾਦਾਰ ਨਹੀਂ ਸੀ ਮੰਨਦੀ।

ਸਤਿਗੁਰੂ ਪ੍ਰਤਾਪ ਸਿੰਘ ਤੇ ਸਿੱਖ ਕੂਕਾ ਨੀਤੀ ਅਨੁਸਾਰ ਅੰਗਰੇਜ਼ੀ ਸਕੂਲਾਂ ਰਾਹੀਂ ਸਿੱਖਿਆ ਦਾ ਬਾਈਕਾਟ ਜਾਰੀ ਰੱਖ ਰਹੇ ਸਨ। ਪਰ ਉਹ ਮਾਤਭਾਸ਼ਾ ਪੰਜਾਬੀ ਪੜ੍ਹਾਈ ਲਈ ਪ੍ਰੇਰਨਾ ਤੇ ਉਤਸ਼ਾਹ ਦੇਂਦੇ ਸਨ। ਉਹ ਵੇਖਦੇ ਸਨ ਕਿ ਉਰਦੂ ਹੇਠਲੇ ਪੱਧਰ ਤੇ ਦਫ਼ਤਰੀ ਭਾਸ਼ਾ ਹੈ। ਪੰਜਾਬੀ ਸਰਕਾਰੇ-ਦਰਬਾਰੇ ਕਿਤੇ ਵੀ ਨਹੀਂ। ਸੋ ਆਪ ਨੇ 6 ਸਤੰਬਰ 1942 ਨੂੰ ਸ਼ਿਮਲੇ ਪੰਜਾਬੀ ਕਾਨਫਰੰਸ ਰੱਖੀ। ਇਸ ਦੇ ਪ੍ਰਧਾਨ ਭਾਈ ਅਰਜਨ ਸਿੰਘ ਬਾਗੜੀਆਂ ਤੇ ਸਟੇਜ ਸਕੱਤਰ ਪ੍ਰੋ. ਅਬਦੁਲ ਮਜੀਦ ਸਨ। ਇਸ ਦੇ ਮੁੱਖ ਬੁਲਾਰੇ, ਮਹਾਸ਼ਾ ਇਕਬਾਲ ਚੰਦ, ਪ੍ਰੋ. ਰੰਗਾ ਸਿੰਘ, ਗਿਆਨੀ ਕਰਤਾਰ ਸਿੰਘ ਤੇ ਸੰਤ ਇੰਦਰ ਸਿੰਘ ਚੱਕਰਵਰਤੀ ਆਦਿ ਸਨ। ਕਾਨਫਰੰਸ ਸਮੇਂ ਪੰਜ ਘੰਟੇ ਤਕ, ਸਰੋਤਿਆਂ ਦੀ ਵਾਹ! ਵਾਹ! ਖੱਟਣ ਵਾਲੇ ਕਵੀਆਂ ਤੇ ਗੀਤਕਾਰਾ ਵਿੱਚ ਸ਼ਾਮਲ ਸਨ : ਡਾਕਟਰ ਫਕੀਰ, ਅਵਤਾਰ ਸਿੰਘ ਆਜ਼ਾਦ, ਡਾ. ਦਲੇਰ, ਲਾਲਾ ਸੁੰਦਰ ਦਾਸ ਆਸੀ, ਕਰਤਾਰ ਸਿੰਘ ਬਲੱਗਣ, ਬੀ. ਜੀ. ਬੇਕਲ, ਬਾਬੂ ਹਮਦਮ, ਦਾਮਨ ਬਾਗ਼ਬਾਨਪੁਰੀ, ਮਿਸਟਰ ਰਾਏ, ਤੇਜਾ ਸਿੰਘ ਸਾਬਰ, ਬਚਨ ਗੁਜਰਖਾਨੀ, ਫਿਰੋਜ਼ਦੀਨ ਸ਼ਰਫ਼, ਬੀਬੀ ਜੁਗਿੰਦਰ ਕੌਰ, ਹਰਭਜਨ ਸਿੰਘ ਰਤਨ, ਤਖ਼ਤ ਸਿੰਘ, ਬਲਦੇਵ ਸਿੰਘ ਸ਼ਿਮਲਾ ਆਦਿ। ਇਸ ਸਮੇਂ ਪਾਸ ਕੀਤੇ ਗਏ ਮਤੇ ਸਨ :

1. ਦਿੱਲੀ ਤੇ ਲਾਹੌਰ ਰੇਡੀਓ ਸਟੇਸ਼ਨਾਂ ਤੋਂ ਪੰਜਾਬੀ ਪ੍ਰਸਾਰਿਤ ਕੀਤੀ ਜਾਏ।
2. ਯੂਨੀਵਰਸਿਟੀ ਪੱਧਰ ਤਕ ਪੰਜਾਬੀ ਲਾਗੂ ਕੀਤੀ ਜਾਏ।
3. ਪੰਜਾਬੀ ਨੂੰ ਮਾਣ ਦੇਣ ਵਾਲੇ ਅਹੁਦੇਦਾਰ ਲਾਏ ਜਾਣ।

ਏਸੇ ਕੜੀ ਵਿਚ ਅਗਲੀ ਕਾਨਫਰੰਸ ਭੈਣੀ ਸਾਹਿਬ ਵਿੱਚ ਕੀਤੀ ਗਈ ਜਿਸ ਦੀ ਪ੍ਰਧਾਨਗੀ ਪੰਜਾਬ ਦੇ ਵਜ਼ੀਰ ਡਾ. ਬਲਦੇਵ ਸਿੰਘ ਨੇ ਕੀਤੀ।

ਸਤਿਗੁਰੂ ਪ੍ਰਤਾਪ ਸਿੰਘ ਨੇ ਗੰਧਲੇ ਹੋ ਰਹੇ ਵਾਤਾਵਰਣ ਦੀ ਮਾਰ ਤੋਂ ਬਚਣ ਲਈ ਹਿੰਦੂ-ਸਿੱਖ ਮਿਲਾਪ ਕਾਨਫ਼ਰੰਸ ਕੀਤੀ। ਇਹ ਕਾਨਫ਼ਰੰਸ 20 ਮਾਰਚ 1943 ਈ. ਨੂੰ ਸੇਠ ਜੁਗਲ ਕਿਸ਼ੋਰ ਬਿਰਲਾ ਦੀ ਪ੍ਰਧਾਨਗੀ ਹੇਠ ਭੈਣੀ ਸਾਹਿਬ ਹੋਈ। ਇਸ ਵਿਚ ਗੋਸਵਾਮੀ ਗਣੇਸ਼ ਦੱਤ, ਮਹਾਸ਼ਾ ਖੁਸ਼ਹਾਲ ਚੰਦ, ਨਿਧਾਨ ਸਿੰਘ ਆਲਿਮ, ਇੰਦਰ ਸਿੰਘ ਚੱਕਰਵਰਤੀ ਤੇ ਬਿਰਲਾ ਜੀ ਨੇ ਮੇਲ-ਮਿਲਾਪ 'ਤੇ ਤਕਰੀਰਾਂ ਕੀਤੀਆਂ। ਨਾਮਧਾਰੀ ਅਸੂਲਾਂ ਅਨੁਸਾਰ ਅਹਿੰਸਾ, ਸੁਦੇਸ਼ੀ, ਅੰਗਰੇਜ਼ ਸਰਕਾਰ ਪ੍ਰਤੀ ਨਾ-ਮਿਲਵਰਤਣ ਰੱਖਣ ਦੀ ਗੱਲ ਦੁਹਰਾਈ ਗਈ। ਰਾਤ ਦੇ ਕਵੀ ਦਰਬਾਰ ਵਿੱਚ ਅਵਤਾਰ ਸਿੰਘ ਆਜ਼ਾਦ, ਜਸਵੰਤ ਰਾਏ, ਤਰਨ ਸਿੰਘ ਵਹਿਮੀ ਦੀਆਂ ਕਵਿਤਾਵਾਂ ਵੱਧ ਪ੍ਰਭਾਵਸ਼ਾਲੀ ਸਨ।

ਸਤਿਗੁਰੂ ਪ੍ਰਤਾਪ ਸਿੰਘ ਇਹਨਾਂ ਜੁੜਨ ਜੋੜਨ ਪ੍ਰਕਿਰਿਆਵਾਂ ਦੇ ਨਾਲ ਦੇਸ ਵਿੱਚ ਹੋ ਰਹੀ ਰਾਜਨੀਤਕ ਹਿਲਜੁਲ 'ਤੇ ਵੀ ਨਿਗਾਹ ਰੱਖ ਰਹੇ ਸਨ। ਉਹ ਸੁਤੰਤਰਤਾ ਸੰਗਰਾਮੀਆਂ

ਨੂੰ ਆਸਰਾ ਤੇ ਮਦਦ ਵੀ ਦੇਂਦੇ ਸਨ। ਪ੍ਰੋ. ਜਗਮੋਹਨ ਸਿੰਘ ਦੀ ਸੰਪਾਦਿਤ ਪੁਸਤਕ ਵਿੱਚ ਲਿਖਿਆ ਹੈ : "ਸ੍ਰੀ ਭੈਣੀ ਸਾਹਿਬ, ਰੂਪੋਸ਼ ਹੋਏ ਅਨੇਕ ਦੇਸ-ਭਗਤਾਂ ਲਈ ਪਨਾਹਗਾਹ ਸੀ। ਸ਼ਹੀਦੀ ਬੁੰਗੇ ਵਾਲੀ ਖੂਹੀ, ਜਿੱਥੇ ਸ਼ਹੀਦੀ ਬੁੰਗਾ ਹੁੰਦਾ ਸੀ, ਵਿਖੇ ਚੇਤ ਸਿੰਘ ਜੀ ਅਸੇਲਾਂ ਜ਼ਿਲ੍ਹਾ ਲਾਹੌਰ ਤੇ ਮਾਲਾ ਸਿੰਘ ਦਾਲਮ ਦਾ ਸੁਖਈ ਰਹਿੰਦੇ ਸਨ। ਉਹਨਾਂ ਕੋਲ ਸੰਤ ਭਗਵਾਨ ਸਿੰਘ ਅੜਬੰਗੀ, ਰਤਨ ਸਿੰਘ, ਕਿਸ਼ਨ ਸਿੰਘ, ਮਾਸਟਰ ਮੋਤਾ ਸਿੰਘ ਆਦਿ ਦੇਸ-ਭਗਤ ਬੱਬਰ ਅਕਾਲੀ ਵੇਲੇ-ਕੁਵੇਲੇ ਆਉਂਦੇ ਰਹਿੰਦੇ ਸਨ। ਕਮਿਊਨਿਸਟ ਪਾਰਟੀ ਦੇ ਨੇਤਾ ਸ. ਤੇਜਾ ਸਿੰਘ ਸੁਤੰਤਰ ਅਤੇ ਸੋਹਨ ਸਿੰਘ ਜੋਸ਼ ਕਾਫ਼ੀ ਸਮਾਂ ਅੰਗਰੇਜ਼ ਰਾਜ ਸਮੇਂ ਰੂਪੋਸ਼ ਰਹੇ। ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਪਨਾਹ ਤੇ ਸਹਾਇਤਾ ਲੈਂਦੇ ਰਹੇ। ਲੋਕ ਸੰਪਰਕ ਵਿਭਾਗ ਪੰਜਾਬ ਦੇ ਸਾਬਕਾ ਡਾਇਰੈਕਟਰ ਸ੍ਰੀ ਰਾਜਿੰਦਰ ਲਾਲ ਅੰਗਰੇਜ਼ੀ ਰਾਜ ਸਮੇਂ ਸਰਕਾਰ ਦੇ ਖ਼ਿਲਾਫ਼ ਪ੍ਰਚਾਰ ਕਰਨ ਕਾਰਨ ਲੁਕ-ਛਿਪ ਕੇ ਰਹਿੰਦੇ ਰਹੇ। ਉਸ ਸਮੇਂ ਉਹਨਾਂ ਨੇ ਕੁਝ ਸਮਾਂ ਸਤਿਗੁਰੂਾਂ ਕੋਲ ਬਤੀਤ ਕੀਤਾ ਸੀ।"[3]

*(ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ)*

ਮੁਸਲਿਮ ਲੀਗ ਦੀ ਮੰਗ ਦੇਸ ਦੀ ਵੰਡ, ਦੂਜੀ ਸੰਸਾਰ ਲੜਾਈ ਨੇ ਭਾਰਤ ਛੱਡੋ ਅੰਦੋਲਨ ਦੇ ਚਲਦਿਆਂ ਸਰ ਸਟੈਫਰਡ ਕ੍ਰਿਪਸ ਨੇ 1942 ਈ. ਵਿੱਚ ਸੁਝਾਅ ਰੱਖਿਆ ਕਿ ਜੰਗ ਖ਼ਤਮ ਹੋਣ ਬਾਅਦ ਜੋ ਵੀ ਸੰਘ ਬਣੇ ਭਾਰਤੀ ਸੂਬਿਆਂ ਨੂੰ ਹੱਕ ਹੋਵੇਗਾ ਕਿ ਉਹ ਉਸ ਵਿੱਚ ਸਾਮਲ ਹੋਣ ਜਾ ਉਸ ਤੋਂ ਬਾਹਰ ਰਹਿ ਕੇ ਹੋਰ ਸੂਬਿਆਂ ਨਾਲ ਮਿਲ ਕੇ ਸਾਂਝੀ ਸਰਕਾਰ ਬਣਾਉਣ। ਇਹ ਇੱਕ ਤਰ੍ਹਾਂ ਨਾਲ ਮੁਸਲਮਾਨਾਂ ਨੂੰ ਵੱਖਰਾ ਦੇਸ ਦੇਣਾ ਸੀ ਕਿਉਂਕਿ ਪੰਜਾਬ, ਨਾਰਥ ਵੈਸਟ ਫਰੰਟੀਅਰ ਪ੍ਰਾਵਿੰਸ, ਬਲੋਚਿਸਤਾਨ, ਸਿੰਧ, ਬੰਗਾਲ, ਅਸਾਮ ਵਿੱਚ ਮੁਸਲਮਾਨਾਂ ਦੀ ਬਹੁਗਿਣਤੀ ਸੀ, ਸੋ ਉਹ ਵੱਖ ਹੋ ਸਕਦੇ ਸਨ। ਪਰ ਪੰਜਾਬ ਸਿੱਖਾਂ ਦਾ ਘਰ ਸੀ, ਉਹਨਾਂ ਨੂੰ ਲੱਗਾ ਕਿ ਇਸ ਨਾਲ ਉਹਨਾਂ ਨੂੰ ਹੀ ਮਾਰ ਪੈਣੀ ਸੀ ਸੋ ਸਿੱਖਾਂ ਨੂੰ ਕ੍ਰਿਪਸ ਦੀ ਸਕੀਮ ਨਾ-ਮਨਜ਼ੂਰ ਸੀ। ਇਹ ਵੱਖਰੀ ਗੱਲ ਹੈ ਕਿ ਮੁਸਲਿਮ ਲੀਗੀਆਂ ਨੇ ਵੀ ਇਹ ਕਹਿੰਦਿਆਂ ਕਿ ਸਾਨੂੰ ਪਾਕਿਸਤਾਨ ਤੋਂ ਘੱਟ ਕੁਝ ਮਨਜ਼ੂਰ ਨਹੀਂ, ਕ੍ਰਿਪਸ ਦੀ ਸਕੀਮ ਨਾ-ਮਨਜ਼ੂਰ ਕਰ ਦਿੱਤੀ।

ਗਿਆਨੀ ਕਰਤਾਰ ਸਿੰਘ ਨੇ ਅਗਸਤ 1944 ਈ. ਦੀ ਸਰਬ ਪਾਰਟੀ ਸਿੱਖ ਕਾਨਫ਼ਰੰਸ ਵਿੱਚ ਸਿੱਖਾਂ ਲਈ ਸੁਤੰਤਰ ਰਾਸ਼ਟਰ ਦੀ ਮੰਗ ਕੀਤੀ।

25 ਜੂਨ 1945 ਈ. ਨੂੰ ਵਾਇਸਰਾਇ ਲਾਰਡ ਵੇਵਲ ਨੇ ਸਰਕਾਰ ਤੇ ਭਾਰਤੀ ਨੇਤਾਵਾਂ ਦੀ ਗੱਲਬਾਤ ਦੇ ਰਾਹ ਵਿਚ ਪਏ ਅੜਿੱਕੇ ਨੂੰ ਖ਼ਤਮ ਕਰਨ ਲਈ ਸ਼ਿਮਲਾ ਕਾਨਫਰੰਸ ਕੀਤੀ। ਇਸ ਵਿੱਚ ਕਾਂਗਰਸ, ਮੁਸਲਿਮ ਲੀਗ, ਅਕਾਲੀ ਦਲ ਤੇ ਹੋਰ ਸਿਆਸੀ ਪਾਰਟੀਆਂ ਦੇ ਆਗੂ ਸੱਦੇ ਗਏ। ਸ਼ਾਮਲ ਹੋਣ ਵਾਲੇ ਆਗੂਆਂ ਵਿੱਚ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸਰਦਾਰ ਪਟੇਲ, ਅਬਦੁਲ ਕਲਾਮ ਅਜ਼ਾਦ, ਅਚਾਰੀਆ ਕ੍ਰਿਪਲਾਨੀ, ਗੋਬਿੰਦ ਵੱਲਭ ਪੰਤ, ਮੁਹੰਮਦ ਅਲੀ ਜਿਨਾਹ, ਲਿਆਕਤ ਅਲੀ, ਗਜ਼ਨ ਫਰਅਲੀ ਅਬਦੁਲ ਕਿਊਸ, ਮਾਸਟਰ ਤਾਰਾ ਸਿੰਘ ਤੇ ਗਿਆਨੀ ਕਰਤਾਰ ਸਿੰਘ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਹਾਲਾਤ ਦਾ ਜਾਇਜ਼ਾ ਲੈਣ ਲਈ ਆਪਣੇ ਸ਼ਰਧਾਲੂ ਭਗਤ

ਜਸਵੰਤ ਸਿੰਘ, ਡਾਕ ਮਾਸਟਰ ਦਰਸ਼ਨ ਸਿੰਘ ਦੇ ਘਰ ਰਹੇ ਸਨ। ਕਣੀਆਂ ਪੈਣ ਲੱਗੀਆਂ ਤਾਂ ਸਤਿਗੁਰੂ ਜੀ ਨੂੰ ਵੇਖ ਕੇ ਪੰਡਤ ਜਵਾਹਰ ਲਾਲ ਨਹਿਰੂ ਤੇ ਮੌਲਾਨਾ ਆਜ਼ਾਦ ਹੁਰੀਂ ਉਥੇ ਰੁਕ ਗਏ। ਵੰਡ ਦੇ ਹਾਲਾਤ ਬਣਨ ਬਾਰੇ ਗੱਲਬਾਤ ਹੋਈ ਤਾ ਵੰਡ ਬਾਰੇ ਚਿੰਤਾ ਪ੍ਰਗਟ ਕੀਤੀ ਗਈ। ਸਤਿਗੁਰੂ ਜੀ ਨੂੰ ਉਹਨਾਂ ਦੀ ਮੰਗ ਪੁੱਛੀ ਗਈ। ਸਤਿਗੁਰੂ ਜੀ ਨੇ ਜੋ ਬਚਨ ਕੀਤਾ, ਤਰਨ ਸਿੰਘ ਵਹਿਮੀ ਨੇ ਲਿਖਿਆ ਹੈ :

"ਸਤਿਗੁਰੂ ਜੀ ਬਚਨ ਕਰਦਿਆਂ ਪੰਡਤ ਜੀ ਨੂੰ ਕਿਹਾ, "ਦੇਸ ਸਾਡਾ ਭਾਰਤ ਆਜ਼ਾਦ ਹੋ ਰਿਹਾ ਹੈ। ਬਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ। ਤੁਹਾਡੇ ਨਾਲ ਸੌਦਾ ਨਹੀਂ ਕਰਦੇ। ਅਸੀਂ ਆਪਣਾ ਧਰਮ ਫਰਜ਼ ਜਾਣ ਕੇ ਚਾਹੁੰਦੇ ਹਾਂ ਸਾਡਾ ਦੇਸ਼ ਵਧੇ-ਫੁੱਲੇ। ਨਹਿਰੂ ਜੀ ਬੜੇ ਸਤਿਕਾਰ ਨਾਲ ਕਿਹਾ, ਇਹ ਜੋ ਕੁਝ ਹੋ ਰਿਹਾ ਹੈ, ਆਪ ਦੇ ਹੀ ਮੁੱਢ ਬੱਧੇ ਤੇ ਉਸਾਰੀ ਤੁਮ੍ਹਾਰੀ ਕਿਰਪਾ ਸੇ ਹੋ ਰਹੀ ਹੈ।"[4] *(ਜੱਸ ਜੀਵਨ, ਭਾਗ ਤੀਜਾ)*

ਪਰ ਇਸ ਕਾਨਫਰੰਸ ਦਾ ਕੋਈ ਠੋਸ ਸਿੱਟਾ ਨਾ ਨਿਕਲਿਆ। ਇਸ ਦੀ ਜ਼ੁੰਮੇਵਾਰੀ ਲਾਰਡ ਵੇਵਲ ਤੇ ਜਿਨ੍ਹਾਂ ਦੇ ਸਿਰ ਸੀ। ਉਹਨਾਂ ਸਿਰ ਹੀ ਸਭ ਦੀ ਸ਼ਕਤੀ ਤੇ ਸਭ ਦਾ ਸਮਾਂ ਖ਼ਰਾਬ ਕਰਨ ਦਾ ਭਾਂਡਾ ਭੱਜਾ।

1945 ਈ. ਵਿੱਚ ਬਰਤਾਨੀਆਂ 'ਚ ਹੋਈਆ ਦੇਸ ਦੀਆ ਚੋਣਾ ਵਿੱਚ ਵਿਨਸਟਨ ਚਰਚਿਲ ਦੀ ਰੂੜੀਵਾਦੀ ਸਰਕਾਰ ਮੂੰਹ ਪਰਨੇ ਪਈ ਤੇ ਲੇਬਰ ਪਾਰਟੀ ਦੀ ਉਦਾਰਵਾਦੀ ਸਰਕਾਰ ਬਣੀ। ਉਸ ਨੇ ਭਾਰਤ ਦੀ ਅਜ਼ਾਦੀ ਦੇ ਮਸਲੇ ਨੂੰ ਹੱਲ ਕਰਨ ਲਈ ਤਿੰਨ ਕੈਬਨਿਟ ਵਜ਼ੀਰਾਂ—ਲਾਰਡ ਲੈਥਿਕ ਲਾਰੰਸ, ਸਰ ਸਟੈਫਰਡ ਕ੍ਰਿਪਸ ਤੇ ਮਿਸਟਰ ਏ.ਵੀ. ਅਲੈਗਜ਼ੈਂਡਰ ਉੱਤੇ ਆਧਾਰਿਤ ਮਿਸ਼ਨ ਭੇਜਿਆ ਜਿਹੜਾ ਕੈਬਨਿਟ ਮਿਸ਼ਨ ਵਲੋਂ ਚਰਚਿਤ ਹੋਇਆ। ਮਿਸ਼ਨ ਨੇ ਜਨਵਰੀ 1946 ਈ. ਨੂੰ ਭਾਰਤ ਫੇਰੀ ਪਾਈ ਅਤੇ ਇਥੇ ਹੋਈਆਂ ਚੋਣਾਂ ਸਮੇਂ ਰਾਜਨੀਤਿਕ ਹਾਲਾਤ ਦਾ ਜਾਇਜ਼ਾ ਲਿਆ। ਇਸ ਮਿਸ਼ਨ ਨੇ 16 ਮਈ 1946 ਨੂੰ ਆਪਣੇ ਵਲੋਂ ਤਿਆਰ ਕੀਤੀ ਯੋਜਨਾ ਦਾ ਐਲਾਨ ਕੀਤਾ। ਇਸ ਵਿੱਚ ਮੁਸਲਮਾਨਾਂ ਦੀ ਅਜ਼ਾਦੀ ਦੇ ਦਾਅਵੇ ਨੂੰ ਇੱਕ ਤਰ੍ਹਾਂ ਨਾਲ ਮੰਨ ਲਿਆ। ਇਸ ਵਿੱਚ ਉਹਨਾਂ ਦੇ ਬਹੁ-ਗਿਣਤੀ ਵਾਲੇ ਸੂਬੇ ਸ਼ਾਮਲ ਕੀਤੇ ਗਏ ਪਰ ਸਿੱਖਾਂ ਨੂੰ ਘੱਟ-ਗਿਣਤੀ ਮੰਨ ਕੇ ਵੀ ਕੋਈ ਸੁਰੱਖਿਆ ਤੇ ਨਿਆਂ ਦੀ ਗਰੰਟੀ ਨਹੀਂ ਦਿੱਤੀ ਗਈ।

ਪੰਜਾਬ ਦੀ ਸੰਵਿਧਾਨ ਸਭਾ ਵਿੱਚ ਮੁਸਲਮਾਨਾਂ ਦੀਆਂ 23, ਹਿੰਦੂਆਂ ਦੀਆਂ 9 ਤੇ ਸਿੱਖਾਂ ਦੀਆਂ ਕੇਵਲ ਚਾਰ ਸੀਟਾਂ ਸਨ। ਉਹ ਸੀਟਾਂ ਆਬਾਦੀ ਦੇ ਆਧਾਰ ਉੱਤੇ ਰੱਖੀਆਂ ਗਈਆਂ। ਪਰ ਏਥੇ ਜੇ ਹਿੰਦੂ-ਸਿੱਖਾਂ ਦੀਆਂ ਸੀਟਾਂ ਜੋੜ ਵੀ ਦਿੱਤੀਆਂ ਜਾਣ ਤਾਂ ਵੀ ਮੁਸਲਮਾਨਾਂ ਦਾ ਪੱਲੜਾ ਭਾਰੀ ਰਹਿਣਾ ਹੀ ਸੀ ਤੇ ਸਿੱਟਾ ਫ਼ਿਰਕੂ ਹਕੂਮਤ। ਸਿੱਖਾਂ ਨੇ 9 ਤੇ 14 ਜੂਨ ਨੂੰ ਅੰਮ੍ਰਿਤਸਰ ਇੱਕ ਵਿਸ਼ਾਲ ਸੰਮੇਲਨ ਕੀਤਾ। ਇਸ ਵਿੱਚ ਕਾਂਗਰਸੀ, ਅਕਾਲੀ, ਨਿਰਮਲੇ, ਨਾਮਧਾਰੀ, ਨਿਹੰਗ ਤੇ ਹੋਰ ਸੰਸਥਾਵਾਂ ਦੇ ਸਿੱਖਾਂ ਨੇ ਸ਼ਿਰਕਤ ਕੀਤੀ। ਹਰਬੰਸ ਸਿੰਘ ਅਨੁਸਾਰ ਆਗੂਆਂ ਦੀ ਬੇਚੈਨੀ ਤੇ ਤਲਖ਼ੀ ਤਕਰੀਰਾਂ ਰਾਹੀਂ ਪ੍ਰਗਟ ਹੁੰਦੀ ਸੀ :

"ਜਥੇਦਾਰ (ਊਧਮ ਸਿੰਘ) ਨਾਗੋਕੇ ਨੇ ਇੱਕ ਖ਼ਾਸ ਗੱਲ ਇਹ ਕਹੀ ਕਿ ਸਿੱਖਾਂ ਦਾ ਦੁਸ਼ਮਨ ਨਾ ਜਿਨਾਹ ਹੈ ਅਤੇ ਨਾ ਉਸ ਦੇ ਪਿਛਲੱਗ ਮੁਸਲਮਾਨ, ਸਿੱਖਾਂ ਦੀ ਦੁਸ਼ਮਨ

ਅੰਗਰੇਜ਼ ਸਰਕਾਰ ਹੈ ਜਿਸ ਨੇ ਸਿੱਖਾਂ ਨਾਲ ਭਾਰੀ ਧੋਖਾ ਕੀਤਾ ਹੈ। ਉਸ ਨੇ ਸੁਝਾਅ ਦਿੱਤਾ ਕਿ ਜਿਵੇਂ ਸਿੱਖਾਂ ਨੇ ਅੰਗਰੇਜ਼ਾਂ ਦੀ ਲੜਾਈ ਵਿੱਚ ਉਨ੍ਹਾਂ ਦੀ ਮਦਦ ਕਰਨ ਲਈ ਦੋ ਲੱਖ ਜਵਾਨਾਂ ਦੀ ਭਰਤੀ ਭਾਰਤੀ ਫੌਜ ਨੂੰ ਦਿੱਤੀ ਸੀ, ਉਸੇ ਤਰ੍ਹਾਂ ਹੁਣ ਆਪਣੀ ਕੌਮ ਦੀ ਰਾਖੀ ਲਈ ਦੋ ਲੱਖ ਜਵਾਨਾਂ ਦੀ ਫ਼ੌਜ ਖੜ੍ਹੀ ਕੀਤੀ ਜਾਵੇ। ਪੰਜਾਬ ਵਿਧਾਨ ਸਭਾ ਦੇ ਇੱਕ ਹੋਰ ਮੈਂਬਰ, ਈਸ਼ਰ ਸਿੰਘ ਮਝੈਲ ਨੇ ਅੱਖਾਂ ਵਿੱਚ ਹੰਝੂ ਭਰ ਕੇ ਕਿਹਾ ਕਿ ਅੰਗਰੇਜ਼ਾਂ ਨੇ ਸਾਡੇ ਨਾਲ ਜੋ ਬੇਇਨਸਾਫ਼ੀ ਕੀਤੀ ਹੈ ਉਸ ਦਾ ਹੱਲ ਹੁਣ ਇਹੀ ਹੈ ਕਿ ਅਸੀਂ ਹੁਣ ਆਪਣੀ ਰੱਖਿਆ ਆਪ ਕਰਨ ਲਈ ਕੁਰਬਾਨੀਆਂ ਕਰਨ ਲਈ ਤਿਆਰ ਹੋ ਜਾਈਏ।"[5]

*(ਸਾਡਾ ਵਿਰਸਾ)*

ਹੋਰ ਬੋਲਣ ਵਾਲਿਆਂ ਵਿਚ ਪ੍ਰਿੰ. ਜੋਧ ਸਿੰਘ, ਬਾਵਾ ਹਰਕਿਸ਼ਨ ਸਿੰਘ, ਬਾਵਾ ਬਚਿੱਤਰ ਸਿੰਘ, ਗਿਆਨੀ ਗੁਰਮੁਖ ਸਿੰਘ ਮੁਸਾਫਰ, ਮਾ: ਤਾਰਾ ਸਿੰਘ, ਅਕਾਲ ਤਖ਼ਤ ਦੇ ਜੱਥੇਦਾਰ ਮੋਹਨ ਸਿੰਘ ਸਨ। ਅਗਲੇ ਦਿਨ 10 ਜੂਨ ਨੂੰ ਸ. ਉੱਜਲ ਸਿੰਘ ਨੇ ਕੈਬਿਨਿਟ ਮਿਸ਼ਨ ਪਲਾਨ ਰੱਦ ਕਰਨ ਦਾ ਮਤਾ ਪੇਸ਼ ਕੀਤਾ ਜਿਸ ਦੀ ਤਾਈਦ ਗਿਆਨੀ ਕਰਤਾਰ ਸਿੰਘ ਨੇ ਕੀਤੀ। ਸਰਬਸੰਮਤੀ ਨਾਲ ਮਤਾ ਪਾਸ ਹੋਇਆ। ਅਗਲੀ ਲੜਾਈ ਲਈ ਸਿੱਖ ਪ੍ਰਤੀਨਿਧ ਬੋਰਡ ਬਣਾਇਆ ਗਿਆ। ਮੁਸਲਿਮ ਲੀਗ ਨੇ 27 ਜੁਲਾਈ 1946 ਈ. ਨੂੰ ਬੰਬਈ ਵਿੱਚ ਡਾਇਰੈਕਟ ਐਕਸ਼ਨ (ਸਿੱਧੀ ਕਾਰਵਾਈ) ਦਾ ਮਤਾ ਪਾਸ ਕੀਤਾ। ਇਸ ਦਾ ਮਤਲਬ ਕਾਨੂੰਨ ਦੇ ਖ਼ਿਲਾਫ਼ ਲੜਾਈ ਸੀ। ਲੀਗ ਦੀ ਕੌਂਸਲ ਦੇ ਇੱਕ ਮੈਂਬਰ ਸਰਕਾਰ ਅਬਦ-ਉਰ-ਰਬ ਨਿਸ਼ਤਰ ਨੇ ਸਿੱਧਾ ਕਿਹਾ, "ਪਾਕਿਸਤਾਨ ਕੇਵਲ ਹੋਰਨਾਂ ਦਾ ਖ਼ੂਨ ਵਹਾ ਕੇ ਹੀ ਮਿਲ ਸਕਦਾ ਹੈ। ਮੁਸਲਮਾਨ ਅਹਿੰਸਾ ਦੇ ਪੁਜਾਰੀ ਨਹੀਂ।" ਇਸ ਖਾਨਾਜੰਗੀ ਦੀ ਝਲਕ ਕਲਕੱਤੇ ਵਿੱਚ ਮਿਲੀ ਜਿਥੇ 16 ਅਗਸਤ ਤੋਂ ਚਾਰ ਦਿਨ ਗ਼ੈਰ-ਮੁਸਲਮਾਨਾਂ ਲਈ ਕੁਹਰਾਮ ਮੱਚਿਆ ਰਿਹਾ। ਕਤਲਾਂ, ਲੁੱਟਾਂ, ਖੋਹਾਂ, ਅੱਗਾਂ ਲਈ ਸੁਹਰਾਵਰਦੀ ਮੁੱਖ ਮੰਤਰੀ ਬੰਗਾਲ ਨੇ ਇਕ ਤਰ੍ਹਾਂ ਨਾਲ ਬੂਹੇ ਖੋਲ੍ਹ ਦਿੱਤੇ ਸਨ।

2 ਸਤੰਬਰ 1946 ਈ. ਨੂੰ ਪੰਡਤ ਜਵਾਹਰ ਲਾਲ ਨਹਿਰੂ ਦੀ ਅਗਵਾਈ ਹੇਠ ਕਾਂਗਰਸ ਦੀ ਅੰਤਰਿਮ ਸਰਕਾਰ ਨੂੰ ਸਹੁੰ ਚੁਕਾਈ ਗਈ। ਇਸ ਵਿੱਚ ਸਿੱਖਾਂ ਦਾ ਪ੍ਰਤੀਨਿਧ ਸ. ਬਲਦੇਵ ਸਿੰਘ, ਕੈਬਨਿਟ ਮੰਤਰੀ ਸੀ।

ਕਤਲੇਆਮ ਦੀ ਮੁਸਲਮਾਨੀ ਅੱਗ ਨੇ ਪੰਜਾਬ ਵੱਲ ਰੁਖ਼ ਕਰ ਲਿਆ ਕਿਉਂਕਿ ਇਹ ਵੀ ਮੁਸਲਿਮ ਬਹੁਗਿਣਤੀ ਵਾਲਾ ਸੂਬਾ ਸੀ। ਜਿਲ੍ਹਾ ਹਜ਼ਾਰਾ ਦੇ ਆਟੇ ਵਿਚ ਲੂਣ ਬਰਾਬਰ ਹਿੰਦੂ-ਸਿੱਖਾਂ ਨੇ ਲੁੱਟਾਂ, ਖੋਹਾਂ, ਕਤਲਾਂ, ਜਬਰ-ਜਿਨਾਹ ਦੀ ਤ੍ਰਾਸਦੀ ਹੰਢਾਈ। ਮੁਸਲਮਾਨ ਧਾਗਲਾਂਹਾਰ ਮੁਲਤਾਨ, ਰਾਵਲਪਿੰਡੀ ਤੇ ਹੋਰ ਸ਼ਹਿਰੀਂ ਘੁੰਮ ਕੇ ਕੁਹਰਾਮ ਮਚਾਉਣ ਲੱਗੇ।

ਗਾਂਧੀ ਦੀ ਨਾ ਬਿਹਾਰ ਵਿਚ ਸੁਣੀ ਗਈ ਨਾ ਨੋਆਖਲੀ ਵਿੱਚ, ਉਹ ਮੌਤ ਦਾ ਤਾਂਡਵ ਵੇਖ ਕੇ ਦੁਖੀ ਸੀ। ਉਸ ਨੇ ਇਹ ਕਿਹਾ ਕਿ ਲੋਕ ਮੈਨੂੰ ਮਹਾਤਮਾ ਕਹਿੰਦੇ ਹਨ ਪਰ ਕ਼ਦਰ ਜਮਾਂਦਾਰ ਜਿੰਨੀ ਵੀ ਨਹੀਂ ਕਰਦੇ।

ਦੇਸ ਦੀ ਵੰਡ ਯਕੀਨੀ ਸੀ ਜਿਸ ਦੀ ਤ੍ਰਾਸਦੀ ਪੰਜਾਬ ਤੇ ਬੰਗਾਲ ਨੂੰ ਭੋਗਣੀ ਪੈਣੀ

ਸੀ । ਸੋ ਉਹਨਾਂ ਕੂਕਿਆਂ ਨੂੰ ਵੰਡ ਦੇ ਨੁਕਸਾਨ ਤੋਂ ਬਚਾਉਣ ਲਈ ਸਤਿਗੁਰੂ ਜੀ ਨੇ ਸੁਰੱਖਿਅਤ ਇਲਾਕਿਆਂ ਵਿੱਚ ਉਹਨਾਂ ਲਈ ਥਾਵਾਂ ਵੇਖਣੀਆਂ ਸ਼ੁਰੂ ਕੀਤੀਆਂ । ਉਸ ਵੇਲੇ ਤਹਿਸੀਲ ਸਿਰਸਾ (ਹੁਣ ਜ਼ਿਲ੍ਹਾ) ਤੋਂ ਅਗਲੇ ਇਲਾਕੇ ਵਿਚ ਚੂਰੂ ਦੇ ਸੇਠਾਂ ਧਨਪਤ ਸਿੰਘ, ਚੰਪਾ ਲਾਲ ਦੀ ਇਸ ਜ਼ਮੀਨ ਦਾ ਸੌਦਾ ਕਰ ਲਿਆ । ਜਗਮਲੇਰਾ, ਚੁਚਾਲ ਕੋਟਲੀ, ਅਲੀਪੁਰ ਕੰਜਰਵਾਲ ਦੀ ਇਹ ਜ਼ਮੀਨ 12430 ਏਕੜ ਸੀ । 5500 ਰੁਪਏ ਮੁਰੱਬੇ ਦੇ ਹਿਸਾਬ ਨਾਲ ਸਿੱਖਾਂ ਤੋਂ ਮਾਇਆ ਇਕੱਠੀ ਕਰਕੇ 12 ਜਨਵਰੀ/18 ਫ਼ਰਵਰੀ 1947 ਨੂੰ ਇਸ ਦੀ ਰਜਿਸਟਰੀ ਕਰਵਾਈ ਗਈ । ਜ਼ਮੀਨ ਬਾਅਦ ਵਿੱਚ ਆਈ ਰਕਮ ਅਨੁਸਾਰ ਵੰਡੀ ਗਈ ।

1947 ਈ. ਦਾ ਨਾਮਧਾਰੀ ਹੋਲਾ ਮਹੱਲਾ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ-ਛਾਇਆ ਹੇਠ ਸ਼ੇਖੂਪਰਾ (ਥੇਦਾਦ) ਜ਼ਿਲ੍ਹਾ ਗੁਜਰਾਂਵਾਲਾ ਵਿੱਚ ਸੀ । ਉਸ ਹੋਲੇ ਵਿੱਚ ਸਤਿਗੁਰੂ ਜੀ ਨੇ ਨਾਮਧਾਰੀ ਸੰਗਤ ਨੂੰ ਤਰਨ ਸਿੰਘ ਵਹਿਮੀ ਦੇ ਸ਼ਬਦਾ ਵਿੱਚ ਇਹ ਹੁਕਮ ਕੀਤਾ :

"ਕੋਈ ਕੂਕਾ ਇਹ ਨਾ ਕਹੇ ਕਿ ਕਿਸੇ ਨੂੰ ਪਤਾ ਨਹੀਂ ਦਿੱਤਾ । ਜੇ ਭਲਾ ਚਾਹੁੰਦੇ ਹੋ ਅਬਲ ਤਾਂ ਬਿਆਸ ਤੋਂ ਪਾਰ ਹੋ ਜਾਓ, ਨਹੀਂ ਤਾਂ ਰਾਵੀਓਂ ਜ਼ਰੂਰ ਪਾਰ ਹੋ ਜਾਓ, ਜਿਸ ਬਚਣਾ ਹੈ । ਜੇ ਥੁਹੜਾ ਭੀ ਉੱਦਮ ਕਰੋ, ਉਹ ਬਾਲ-ਬੱਚਾ ਤਾਂ ਜਰੂਰ ਹੀ ਸਾਂਭ ਲਾਹੌਰ ਦੇ ਜ਼ਿਲ੍ਹੇ ਤੋਂ ਪਾਰ ਕਰ ਲੈਣ । ਇਹ ਭੀ ਬਚਨ ਕੀਤਾ, ਕੂਕਿਓ ਤੁਸਾਂ ਨਾ ਕਿਸੇ ਨੂੰ ਮਾਰਨਾ, ਨਾ ਕਿਸੇ ਦੀ ਕੋਈ ਚੀਜ਼ ਚੁਰਾਉਣੀ, ਖੋਹਣੀ, ਤੁਹਾਡਾ ਬੁਰਾ ਸਮਝਦਾਰ ਘੱਟ ਕਰੇਗਾ ।"[6]

*(ਜੱਸ ਜੀਵਨ, ਭਾਗ ਚੌਥਾ)*

ਆਪ ਨੂੰ ਇਹ ਵੀ ਪਤਾ ਸੀ ਕਿ ਸਿੱਖ ਬਦਲਦੇ ਹਾਲਾਤ ਤੋਂ ਅਨਜਾਣ ਹਨ, ਭੋਲੇ ਹਨ । ਸੋ ਆਪ ਉਨ੍ਹਾਂ ਦੇ ਪਿੰਡਾਂ ਵਿੱਚ ਗਏ ਤੇ ਕਿਹਾ, 'ਮੇਰੇ ਤੇ ਤਰਸ ਕਰੋ, ਤੇ ਨਿੰਕਲ ਜਾਓ ।' ਉਹਨਾਂ ਨੇ ਪੱਛਮੀ ਪੰਜਾਬ ਦੇ ਸ਼ੇਖੂਪੁਰਾ, ਗੁਜਰਾਂਵਾਲਾ, ਸਰਗੋਧਾ, ਸਿਆਲਕੋਟ, ਲਾਇਲਪੁਰ, ਮਿੰਟਗੁਮਰੀ, ਲਾਹੌਰ ਆਦਿ ਜ਼ਿਲ੍ਹਿਆਂ ਦੇ ਦੌਰੇ ਕੀਤੇ । ਕਈ ਪਿੰਡਾਂ ਸ਼ਹਿਰਾਂ ਵਿੱਚ ਵਰਤਮਾਨ ਸਤਿਗੁਰੂ, ਸਤਿਗੁਰੂ ਜਗਜੀਤ ਸਿੰਘ ਨੂੰ ਭੇਜਿਆ ਗਿਆ । ਸਿੱਖਾਂ ਨੂੰ ਬੜੀ ਪੱਕੀ ਕੀਤੀ ਕਿ ਘਰਾਂ, ਕੰਮਾਂ ਜਾਇਦਾਦਾਂ ਦਾ ਮੋਹ ਛੱਡ ਦਿਓ । ਮੰਨਣ ਵਾਲੇ ਸੁਖੀ ਰਹੇ ।

15 ਅਗਸਤ 1947 ਨੂੰ ਦੇਸ ਦੀ ਅਜ਼ਾਦੀ ਦਾ ਐਲਾਨ ਹੋਇਆ ਪਰ ਹਿੰਦ-ਪਾਕਿ ਸਰਹੱਦ ਦਾ ਫ਼ੈਸਲਾ 18 ਅਗਸਤ 1947 ਨੂੰ ਸੁਣਾਇਆ ਗਿਆ । ਹਿੰਦੂ-ਸਿੱਖਾਂ ਦੇ ਕਾਫ਼ਲੇ ਪਾਕਿਸਤਾਨੀ ਪੰਜਾਬ ਵਿਚੋਂ ਜਾਨਾਂ ਬਚਾ ਕੇ ਨਿਕਲਣ ਲੱਗੇ । ਕਈ ਬਚ ਕੇ ਏਧਰ ਪਹੁੰਚ ਗਏ । ਕਈ ਇੱਜ਼ਤ-ਆਬਰੂ ਤੇ ਧਨ-ਮਾਲ ਨਾਲ ਜਾਨਾਂ ਤੋਂ ਵੀ ਹੱਥ ਧੋ ਬੈਠੇ । ਫ਼ਿਰਕੂ ਫ਼ਸਾਦਾਂ ਬਾਰੇ ਸੋਹਨ ਸਿੰਘ ਜੋਸ਼ ਨੇ ਲਿਖਿਆ :

"1946-47 ਦੇ ਹਿੰਦੂ-ਮੁਸਲਿਮ ਫ਼ਸਾਦਾਂ ਦੇ ਦਿਨ ਮੈਨੂੰ ਕਦੇ ਨਹੀਂ ਭੁੱਲ ਸਕਦੇ । ਉਹਨਾਂ ਦਿਨਾਂ ਵਿੱਚ ਜਾਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿੱਚ ਕੂਕੇ ਸਨ ਜਾਂ ਕਮਿਊਨਿਸਟ, ਜਿਨ੍ਹਾਂ ਨੇ ਆਪਣੇ ਸਿਰਾਂ ਉਤੇ ਫ਼ਿਰਕੂ ਭੂਤਾਂ ਨੂੰ ਸਵਾਰ ਨਹੀਂ ਹੋਣ ਦਿੱਤਾ ।... ਉਹ ਸਭ ਇਹਨਾਂ ਫ਼ਸਾਦਾਂ ਵਿਚੋਂ ਹੋ ਕੇ ਰੋਕਣ ਲਈ ਛਾਤੀਆਂ ਡਾਹ ਕੇ ਖਲੋ ਗਏ । ਮਹਾਰਾਜ

ਜੀ ਦੀ ਦੀ ਇਸ ਅਸੂਲਪ੍ਰਸਤੀ ਉਤੇ ਜਿੰਨਾ ਵੀ ਪੰਜਾਬੀ ਮਾਣ ਕਰਨ ਥੋੜ੍ਹਾ ਹੈ।"

(ਥਡ ਪਰਤਾਪੁ ਸੁਨਿਓ ਪ੍ਰਭ ਤੁਮਰੋ)

ਸਤਿਗੁਰੂ ਜੀ ਨੇ ਅੰਮ੍ਰਿਤਸਰ, ਸ੍ਰੀ ਭੈਣੀ ਸਾਹਿਬ ਲੰਗਰ ਲੁਆਏ ਤੇ ਆਏ ਕੂਕੇ ਸਿੱਖਾਂ ਨੂੰ ਚੁਚਾਲ ਕੋਟਲੀ ਜਿਸ ਦਾ ਨਾਂ ਸ੍ਰੀ ਜੀਵਨ ਨਗਰ ਰੱਖਿਆ ਗਿਆ, ਭੇਜਿਆ ਗਿਆ। ਕੁਝ ਆਪਣੀ ਹਿੰਮਤ ਤੇ ਮਿਹਨਤ ਨਾਲ ਹੋਰ ਥਾਈਂ ਨਿਕਲ ਗਏ।

ਇੰਜ ਕੂਕਿਆਂ ਦੇ 12 ਅਪਰੈਲ ਨੂੰ 1857 ਈ. ਸ਼ੁਰੂ ਕੀਤੇ ਸੁਤੰਤਰਤਾ ਸੰਗਰਾਮ ਦਾ ਸਿੱਟਾ 90 ਸਾਲਾਂ ਬਾਅਦ ਨਿਕਲਿਆ। ਦੇਸ ਨੇ ਰਾਜਨੀਤਕ ਆਜ਼ਾਦੀ ਤਾਂ ਪ੍ਰਾਪਤ ਕਰ ਲਈ॥ ਲੋਕ ਮੁੜ ਵਸੇਬੇ ਤੇ ਦੇਸ ਦੀ ਮੁੜ ਉਸਾਰੀ ਲਈ ਲੱਕ ਬੰਨ੍ਹ ਕੇ ਜੁਟ ਗਏ।

*ਹਵਾਲੇ :*

1. ਪਰਤਾਪ ਸਦਾ ਗੁਰੂ ਕਾ ਘਟਿ ਘਟਿ : ਜਸਵਿੰਦਰ ਸਿੰਘ ਐਮ. ਏ., ਤਾਰਾ ਸਿੰਘ ਅਨਜਾਣ
2. ਸਤਿਗੁਰੂ ਰਾਮ ਸਿੰਘ ਮਾ. ਨਿਹਾਲ ਸਿੰਘ
3. ਸਹੀਦ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ : ਜਗਮੋਹਨ ਸਿੰਘ
4. ਜੱਸ ਜੀਵਨ, ਭਾਗ ਤੀਜਾ : ਤਰਨ ਸਿੰਘ ਵਹਿਮੀ
5. ਸਾਡਾ ਵਿਰਸਾ ਹਰਬੰਸ ਸਿੰਘ
6. ਜੱਸ ਜੀਵਨ, ਭਾਗ ਚੌਥਾ : ਤਰਨ ਸਿੰਘ ਵਹਿਮੀ
7 ਥਡ ਪਰਤਾਪੁ ਸੁਨਿਓ ਪ੍ਰਭ ਤੁਮਰੋ ਜਸਵਿੰਦਰ ਸਿੰਘ, ਤਾਰਾ ਸਿੰਘ ਅਨਜਾਣ

# ਅੰਤਿਕਾ

ਸਤਿਗੁਰੂ ਰਾਮ ਸਿੰਘ ਨੇ ਕੂਕਾ ਲਹਿਰ ਦੀ ਸਿਰਜਣਾ ਬੀਤੇ 'ਤੇ ਗੰਭੀਰ ਝਾਤ ਪਾ ਕੇ ਲੰਮਾ ਸਮਾਂ ਚਿੰਤਨ ਤੇ ਸਿਮਰਨ ਬਾਅਦ ਕੀਤੀ ਸੀ। ਅੰਗਰੇਜ਼ਾਂ ਰਾਹੀਂ ਭਾਰਤੀਆਂ ਨੂੰ ਰਾਜਨੀਤਕ ਤੌਰ ਉੱਤੇ ਹੀ ਨਹੀਂ, ਧਾਰਮਿਕ, ਸਦਾਚਾਰਕ, ਆਰਥਿਕ ਤੇ ਵਿੱਦਿਅਕ ਤੌਰ ਉੱਤੇ ਵੀ ਗ਼ੁਲਾਮ ਬਣਾਇਆ ਜਾ ਰਿਹਾ ਸੀ। ਇਥੋਂ ਦੇ ਸਰਦੇ-ਪੁੱਜਦੇ ਲੋਕ ਜਗੀਰਾਂ ਬਦਲੇ ਜ਼ਮੀਰਾਂ ਵੇਚ ਰਹਿ ਰਹੇ ਸਨ। ਸਤਿਗੁਰੂ ਜੀ ਨੇ ਸੁੱਤੀ ਅਣਖ ਨੂੰ ਟੁੰਬ ਕੇ ਜਗਾਇਆ।

ਕੂਕੇ ਸਿੱਖਾਂ ਅੰਦਰ ਐਸੀ ਰੂਹ ਫੂਕੀ ਗਈ ਕਿ ਉਹਨਾਂ ਨੇ 12 ਅਪਰੈਲ 1857 ਈ. ਤੋਂ 15 ਅਗਸਤ 1947 ਈ. ਤਕ ਪੀੜ੍ਹੀਆਂ ਤਕ ਆਪਣੇ ਅਸੂਲਾਂ ਨੂੰ ਘੁੱਟ ਕੇ ਪੱਲੇ ਬੰਨ੍ਹੀ ਰੱਖਿਆ। ਭਾਰਤ ਦੇ ਸ਼ਾਸਕ ਅੰਗਰੇਜ਼ ਨੇ ਉਹਨਾਂ ਨੂੰ ਡੁਲਾਉਣ ਲਈ ਬੜਾ ਜਬਰ ਕੀਤਾ, ਤਸੀਹੇ ਦਿੱਤੇ, ਫ਼ਾਂਸੀਆ ਦਿੱਤੀਆਂ, ਤੋਪਾਂ ਨਾਲ ਉਡਾਇਆ, ਕਾਲੇ ਪਾਣੀ ਦੀ ਸਜ਼ਾ ਤੇ ਨਜ਼ਰਬੰਦੀਆਂ ਵੀ ਉਹਨਾਂ ਨੂੰ ਡੁਲਾ ਨਹੀਂ ਸਕੀਆਂ। ਕੂਕਿਆਂ ਨੂੰ ਦਬਾਉਣ ਲਈ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੇ ਬੂਹੇ ਅੱਗੇ ਬਿਠਾਈ ਗਈ ਪੁਲਿਸ ਚੌਂਕੀ 51 ਸਾਲਾਂ ਪਿੱਛੋਂ ਉਠਾਈ ਗਈ। ਕੂਕਿਆਂ ਦੇ ਪੰਜ ਬੰਦੇ ਇਕੱਠੇ ਹੋਣ, ਪਾਠ ਕਰਨ 'ਤੇ ਪਾਬੰਦੀਆਂ ਤੇ ਸਖ਼ਤੀਆਂ ਸਨ। ਪਰ ਇਹ ਸਾਰਾ ਕੁਝ ਕੂਕਿਆਂ ਨੂੰ ਤੋੜ ਨਾ ਸਕਿਆ।

ਭਾਰਤ ਦੀ ਕੋਈ ਜਮਾਤ ਏਨੇ ਸਾਲ ਸੁਤੰਤਰਤਾ ਦੀ ਲੜਾਈ ਨਹੀਂ ਲੜ ਸਕੀ ਜਿੰਨੇ ਸਾਲ ਕੂਕੇ ਪੁਲਿਸ ਚੌਂਕੀ ਦੇ ਦੁੱਖ ਝੱਲਦੇ ਰਹੇ। ਕਿਸੇ ਹੋਰ ਰਾਜਨੀਤਕ ਦਲ ਦੇ ਮੁੱਖ ਕੇਂਦਰ ਉੱਤੇ ਏਨਾ ਲੰਮਾ ਸਮਾਂ ਪੁਲਿਸ ਚੌਂਕੀ ਬੈਠਣ ਦਾ ਹਵਾਲਾ ਨਹੀਂ ਮਿਲਦਾ।

ਕਿਸੇ ਹੋਰ ਸੰਸਥਾ ਬਾਰੇ ਅੰਗਰੇਜ਼ ਹਾਕਮਾਂ ਨੇ ਨਹੀਂ ਲਿਖਿਆ ਕਿ ਇਹਨਾਂ ਦੇ ਅੰਗਰੇਜ਼ਾਂ ਪ੍ਰਤੀ ਵਫ਼ਾਦਾਰ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ, ਪਰ ਕੂਕਿਆਂ ਬਾਰੇ ਲਿਖਿਆ। ਇਹ ਇਹਨਾਂ ਦੇ ਦੇਸ-ਭਗਤ ਹੋਣ ਦਾ ਪ੍ਰਮਾਣ ਪੱਤਰ ਸੀ। ਅਜ਼ਾਦੀ ਬਾਅਦ ਬਾਬਾ ਸੋਹਣ ਸਿੰਘ ਭਕਨਾ ਨੇ ਲਿਖਿਆ : "ਨਾਮਧਾਰੀਆਂ ਦੀਆਂ ਆਜ਼ਾਦੀ ਲਈ ਕੀਤੀਆਂ ਕੁਰਬਾਨੀਆਂ ਤੱਕੜੀ ਦੇ ਇੱਕ ਪੱਲੜੇ ਵਿੱਚ ਪਾਈਆਂ ਜਾਣ ਅਤੇ ਬਾਕੀ ਹਿੰਦੁਸਤਾਨ ਦੀਆਂ ਦੂਜੇ ਵਿੱਚ, ਜੇ ਇਹ ਭਾਰੀਆਂ ਨਾ ਹੋਈਆਂ ਤਾਂ ਘੱਟ ਵੀ ਨਹੀਂ ਹੋਣਗੀਆਂ।"[1]

19ਵੀਂ ਸਦੀ ਦੇ ਦੂਜੇ ਅੱਧ ਵਿੱਚ 1857 ਈ. ਦੇ ਵਿਦਰੋਹ ਤੋਂ ਬਿਨਾਂ ਰਾਜਨੀਤਕ ਕਾਰਜਕ੍ਰਮ ਲੈ ਕੇ ਨਾਮਿਲਵਰਤਨ ਤੇ ਸੁਦੇਸ਼ੀ, ਅਹਿੰਸਾ ਦਾ ਹਥਿਆਰ ਲੈ ਕੇ ਕੋਈ ਲਹਿਰ ਨਹੀਂ ਨਿੱਤਰੀ ਕੂਕਾ ਲਹਿਰ ਬਿਨਾਂ। ਹਾਂ ਧਾਰਮਿਕ ਤੇ ਸਮਾਜਕ ਮੁੱਦਿਆਂ ਨੂੰ ਲੈ ਕੇ ਬ੍ਰਹਮੋ ਸਮਾਜ, ਪ੍ਰਾਰਥਨਾ ਸਭਾ, ਰਾਮ ਕ੍ਰਿਸ਼ਨ ਮਿਸ਼ਨ, ਥਿਓਸੋਫ਼ੀਕਲ ਮਿਸ਼ਨ, ਰਾਧਾਸੁਆਮੀ, ਨਿਰੰਕਾਰੀ ਆਦਿ ਲਹਿਰਾਂ ਚੱਲੀਆਂ ਅਤੇ ਮੁਸਲਮਾਨਾਂ ਦੀ ਵਹਾਬੀ ਜਮਾਤ ਜ਼ਰੂਰ ਪਹਿਲਾਂ ਸਿੱਖਾਂ ਦੇ ਖ਼ਿਲਾਫ਼ ਤੇ ਫਿਰ ਅੰਗਰੇਜ਼ਾਂ ਦੇ ਖ਼ਿਲਾਫ਼ ਲਾਮਬੰਦ ਰਹੀ।

ਨਾਮਧਾਰੀ ਲਹਿਰ ਦਾ ਨਾਮਿਲਵਰਤਨ ਦਾ ਹਥਿਆਰ ਮਹਾਤਮਾ ਗਾਂਧੀ ਦੇ ਅਸਹਿਯੋਗ ਨਾਲੋਂ ਪੁਰਾਣਾ ਸੀ। ਇਸ ਨੂੰ ਪੰਡਤ ਜਵਾਹਰ ਲਾਲ ਨਹਿਰੂ, ਬਾਬੂ ਰਾਜਿੰਦਰ ਪ੍ਰਸਾਦ, ਨੇਤਾ ਜੀ ਸੁਭਾਸ਼ ਚੰਦਰ ਬੋਸ ਤੇ ਹੋਰ ਰਾਜਨੀਤਿਕ, ਸਮਾਜਿਕ ਆਗੂਆਂ ਨੇ ਸਵੀਕਾਰ ਕੀਤਾ। ਡਾ. ਹਰਿਭਜਨ ਸਿੰਘ ਦੀ ਦਲੀਲ ਹੈ :

"ਸਤਹੀ ਤੌਰ ਤੇ ਇਹੋ ਦਿਸਦਾ ਹੈ ਕਿ ਨਾਮਧਾਰੀਆਂ ਨੇ ਕਾਂਗਰਸ ਨੂੰ ਸਮਰਥਨ ਦਿੱਤਾ, ਪਰ ਆਤਮਿਕ ਤੌਰ ਤੇ ਗੱਲ ਇਸ ਤੋਂ ਉਲਟ ਹੈ। ਬਾਈਕਾਟ, ਨਾਮਿਲਵਰਤਨ, ਸੁਦੇਸ਼ੀ ਆਦਿ ਕਾਂਗਰਸੀ ਮੁੱਦੇ ਤਾਂ ਬਹੁਤ ਪਹਿਲਾਂ ਨਾਮਧਾਰੀਆਂ ਦੁਆਰਾ ਅਪਨਾਏ ਜਾ ਚੁੱਕੇ ਸਨ। ਇਤਿਹਾਸਕ ਕਾਲਕ੍ਰਮ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਖ਼ੁਦ ਕਾਂਗਰਸ ਨਾਮਧਾਰੀ ਲਹਿਰ ਵਿਚ ਸ਼ਾਮਲ ਹੋਈ ਜਾਪਦੀ ਹੈ।"[2] *(ਵਡ ਪਰਤਾਪੁ ਅਚਰਜ ਰੂਪ)*

ਕੂਕੇ ਜਿੰਨੇ ਕੱਟੜ ਦੇਸ-ਭਗਤ ਸਨ ਓਨੇ ਹੀ ਪੱਕੇ ਪ੍ਰਭੂ ਭਗਤ ਸਨ। ਹੁਮਾਯੂੰ ਕਬੀਰ ਸਤਿਗੁਰੂ ਰਾਮ ਸਿੰਘ ਰਾਹੀਂ ਉਹਨਾਂ ਖ਼ੂਬੀਆਂ ਨੂੰ ਭਰਨ ਬਾਰੇ ਲਿਖਦੇ ਹਨ :

ਮਨੁੱਖੀ ਚਾਲ-ਚਲਣ ਦੇ ਧੁਰ ਅੰਦਰ ਦੀਆਂ ਡੂੰਘਾਈਆਂ ਵਿੱਚ ਝਾਕਣ ਪਿੱਛੋਂ ਉਸ ਨੇ ਮਹਿਸੂਸ ਕੀਤਾ ਕਿ ਮਨੁੱਖ ਦੇ ਸ਼ਖ਼ਸੀ ਗੁਣਾਂ ਦੀ ਬਿਹਤਰੀ ਤੋਂ ਬਿਨਾਂ ਨਾ ਹੀ ਰਾਜਨੀਤਕ ਮੁਕਤੀ ਤੇ ਨਾ ਹੀ ਸਮਾਜਿਕ ਤੇ ਪਦਾਰਥਕ ਉੱਨਤੀ ਸੰਭਵ ਹੋਵੇਗੀ। ਇਸ ਕਰਕੇ ਉਸ ਨੇ ਇਖ਼ਲਾਕੀ ਖ਼ੂਬੀਆਂ 'ਤੇ ਬਹੁਤ ਜ਼ੋਰ ਦਿੱਤਾ ਅਤੇ ਆਪਣੇ ਸੇਵਕਾਂ ਵਿਚ ਧਾਰਮਿਕ ਤੌਰ ਉੱਤੇ ਉਪਾਸਨਾ ਅਤੇ ਸੇਵਾ ਦੀ ਭਾਵਨਾ ਭਰੀ।[3]

*(ਨਾਮਧਾਰੀ ਸਿੱਖ ਦ ਪਾਈਨੀਅਰ ਫਰੀਡਮ ਫਾਈਟਰਜ਼)*

ਉਹਨਾਂ ਦੀ ਮਰਯਾਦਾ ਸਿੱਖ ਰਹਿਤ ਮਰਯਾਦਾ ਸੀ। ਉਹਨਾਂ ਨੇ ਕੀ ਤਬਦੀਲੀ ਸਿੱਖੀ ਕਿਰਦਾਰ ਵਿੱਚ ਲਿਆਂਦੀ, ਬਾਰੇ ਸ੍ਰੀ ਦਰਬਾਰ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਕਰਤਾਰ ਸਿੰਘ ਕਲਾਸਵਾਲੀਏ ਨੇ ਲਿਖਿਆ :

ਭਾਰਾ ਸੀ ਬੇਸਾਰਾ ਪੰਥ ਗੁਰੂ ਗ੍ਰੰਥ ਬਾਣੀ ਭੁੱਲਾ,
ਛਾਡ ਗੁਰ ਰੀਤੀਆਂ ਕੁਰੀਤੀਆਂ ਨੂੰ ਧਾਰਾ ਸੀ।
ਚਾਰਾ ਸੀ ਨਾ ਕੋਈ ਜਦੋਂ ਦਿਸਦਾ ਕਰਤਾਰ ਸਿੰਘ,
ਡਾਵਾਂ ਡੋਲ ਹੋ ਰਿਹਾ ਬੇੜਾ ਬੇਸਹਾਰਾ ਸੀ।
ਕਲਾ ਵਰਤਾਈ ਮਹਾਰਾਜ ਨੇ ਜਗਾਈ ਜੋਤ,
ਭੈਣੀ ਪਿੰਡ ਬੀਚ ਭਯੋ ਭਾਨ ਉਜਿਯਾਰਾ ਸੀ।
ਪੂਰਨ ਪ੍ਰਤਾਪੀ ਨਾਮ ਜਾਪੀ ਥਾਪੀ ਸਿੱਖੀ ਸਾਖ,
ਸਿਦਕ ਭਰੋਸੇ ਤੋਸੇ ਬੋਲ ਤੋਲ ਭਾਰਾ ਸੀ।
ਭਾਰਾ ਸੀ ਜਮਾਲ ਤੇ ਕਮਾਲ ਦੀ ਤਾਸੀਰ ਭਾਰੀ,
ਨਾਮ ਦਾ ਬਜਾਯਾ ਸਾਰੇ ਜੱਗ ਤੇ ਨਗਾਰਾ ਸੀ।
ਗਾਰਾ ਸੀ ਕਰਤਾਰ ਸਿੰਘਾ ਬਾਬੇ ਰਾਮ ਸਿੰਘ ਜੀ ਨੇ
ਕਾਮ ਕ੍ਰੋਧ ਲੋਭ ਮੋਹ ਦੁਸ਼ਟ ਹੰਕਾਰਾ ਸੀ।[4]

*('ਸਤਿਜੁਗ', ਜਨਵਰੀ 1930)*

ਕੂਕਾ ਪੰਥ ਧਾਰਮਿਕ ਸੰਸਥਾ ਹੋਣ ਦੇ ਨਾਲ-ਨਾਲ ਸਮਾਰਾਜ ਵਿਰੁੱਧ ਸਤਿਗੁਰੂ ਰਾਮ ਸਿੰਘ ਤੋਂ ਸਤਿਗੁਰੂ ਪਰਤਾਪ ਸਿੰਘ ਤਕ ਸੰਘਰਸ਼ ਕਰਦਾ ਰਿਹਾ। ਗੁਰਬਖਸ਼ ਸਿੰਘ ਦੇ ਸ਼ਬਦਾਂ ਵਿਚ :

"ਮਹਾਰਾਜ ਪਰਤਾਪ ਸਿੰਘ ਏਸ ਵੱਡੀ ਸਿਫਤ ਵਿੱਚ ਲਗਭਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਿਕ ਸੰਸਥਾ ਨੂੰ ਹਮੇਸ਼ਾ ਸਾਮਰਾਜ ਦਾ ਵਿਰੋਧੀ ਰੱਖਿਆ। ਕੀ ਸਾਡੇ ਤੇ ਕੀ ਹੋਰ ਦੇਸਾਂ ਵਿਚ ਧਾਰਮਿਕ ਸੰਸਥਾਵਾਂ ਆਮ ਕਰਕੇ ਸਰਕਾਰ ਪੱਖੀ ਹੀ ਹੁੰਦੀਆਂ ਹਨ। ਪਰ ਨਾਮਧਾਰੀ ਕੱਟੜ ਧਰਮੀ ਹੁੰਦਿਆਂ ਹੋਇਆਂ ਵੀ ਸਰਕਾਰ ਤੋਂ ਬਾਗ਼ੀ ਰਹੇ ਹਨ। ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿੱਤੀਆਂ, ਹਰ ਕੌਮੀ ਅੰਦੋਲਨ ਵਿਚ ਹਿੱਸਾ ਪਾਇਆ ਹੈ।"[5] *(ਪ੍ਰੀਤਲੜੀ, ਸਤੰਬਰ 1959)*

ਕੂਕੇ ਸਿੱਖ 1947 ਤਕ ਸਕੂਲ-ਕਾਲਜ ਦੀ ਸਿੱਖਿਆ ਤੋਂ ਪਿਛੜੇ ਰਹੇ ਕਿਉਂਕਿ ਉਹਨਾਂ ਨੇ ਅੰਗਰੇਜ਼ ਸਿੱਖਿਆ ਪ੍ਰਣਾਲੀ ਦਾ ਬਾਈਕਾਟ ਕੀਤਾ। ਏਸੇ ਕਰਕੇ ਦੇਸ਼ ਦੀ ਆਜ਼ਾਦੀ ਬਾਅਦ ਵੀ ਕੂਕੇ ਕਿਸੇ ਕਿੱਤਾ ਮੁਖੀ ਵਿਸ਼ੇਸਤਾ ਕਾਰਨ ਜਾਂ ਪ੍ਰਸ਼ਾਸਨਿਕ ਸੇਵਾਵਾਂ ਵਿੱਚ ਥਾਂ ਰੱਖਣ ਕਾਰਨ ਉੱਚੇ ਪਦ 'ਤੇ ਨਹੀਂ ਦਿਸਦੇ ਤੇ ਨਾ ਹੀ ਫ਼ੌਜੀ ਜਾਂ ਪੁਲਿਸ ਨੌਕਰੀ ਵਿਚ ਕਿਉਂਕਿ ਸਰਕਾਰੀ ਨੌਕਰੀਆਂ ਦਾ ਵਹਿਸ਼ਕਾਰ ਸੀ। ਪਰ ਹਰ ਕੂਕੇ ਨੂੰ ਪੰਜਾਬੀ ਪੜ੍ਹਨ ਦੀ ਤਾਕੀਦ ਕੀਤੀ ਜਾਂਦੀ ਰਹੀ।

ਨਿਆਂ ਪ੍ਰਣਾਲੀ ਵੀ ਕੂਕਿਆਂ ਸਰਕਾਰੀ ਅਦਾਲਤਾਂ ਦੀ ਨਹੀਂ ਮੰਨੀ ਸਗੋਂ ਪੰਚਾਇਤੀ ਨਿਆਂ ਪ੍ਰਣਾਲੀ ਰਾਹੀਂ ਆਪਣੇ ਆਪਸੀ ਝਗੜੇ ਮਿਟਾ ਕੇ ਸਮੇਂ ਤੇ ਪੈਸੇ ਦਾ ਨੁਕਸਾਨ ਹੋਣੋਂ ਬਚਾਈ ਰੱਖਿਆ। ਸਮੇਂ-ਸਮੇਂ ਆਪਸੀ ਝਗੜੇ ਮੁਕਾਉਣ ਵਿਚ ਇਲਾਕੇ ਦਾ ਸੂਬਾ ਵੱਡਾ ਹਿੱਸਾ ਪਾਉਂਦਾ।

ਨਾਮਧਾਰੀ ਸਿੱਖਾਂ ਦੇਸ ਅਜ਼ਾਦ ਹੋਣ ਤਕ 90 ਸਾਲ ਵਿਦੇਸ਼ੀ ਕਪੜੇ ਦਾ ਬਾਈਕਾਟ ਕਰੀ ਰੱਖਿਆ। ਉਹਨਾਂ ਨੇ ਖੱਦਰ ਭੂਰਾ ਪਹਿਨਿਆਂ ਸਨਖਤਰੇ ਆਦਿ ਥਾਵਾਂ ਤੇ ਵਿਦੇਸ਼ੀ ਕੱਪੜੇ ਦੇ ਢੇਰ ਲਾ ਕੇ ਅੱਗ ਲਾ ਦਿੱਤੀ। ਵਿਦੇਸ਼ੀ ਕੱਪੜਾ ਸਾੜਨ ਵਿੱਚ ਕਾਂਗਰਸੀਆਂ ਨੇ ਵੀ ਉਤਸ਼ਾਹ ਦਿਖਾਇਆ।

ਨਾਮਧਾਰੀ ਲਹਿਰ ਦੀ ਵਿਸ਼ੇਸ਼ਤਾ ਇਹ ਸੀ ਕਿ ਇਸ ਦੀਆਂ ਜੜ੍ਹਾਂ ਪੰਜਾਬ ਦੇ ਪਿੰਡਾਂ ਵਿੱਚ ਸਨ। ਹਰ ਕਿਰਤੀ, ਕਿਰਸਾਨ ਇਸ ਨੂੰ ਆਪਣੀ ਲਹਿਰ ਸਮਝਦਾ ਸੀ। ਛਲ ਕਪਟ ਰਹਿਤ ਪੇਂਡੂ ਲੋਕਾਂ ਨੇ ਲੱਖਾਂ ਦੀ ਗਿਣਤੀ ਵਿਚ ਕੂਕੇ ਬਣਨ ਵਿੱਚ ਫ਼ਖ਼ਰ ਮਹਿਸੂਸ ਕੀਤਾ।

ਕੂਕਾ ਲਹਿਰ ਦਾ ਬੜਾ ਵੱਡਾ ਕਾਰਜ ਨਿਮਾਣੀ-ਨਿਤਾਣੀ ਇਸਤਰੀ ਦੀ ਬਾਂਹ ਫੜਨਾ ਸੀ। ਨਹੀਂ ਤਾਂ ਉਸ ਦੀ ਕੋਈ ਬਾਤ ਨਹੀਂ ਸੀ ਪੁੱਛਦਾ। ਘਰ ਵਿੱਚ ਉਹ ਵਿਚਾਰੀ ਸੀ। ਉਸ ਨੂੰ ਜੰਮਦੀ ਨੂੰ ਮਾਰਨਾ ਪੁੰਨ ਸਮਝਿਆ ਜਾਂਦਾ। ਜੇ ਕੋਈ ਨਾ ਮਾਰਦਾ ਤਾਂ ਬਾਲ-ਵਿਆਹ ਕਰਦਾ। ਆਪਣਾ ਘਰ ਚਲਾਉਣ ਲਈ ਇਸਤਰੀ ਮੁੱਲ ਖਰੀਦੀ ਜਾਂਦੀ ਜਾਂ ਵੇਚੀ ਜਾਂਦੀ। ਜਾਂ ਕਿਤੇ ਵੱਟੇ ਦਾ ਸਾਕ ਕੀਤਾ ਜਾਂਦਾ। ਕੂਕਿਆਂ ਵਿੱਚ ਔਰਤ ਦੀ ਇਹ ਬੇਹੁਰਮਤੀ ਬੰਦ ਹੋਈ। ਵਿਧਵਾਵਾਂ ਨੂੰ ਵੀ ਮੁੜ ਵਿਆਹ ਕਰਨ ਦੀ ਇਜਾਜ਼ਤ ਮਿਲੀ। ਸਤਿਗੁਰੂ ਰਾਮ

ਸਿੰਘ ਨੇ ਕੁੜੀਆਂ ਦੇ ਵਿਆਹ ਦੀ ਉਮਰ ਪਹਿਲਾਂ 15-16 ਸਾਲ ਦੀ ਰੱਖੀ ਫੇਰ 18 ਸਾਲ ਕਰ ਦਿੱਤੀ। ਅਜ਼ਾਦ ਭਾਰਤ ਦੀ ਸਰਕਾਰ ਨੇ ਕਈ ਦਹਾਕੇ ਬਾਅਦ ਐਸਾ ਕਾਨੂੰਨ ਬਣਾਇਆ ਹੈ।

ਦਾਜ-ਦਹੇਜ ਤੇ ਵਿਆਹ 'ਤੇ ਫਜ਼ੂਲ ਖਰਚਿਆਂ ਤੋਂ ਬਚਾਉਣ ਲਈ ਸਤਿਗੁਰੂ ਪਰਤਾਪ ਸਿੰਘ ਨੇ ਮੇਲਿਆਂ ਵਿੱਚ ਵਿਆਹ ਕਰਨ ਦਾ ਹੁਕਮ ਕੀਤਾ। ਇਸ ਨਾਲ ਘਰ ਦਾ ਉਜਾੜਾ ਨਹੀਂ ਹੁੰਦਾ ਤੇ ਵਿਆਹ ਵਾਲੇ ਬੱਚਿਆਂ ਦੇ ਮਾਪਿਆਂ ਦਾ ਲੱਕ ਕਰਜ਼ ਨਹੀਂ ਤੋੜਦਾ। ਅਨੰਦ ਕਾਰਜਾਂ ਵਿੱਚ ਕਰੋੜ ਤੇ ਅਰਬਪਤੀ ਦਾ ਬੱਚਾ-ਬੱਚੀ ਤੇ ਸਧਾਰਨ ਕਿਰਤੀ ਦਾ ਬੱਚਾ-ਬੱਚੀ ਇਕੋ ਵੇਦੀ ਵਿੱਚ ਬਿਨਾਂ ਵਿਤਕਰੇ ਤੋਂ ਬੈਠਦੇ ਹਨ। ਉਥੇ ਮਾਲਕ ਦੇ ਲੜਕੇ ਤੇ ਉਸ ਦੇ ਡਰਾਇਵਰ ਦੇ ਲੜਕੇ ਦਾ ਅਨੰਦ ਹੁੰਦਾ ਹੈ। ਔਰਤਾਂ ਦੀ ਕਦਰ ਹੈ। ਕੂਕਿਆਂ ਵਿਚ ਅਨਪੜ੍ਹ ਬੱਚਿਆਂ ਦੇ ਅਨੰਦ ਕਾਰਜ ਦੀ ਮਨਾਹੀ ਹੈ। ਸੋ ਸਭ ਪੜ੍ਹਦੇ ਹਨ ਖ਼ਾਸ ਕਰਕੇ - ਮਾਤ ਭਾਸ਼ਾ ਤੇ ਅਰਦਾਸ ਯਾਦ ਕਰਦੇ ਹਨ।

ਕੂਕੇ ਦਾ ਕਿਰਦਾਰ ਐਨਾ ਉੱਚਾ ਸਮਝਿਆ ਗਿਆ ਕਿ ਅੰਗਰੇਜ਼ਾਂ ਦੇ ਆਪਣੇ ਦਸਤਾਵੇਜ਼ਾਂ ਵਿੱਚ ਲਿਖਿਆ :

1. ਕੂਕਾ ਝੂਠ ਨਹੀਂ ਬੋਲਦਾ
2. ਕੂਕਾ ਸ਼ਰਾਬ ਨਹੀਂ ਪੀਂਦਾ
3. ਕੂਕਾ ਅੰਗਰੇਜ਼ ਦਾ ਵਫ਼ਾਦਾਰ ਨਹੀਂ ਹੋ ਸਕਦਾ।

ਅੰਗਰੇਜ਼ ਸਰਕਾਰ ਦੁਆਰਾ ਸਤਿਗੁਰੂ ਰਾਮ ਸਿੰਘ ਨੂੰ ਜਲਾਵਤਨ ਕਰਨ ਪਿੱਛੋਂ ਉਹਨਾਂ ਦੇ ਵਿਛੋੜੇ ਦੇ ਡੰਗੇ ਕੂਕੇ ਮਸਤਾਨੇ ਰਹੇ, ਵੈਰਾਗੇ ਰਹੇ। ਉਹ ਅੰਗਰੇਜ਼ਾਂ ਨੂੰ ਮਲੇਛ, ਫ਼ਰੰਗੀ, ਖਿੱਲੇ ਕਹਿ ਕੇ ਨਫ਼ਰਤ ਦੀ ਨਿਗਾਹ ਨਾਲ ਵੇਖਦੇ ਰਹੇ। ਨਾਮਧਾਰੀ ਲਿਖਤਾਂ ਵੀ ਅੰਗਰੇਜ਼ ਰਾਜ ਵਿਰੋਧੀ ਉੱਚੀ ਸੁਰ ਰੱਖਦੀਆਂ ਰਹੀਆਂ।

ਦੇਸ ਆਜ਼ਾਦ ਹੋਣ ਬਾਅਦ ਕੂਕਿਆਂ ਨੂੰ ਆਪਣੀ ਅਨਪੜ੍ਹਤਾ, ਪਿਛੜੇਪਨ, ਸਰਕਾਰੇ-ਦਰਬਾਰੇ ਪੁੱਛ-ਪ੍ਰਤੀਤ ਨਾ ਹੋਣ ਕਾਰਨ ਆਪਣੇ ਪ੍ਰਸ਼ਾਸਨਕ ਅਧਿਕਾਰੀ, ਫ਼ੌਜੀ ਅਫ਼ਸਰ ਤੇ ਹੋਰ ਉੱਚੇ ਅਹੁਦੇ ਤੇ ਨਾ ਹੋਣ ਦਾ ਝੋਰਾ ਜਾਂ ਪਛਤਾਵਾ ਨਹੀਂ ਸਗੋਂ ਮਾਣ ਹੈ ਕਿ ਉਹਨਾਂ ਨੇ ਦੇਸ ਲਈ ਕੁਰਬਾਨੀਆਂ ਦਿੱਤੀਆਂ ਹਨ। ਹੁਣ ਉਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਹਿਨੁਮਾਈ ਹੇਠ ਦੇਸ ਦੀ ਤਰੱਕੀ ਦੇ ਹਿੱਸੇਦਾਰ ਹਨ ਤੇ ਜਿੱਥੇ ਵੀ ਜਾਂਦੇ ਹਨ ਆਪਣੀ ਮਿਹਨਤ, ਸਿਦਕਦਿਲੀ ਨਾਲ ਭਜਨ-ਬੰਦਗੀ ਦੇ ਸੁਭਾਅ ਕਾਰਨ ਨਵੇਕਲੀ ਪਛਾਣ ਬਣਾ ਲੈਂਦੇ ਹਨ।

*ਹਵਾਲੇ :*

1. ਥੜ ਪਰਤਾਪੁ ਸੁਨਿਓ ਪ੍ਰਭ ਤੁਮਰੋ : ਜਸਵਿੰਦਰ ਸਿੰਘ, ਤਾਰਾ ਸਿੰਘ ਅਨਜਾਣ
2. ਓਹੀ
3. Namdhari Sikhs The Pioneer Freedom Fighters : H.S. Hanspal
4. 'ਸਤਿਜੁਗ', ਜਨਵਰੀ 1930 ਈ.
5. 'ਪ੍ਰੀਤਲੜੀ', ਸਤੰਬਰ 1959

# ਸਹਾਇਕ ਪੁਸਤਕਾਂ ਤੇ ਪੱਤ੍ਰਿਕਾਵਾਂ


| | | |
|---|---|---|
| 1. | ਸ੍ਰੀ ਆਦਿ ਗ੍ਰੰਥ ਸਾਹਿਬ | ਸ੍ਰੀ ਗੁਰੂ ਅਰਜਨ ਦੇਵ ਜੀ |
| 2. | ਸ੍ਰੀ ਦਸਮ ਗ੍ਰੰਥ ਸਾਹਿਬ | ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ |
| 3. | ਹੁਕਮਨਾਮੇ-ਸ੍ਰੀ ਸਤਿਗੁਰੂ ਰਾਮ ਸਿੰਘ ਜੀ | ਜਸਵਿੰਦਰ ਸਿੰਘ |
| 4. | ਨਾਮਧਾਰੀ ਨਿਤਨੇਮ | |
| 5. | ਲਾਲ ਏਹਿ ਰਤਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ | ਪ੍ਰਿੰ: ਬੇਅੰਤ ਕੌਰ |
| 6. | ਪ੍ਰਵਚਨ—ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ | ਹਰਵਿੰਦਰ ਸਿੰਘ ਹੰਸਪਾਲ |
| 7. | ਤਵਾਰੀਖ਼ ਸੰਤ ਖ਼ਾਲਸਾ | ਕਿਰਪਾਲ ਸਿੰਘ ਕਸੇਲ |
| 8. | ਵਾਰਾਂ | ਭਾਈ ਗੁਰਦਾਸ |
| 9. | ਗੁਰਸ਼ਬਦ ਰਤਨਾਕਰ-ਮਹਾਨ ਕੋਸ | ਭਾਈ ਕਾਨ੍ਹ ਸਿੰਘ |
| 10. | ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ | ਸ਼ਾਹ ਮੁਹੰਮਦ |
| 11. | ਸਤਿਗੁਰੂ ਬਿਲਾਸ—ਭਾਗ ਪਹਿਲਾ ਤੇ ਦੂਜਾ | ਸੰਤੋਖ ਸਿੰਘ ਬਾਹੋਵਾਲ |
| 12. | ਜੁਗ ਪਲਟਾਊ ਸਤਿਗੁਰੂ | ਨਿਧਾਨ ਸਿੰਘ ਆਲਿਮ |
| 13. | ਸ੍ਰੀ ਸਤਿਗੁਰੂ ਬਿਲਾਸ | ਸੰਤ ਧਿਆਨ ਸਿੰਘ ਕਾਦਰਾਬਾਦੀ |
| 14. | ਨਾਮਧਾਰੀ ਸਿੰਘਾਂ ਦਾ ਪੰਥ ਪ੍ਰਕਾਸ਼ | ਗਿਆਨੀ ਕਾਹਲਾ ਸਿੰਘ |
| 15. | ਕੂਕੇ ਸਿੱਖ ਤੇ ਅੰਗਰੇਜ਼ ਰਾਜ | ਗਿਆਨੀ ਕਾਹਲਾ ਸਿੰਘ |
| 16. | ਸੰਤ ਖਾਲਸਾ ਅਰਥਾਤ ਤਵਾਰੀਖ਼ ਨਾਮਧਾਰੀ | ਸੰਤ ਹਰਨਾਮ ਸਿੰਘ |
| 17. | ਸਿੱਖ ਇਤਿਹਾਸ ਤੇ ਕੂਕੇ—ਤੁਲਨਾਤਮਕ ਅਧਿਐਨ | ਅਮਰ ਭਾਰਤੀ |
| 18. | ਸਤਿਗੁਰੂ ਤਿਸਕਾ ਨਾਉਂ | ਅਮਰ ਭਾਰਤੀ |
| 19. | ਨਾਮਧਾਰੀ ਇਤਿਹਾਸ | ਨਾਹਰ ਸਿੰਘ |
| 20. | ਮਾਲਵੇਂਦਰ | ਸੰਤ ਇੰਦਰ ਸਿੰਘ ਚੱਕਰਵਰਤੀ |
| 21. | ਸਿੱਖ ਇਤਿਹਾਸ | ਜੇ. ਡੀ. ਕਨਿੰਘਮ |
| 22. | ਸ੍ਰੀ ਗੁਰੂ ਪੰਥ ਸਾਹਿਬ | ਗਿਆਨੀ ਗਿਆਨ ਸਿੰਘ |
| 23. | ਸੀਤਲਤਾ ਦਾ ਸ੍ਰੋਤ | ਮਾਸਟਰ ਨਿਹਾਲ ਸਿੰਘ |
| 24. | ਸਪਤਸ੍ਰਿੰਗ | ਕਪੂਰ ਸਿੰਘ |
| 25. | ਬਾਬਾ ਰਾਮ ਸਿੰਘ ਨਾਮਧਾਰੀ | ਜਸਵੰਤ ਸਿੰਘ ਜੱਸ |
| 26. | ਦੇਸ਼ਭਗਤ ਬਾਬੇ | ਜਸਵੰਤ ਸਿੰਘ ਜੱਸ |
| 27. | ਕੂਕਿਆਂ ਦੀ ਵਿਥਿਆ | ਡਾ. ਗੰਡਾ ਸਿੰਘ |
| 28. | ਭਾਈ ਜੋਧ ਸਿੰਘ ਅਭਿਨੰਦਨ ਗ੍ਰੰਥ-ਪੰਜਾਬ | ਡਾ. ਗੰਡਾ ਸਿੰਘ |
| 29. | ਸੰਖੇਪ ਸਿੱਖ ਇਤਿਹਾਸ | ਪਿਆਰਾ ਸਿੰਘ ਪਦਮ |
| 30. | ਪੰਜਾਬ ਦੀਆਂ ਲਹਿਰਾਂ | ਸ਼ਮਸ਼ੇਰ ਸਿੰਘ ਅਸ਼ੋਕ |
| 31. | ਅਕਾਲੀ ਮੋਰਚਿਆਂ ਦਾ ਇਤਿਹਾਸ | ਸੋਹਨ ਸਿੰਘ ਜੋਸ਼ |

32. ਜੱਸ ਜੀਵਨ-ਭਾਗ ਇੱਕ ਤੋਂ ਚਾਰ — ਤਰਨ ਸਿੰਘ ਵਹਿਮੀ
33. ਸਭਹਨ ਕੇ ਸਿਰਮੌਰ — ਤਾਰਾ ਸਿੰਘ ਅਨਜਾਣ
34. ਬੰਸਾਵਲੀ ਸਤਿਗੁਰੂ ਰਾਮ ਸਿੰਘ ਜੀ — ਸੁਰਿੰਦਰ ਕੌਰ ਖਰਲ
35. ਬਡ ਪਰਤਾਪੁ ਅਚਰਜ ਰੂਪ — ਜਸਵਿੰਦਰ ਸਿੰਘ, ਤਾਰਾ ਸਿੰਘ ਅਨਜਾਣ
36. ਪਰਤਾਪ ਸਦਾ ਗੁਰਕਾ ਘਟਿ ਘਟਿ — ਜਸਵਿੰਦਰ ਸਿੰਘ, ਤਾਰਾ ਸਿੰਘ ਅਨਜਾਣ
37. ਸਾਹਿਬੁ ਗੁਣੀ ਗਹੀਰਾ — ਤਾਰਾ ਸਿੰਘ ਅਨਜਾਣ
38. ਨਾਮਧਾਰੀ ਇਤਿਹਾਸ-ਸੰਖੇਪ — ਤਾਰਾ ਸਿੰਘ ਅਨਜਾਣ
39. ਜਿਨ ਟੁਟੀ ਲਇ ਮਿਲਾਇ — ਤਾਰਾ ਸਿੰਘ ਅਨਜਾਣ
40. ਨਾਮਧਾਰੀ ਲਹਿਰ — ਸੰਪਾ: ਹਰਮਿੰਦਰ ਸਿੰਘ ਬੇਦੀ, ਜਸਵਿੰਦਰ ਸਿੰਘ
41. ਗਾਥਾ ਸੁਤੰਤਰਤਾ ਸੰਗਰਾਮ ਦੀ — ਦਲੀਪ ਸਿੰਘ ਨਾਮਧਾਰੀ
42. ਕੂਕਾ ਲਹਿਰ — ਦਲੀਪ ਸਿੰਘ ਨਾਮਧਾਰੀ
43. ਗੁਰ-ਇਤਿਹਾਸ ਜਾਣਕਾਰੀ — ਕਰਮ ਸਿੰਘ ਪਟਵਾਰੀ
44. ਸਾਡਾ ਵਿਰਸਾ — ਹਰਬੰਸ ਸਿੰਘ
45. ਹਿੰਦੁਸਤਾਨ ਦੀ ਅਜਾਦੀ ਦੀ ਲੜਾਈ ਵਿਚ ਪੰਜਾਬ—ਭਾਗ ਦੋ — ਰਾਮ ਸਿੰਘ ਮਜੀਠਾ
46. ਬਾਗੀ ਕੂਕੇ — ਬਿਸ਼ਨ ਸਿੰਘ ਹਿਸਟੋਰੀਅਨ
47. ਜੋਤ ਕਾ ਜਾਮਾ — ਅਜੀਤ ਸਿੰਘ ਚੀਮਾ
48. ਜੈਸਾ ਸਤਿਗੁਰ ਸੁਣੀਂਦਾ — ਕਿਰਪਾਲ ਸਿੰਘ ਕਸੇਲ
49. ਅਦੁੱਤੀ ਰਹਿਬਰ — ਗੁਰਦੇਵ ਸਿੰਘ ਰਾਇ
50. ਮਹਾਂਨੂਰ—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ — ਪ੍ਰੀਤਮ ਸਿੰਘ
51. ਭਾਰਤੀ ਆਜ਼ਾਦੀ ਦਾ ਅੰਦੋਲਨ — ਗੁਰਚਰਨ ਸਿੰਘ ਬਾਹੜਾ
52. ਸਿੰਘ ਸਭਾ ਲਹਿਰ — ਡਾ. ਜਗਜੀਤ ਸਿੰਘ

### *English*

1. Encyclopedia Britannica Vol. VII & VIII
2. A History of the Sikhs — J.D. Cunningham
3. History of the Punjab — Syed Mohammad Latif
4. Guru Ram Singh & Kuka Sikhs Vol. I, II & III — Nahar Singh
5. Rebels Against the British Rule — Bhai Nahar Singh & Bhai Kirpal Singh
6. Kukas — M.M. Ahluwalia
7. Kukas Movement — Dr. Fauja Singh
8. A History of Sikhs Vol. I, & II — Khushwant Singh
9. A History of the Sikhs People — Dr. Gopal Singh
10. Kuka Movement — Jaswinder Singh
11. Kukas of Note in the Punjab — Jaswinder Singh
12. History of Freedom Movement in India — R.C. Majumdar

13. Armed Struggle for Freedom — S.S. Apte
14. Heritage of the Sikhs — Harbans Singh
15. Advanced Study in the History of India Vol. II — G.S. Chhabra
16. An Advance Book of Religious Studies — G.S. Talib
17. Eminent Freedom Fighters of Punjab — Dr. Fauja Singh
18. The Namdhari Sikhs — Smt. Beant Kaur
19. Sikhs of the Khalsa — W.H. Mc Leod
20. Freedom at Midnight — Larry Collins Dominique Lapierre
21. Modern India — Sumit Sarkar
22. India's Struggle for Freedom — Dr. P.N. Chopra
23. Namdhari Sikhs The Pioneer Freedom Fighters — H.S. Hanspal
24. Ranjit singh — N.K. Sinha
25. History of the Sikhs — Hari Ram Gupta

## हिन्दी

1. सिक्ख इतिहास — देसराज ठाकुर
2. श्री भैणी साहिब — प्रीतम सिंह कवि
3. गुरु राम सिंह और कूका विद्रोह — राम सरण विद्यार्थी
4. दमन चक्र के पचास वर्श — प्रीतम सिंह पंछी
5. गुरुकुल — मैथिली शरण गुप्त
6. आज का भारत — रजनी पाम दत्त
7. भारत में अंग्रेजी राज — पं. सुन्दर लाल

ਸਤਿਗੁਰੂ ਰਾਮ ਸਿੰਘ ਜੀ ਨੇ ਦੇਸ ਦੀ ਆਜ਼ਾਦੀ, ਪਰੰਪਰਾਗਤ ਜੀਵਨ-ਮੁੱਲਾਂ ਅਤੇ ਸਮਾਜਿਕ ਕਦਰਾਂ-ਕੀਮਤਾਂ ਬਾਰੇ ਆਮ ਲੋਕਾਂ ਵਿਚ ਆਸਥਾ ਪੈਦਾ ਕਰਨ ਲਈ 12 ਅਪਰੈਲ 1857 ਈ. ਨੂੰ ਨਾਮਧਾਰੀ ਪੰਥ (ਕੂਕਾ ਜਥੇਬੰਦੀ) ਦੀ ਸਾਜਣਾ ਕੀਤੀ। ਉਨ੍ਹਾਂ ਅੰਗਰੇਜ਼ ਹਾਕਮਾਂ ਖ਼ਿਲਾਫ਼ ਨਾ-ਮਿਲਵਰਤਨ ਨੂੰ ਰਾਜਨੀਤਕ ਹਥਿਆਰ ਵਜੋਂ ਅਪਣਾਉਣ ਵਿਚ ਪਹਿਲ ਕੀਤੀ। ਕੂਕਾ ਲਹਿਰ ਨੇ ਭਾਰਤ ਆਜ਼ਾਦ ਹੋਣ ਤੱਕ ਹਰ ਕੁਰਬਾਨੀ ਦਿੱਤੀ ਅਤੇ ਆਜ਼ਾਦੀ ਤੋਂ ਬਾਅਦ ਇਹ ਦੇਸ ਦੇ ਵਿਕਾਸ ਲਈ ਜੁਟ ਗਈ। 'ਸਤਿਗੁਰੂ ਰਾਮ ਸਿੰਘ ਤੇ ਕੂਕਾ ਲਹਿਰ' ਵਿਚ ਇਹਨਾਂ ਸਿਰਲੱਥ ਸੂਰਿਆਂ ਦਾ ਇਤਿਹਾਸ ਪ੍ਰਮਾਣਿਕ ਹਵਾਲਿਆਂ ਨਾਲ ਬੜੇ ਸਜੀਵ ਰੂਪ ਵਿਚ ਪੇਸ਼ ਹੈ। ਕੂਕਾ ਜਥੇਬੰਦੀ ਦੀ ਸਾਜਣਾ ਦੇ 150 ਸਾਲ ਪੂਰੇ ਹੋਣ ਉੱਤੇ ਇਹ ਮਹੱਤਵਪੂਰਨ ਰਚਨਾ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

---

SATGURU RAM SINGH TE KUKA LEHAR, Original in Punjabi by Tara Singh Anjan, an eminent writer and historian.

This book contains the contribution of Kukas (Namdharis) in freedom movement of India since 1857 to 1947. The sacrifices by Kukas and facts and figures inspire the people to do and die for the country.



ਸਿਰਲੱਥ ਸੂਰੇ ਅੰਮ੍ਰਿਤਸਰ ਵਿਖੇ ਸ਼ਹੀਦੀਆਂ ਪ੍ਰਾਪਤ ਕਰਦੇ ਹੋਏ-੧੮੭੧

Price : Rs. 105.00



PUBLICATIONS DIVISION
MINISTRY OF INFORMATION & BROADCASTING
GOVT. OF INDIA



ISBN: 978-81-230-1482-1
HIS-PUN-OP-06-2007-08